

## ਨਵੀਨ

# ਗੁਰਬਾਣੀ ਨਿਤਨੇਮ

## ( ਸਟੀਕ )

*ਟੀਕਾਕਾਰ*

ਗਿ: ਹਰਿਬੰਸ ਸਿੰਘ

(ਭਾਈ ਸਾਹਿਬ)

 ੧ੴ ਸਤਿਗੁਰ ਪ੍ਰਸਾਦਿ ॥ 

ਸਾਹਿਬੁ ਮੇਰਾ ਨੀਤ ਨਵਾ, ਸਦਾ ਸਦਾ ਦਾਤਾਰੁ ॥

[ਪੰਨਾ ੬੬੦

# ਨਵੀਨ ਗੁਰਬਾਣੀ ਨਿਤਨੇਮ

## (ਸਟੀਕ)

{ਹਰੇਕ ਬਾਣੀ ਦੀ ਇਤਿਹਾਸਕ ਜਾਣ-ਪਛਾਣ, ਉਚਾਰਨ-ਸੇਧਾਂ, ਬਿਸਰਾਮ, ਪਦ-ਅਰਥ, ਅਰਥ}

-ਟੀਕਾਕਾਰ-

**ਗਿਆਨੀ ਹਰਿਬੰਸ ਸਿੰਘ**

(ਭਾਈ ਸਾਹਿਬ)

ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ।




**ਗੁਰਬਾਣੀ ਸੇਵਾ ਪ੍ਰਕਾਸ਼ਨ**

ਪਟਿਆਲਾ।

# Navin Gurbani Nitnem
# (Steek)

by

**Giani Harbans Singh**

*(Bhai Sahib)*

Ex-Fellow, Punjabi University, Patiala



(ਸੋਧਿਆ ਹੋਇਆ ਸਤਵਾਂ ਸੰਸਕਰਣ ਸਤੰਬਰ 2011)

ਭੇਟਾ 130/-

*ਪ੍ਰਕਾਸ਼ਕ*

ਗੁਰਬਾਣੀ ਸੇਵਾ ਪ੍ਰਕਾਸ਼ਨ

17/੪, ਡੋਗਰਾਂ ਸਟਰੀਟ, ਸਰਹਿੰਦੀ ਗੇਟ,

ਪਟਿਆਲਾ।

**Printed in India**

*ਕੰਪਿਊਟਰ ਕੰਪੋਜ਼ਿੰਗ*

ਸ਼ਰਨਾਗਤ ਸਿੰਘ, ਪਟਿਆਲਾ।

*ਛਾਪਕ :*

ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ

# ਸਮਰਪਣ

ਅਤਿ ਪਿਆਰ ਸਤਿਕਾਰ ਸਹਿਤ

ਅੰਮ੍ਰਿਤ ਅਤੇ ਆਤਮ ਰੰਗ ਵਿੱਚ

ਚਲੂਲੀਆਂ

ਨਿਤਨੇਮੀ ਆਤਮਾਵਾਂ ਨੂੰ

[ਹ. ਸ.]



# ਤਤਕਰਾ





ੴ ਸਤਿਗੁਰ ਪ੍ਰਸਾਦਿ ॥

# ਨਿਤਨੇਮ ਪ੍ਰਵੇਸ਼ਕਾ

(ਸਤਵਾਂ ਨਵਾਂ ਸੰਸਕਰਣ)

**ਗੁਰਮੁਖਿ ਪੰਥ ਸੁਹਾਵੜਾ, ਧੰਨ ਗੁਰੂ ਧੰਨ ਗੁਰੂ ਪਿਆਰੇ ॥**

[ਭਾ. ਗੁ. ਵਾਰ ੨੦-੬

ਗੁਰੂ ਪਿਆਰਿਓ !

ਵਾਹਿਗੁਰੂ ਜੀ ਕਾ ਖ਼ਾਲਸਾ,
ਵਾਹਿਗੁਰੂ ਜੀ ਕੀ ਫ਼ਤਿਹ।

ਗੁਰਬਾਣੀ- ਨਿਤਨੇਮ "ਪੀਊ ਦਾਦੇ ਦਾ ਖਜ਼ਾਨਾ" ਹੈ। ਜਿਹੜਾ ਸਿਖ ਇਸ ਨੂੰ ਖੋਲ੍ਹ ਕੇ ਵੇਖਦਾ ਹੈ, ਵੀਚਾਰਦਾ ਹੈ ਅਤੇ ਸ਼ਰਧਾ ਧਾਰਦਾ ਹੈ, ਉਹ ਮਨ-ਤਨ ਕਰਕੇ ਨਿਹਾਲ ਹੋ ਜਾਂਦਾ ਹੈ। ਜਿਹੜਾ ਅੰਮ੍ਰਿਤ-ਰੱਸ ਗੁਰਬਾਣੀ ਵਿਚ ਹੈ, ਓਹ ਹੋਰ ਕਿਤੋਂ ਵੀ ਪ੍ਰਾਪਤ ਨਹੀਂ ਹੋ ਸਕਦਾ।

ਸਤਿਗੁਰਾਂ ਨੇ ਆਪਣੇ ਜੀਵਨ ਕਾਲ ਵਿਚ ਮਹਾਨ ਘਾਲਨਾ ਘਾਲ ਕੇ, ਸੇਵਾ ਤੇ ਸਿਮਰਨ ਕਰਕੇ, ਆਪਣਾ ਆਪਾ ਵਾਰ ਕੇ, ਸਰਬੰਸ ਵਾਰ ਕੇ, ਸਿੱਖ ਸੰਗਤਾਂ ਨੂੰ ਜੋ ਵਡ-ਮੁੱਲੀ ਜੀਵਨ-ਜਾਚ ਦੀ ਸੋਝੀ ਬਖ਼ਸ਼ੀ ਹੈ, ਉਸ ਨੂੰ ਆਪਣੇ ਜੀਵਨ ਦਾ ਇਕ ਅਨਿਖੜਵਾਂ ਅੰਗ ਮੰਨਣਾ, ਸਾਂਭ ਸੰਭਾਲ ਕਰਨਾ ਅਤੇ ਗੁਰਮਤਿ ਪ੍ਰਚਾਰ ਦੁਆਰਾ ਇਸ ਨੂੰ ਪ੍ਰਫੁਲਤ ਕਰਨਾ, ਹਰੇਕ ਗੁਰਸਿਖ ਮਾਈ ਭਾਈ ਦਾ ਪ੍ਰਥਮ ਫ਼ਰਜ ਬਣਦਾ ਹੈ। ਦੇਸ਼ ਅਤੇ ਵਿਦੇਸ਼ਾਂ ਵਿਚ ਗੁਰਸਿਖੀ ਦੀ ਪਛਾਣ ਬਣਾਉਣ ਲਈ, ਸਿਖੀ ਸਰੂਪ ਨੂੰ ਸੁਰਖਿਅਤ ਕਰਕੇ ਬਚਾਉਣ ਲਈ ਅਥਵਾ ਪੂਰਨ ਤੌਰ ਤੇ ਜਾਗ੍ਰਤੀ ਲਿਆਉਣ ਲਈ ਉਦਮਸ਼ੀਲ ਹੋਣ ਦੀ ਡਾਢੀ ਲੋੜ ਹੈ। ਸਹੀ ਅਰਥਾਂ ਵਿਚ ਨਿਤਨੇਮ ਦੀ ਪੂਰਤੀ ਹੀ ਸਿਖੀ-ਜੀਵਨ ਦੀ ਪ੍ਰਤੀਕ ਹੈ। ਜਿਹੜਾ ਗੁਰਸਿਖ ਪ੍ਰੇਮੀ ਖੰਡੇ ਦਾ ਅੰਮ੍ਰਿਤ ਛਕ ਕੇ ਭੈ-ਭਾਵਨੀ ਸਹਿਤ ਨਿਤਨੇਮ ਬਾਣੀਆਂ ਦੇ ਪਾਠ ਕਰਨ ਦਾ ਅਨੁਆਈ ਬਣ ਗਿਆ, ਜਾਣੋ, ਉਸ ਦਾ ਲੋਕ-ਪ੍ਰਲੋਕ ਸਵਰ ਗਿਆ।

ਭਾ. ਸ. ਗੁਰਦਾਸ ਜੀ ਨੇ ਛੇਵੀਂ ਵਾਰ ਦੀ ਤੀਜੀ ਪਉੜੀ ਵਿਚ ਗੁਰਮੁਖਾਂ ਦੀ ਨਿਤ-ਨੇਮ ਕ੍ਰਿਆ ਨੂੰ ਇਉਂ ਦਰਸਾਇਆ ਹੈ:-

**ਅੰਮ੍ਰਿਤ ਵੇਲੇ ਉਠਿ ਕੈ, ਜਾਇ ਅੰਦਰਿ ਦਰੀਆਇ ਨ੍ਹਵੰਦੇ।**

**ਸਹਜਿ ਸਮਾਧਿ ਅਗਾਧਿ ਵਿਚਿ,**
**ਇਕਮਨਿ ਹੋਇ ਗੁਰ ਜਾਪੁ ਜਪੰਦੇ ।**
**ਮਥੈ ਟਿਕੇ ਲਾਲ ਲਾਇ, ਸਾਧ ਸੰਗਤਿ ਚਲਿ ਜਾਇ ਬਹੰਦੇ।**
**ਸਬਦੁ ਸੁਰਤਿ ਲਿਵਲੀਣੁ ਹੋਇ, ਸਤਿਗੁਰ ਬਾਣੀ ਗਾਇ ਸੁਣੰਦੇ।**
**ਭਾਇ ਭਗਤਿ ਭੈ ਵਰਤਮਾਨ, ਗੁਰ ਸੇਵਾ ਗੁਰਪੁਰਬ ਕਰੰਦੇ।**
**ਸੰਞੈ ਸੋ ਦਰੁ ਗਾਵਣਾ, ਮਨ ਮੇਲੀ ਕਰਿ ਮੇਲਿ ਮਿਲੰਦੇ।**
**ਰਾਤੀ ਕੀਰਤਿ ਸੋਹਿਲਾ, ਕਰਿ ਆਰਤੀ ਪਰਸਾਦੁ ਵੰਡੰਦੇ।**
**ਗੁਰਮੁਖਿ ਸੁਖ ਫਲੁ ਪਿਰਮ ਚਖੰਦੇ ।੩।**

'ਦਰੀਆਇ' ਸੁਲੇਖ ਪਦ ਹੈ 'ਗੁਰੁ ਦਰੀਆਉ ਸਦਾ ਜਲੁ ਨਿਰਮਲੁ, ਮਿਲਿਆ ਦੁਰਮਤਿ ਮੈਲੁ ਹਰੈ' (ਪੰਨਾ ੧੩੨੯) ਭਾਵ ਸਿਖ ਸਤਿਗੁਰੂ ਜੀ ਦਾ ਦਰਸ਼ਨ ਕਰਦੇ ਹਨ। ਇਸ਼ਨਾਨ ਕਰਨਾ, ਸਤਿਸੰਗ ਵਿਚ ਪ੍ਰਵੇਸ਼ ਕਰਨਾ, ਗੁਰਬਾਣੀ ਵਿਚ ਲਿਵਲੀਨ ਹੋਣਾ ਇਹ ਅਭਿਆਸ ਨਿਤਨੇਮ ਦਾ ਪ੍ਰਤੀਕ ਹੈ। ਇਸ ਨਿਤਨੇਮ ਦਾ ਫਲ ਹੀ ਪਰਮ-ਪਦ ਪ੍ਰਾਪਤ ਹੁੰਦਾ ਹੈ।

ਸੰਸਾਰ ਵਿੱਚ ਅਜਿਹਾ ਕੋਈ ਵਿਅਕਤੀ ਨਹੀਂ ਜਿਹੜਾ ਸੰਗਤੀ ਜੀਵਨ ਤੋਂ ਪ੍ਰਭਾਵਤ ਨਾ ਹੁੰਦਾ ਹੋਵੇ। "ਊਤਮੁ ਸੰਗਤਿ ਊਤਮੁ ਹੋਵੈ॥ ਗੁਣ ਕਉ ਧਾਵੈ, ਅਵਗਣ ਧੋਵੈ" (ਪੰਨਾ ੪੧੪) ਅਤੇ "ਮੰਦੇ ਮੰਦੀ ਸੋਇ" ਵਾਲੀ ਅਟਲ ਸਚਾਈ ਤੋਂ ਕੋਈ ਮਨੁੱਖ ਮੁਨਕਰ ਨਹੀਂ ਹੋ ਸਕਦਾ। ਭਾ.ਸ. ਗੁਰਦਾਸ ਜੀ ਨੇ ਇਸ ਬਾਰੇ ਇਕ ਤੁਲਨਾਤਮਿਕ ਅਧਿਐਨ ਸੰਗਤਾਂ ਦੀ ਭੇਟ ਕੀਤਾ ਹੈ, ਉਸ ਵਿਚ ਵਰਤੀ ਸ਼ੈਲੀ ਤੋਂ ਜੋ ਗੁਰਮਤਿ ਸੇਧ ਮਿਲਦੀ ਹੈ, ਉਸ ਦਾ ਧਾਰਨੀ ਬਣਨ ਦੀ ਲੋੜ ਹੈ:-

**ਅਮਲੀ ਰਚਨਿ ਅਮਲੀਆ, ਸੋਫੀ ਸੋਫੀ ਮੇਲੁ ਕਰੰਦੇ ॥**
**ਜੂਆਰੀ ਜੁਆਰੀਆ, ਵੇਕਰਮੀ ਵੇਕਰਮ ਰਚੰਦੇ ॥**
**ਚੋਰਾਂ ਚੋਰਾਂ ਪਿਰਹੜੀ, ਠਗ ਠਗ ਮਿਲਿ ਦੇਸ ਠਗੰਦੇ ॥**
**ਮਸਕਰਿਆਂ ਮਿਲਿ ਮਸਕਰੇ, ਚੁਗਲਾਂ ਚੁਗਲ ਉਮਾਹਿ ਮਿਲੰਦੇ॥**
**ਮਨਤਾਰੂ ਮਨਤਾਰੂਆਂ, ਤਾਰੂ ਤਾਰੂ ਤਾਰ ਤਰੰਦੇ ॥**
**ਦੁਖਿਆਰੇ ਦੁਖਿਆਰਿਆਂ, ਮਿਲਿ ਮਿਲਿ ਅਪਣੇ ਦੁਖ ਰੁਵੰਦੇ॥**
**ਸਾਧ ਸੰਗਤਿ ਗੁਰਸਿਖ ਵਸੰਦੇ ॥ (ਭਾ.ਗੁ. ਵਾਰ ੫, ਪਉੜੀ ੪**

'ਨਿਤਨੇਮ' ਸ਼ਬਦ ਦੇ ਅਰਥ ਹਨ- ਨਿਤ (ਹਰ ਰੋਜ਼) ਦਾ ਨੇਮ। ਜੇ ਕੋਈ ਪੁਛੇ ਕਿਸ ਚੀਜ਼ ਦਾ ਨੇਮ? ਤਾਂ ਇਸ ਬਾਰੇ ਇਸ ਸਿਰਲੇਖ ਤੋਂ ਨਿਤਕਰਮਾਂ ਦੇ ਵੇਰਵੇ ਦਾ ਕੁਝ ਨਹੀਂ ਪਤਾ ਚਲਦਾ। ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਨਿਤਨੇਮ ਬਾਣੀਆਂ ਦਾ ਇਕ

ਗੁਟਕਾ ਪ੍ਰਕਾਸ਼ਤ ਕਰਵਾਇਆ ਸੀ ਉਸ ਦਾ ਨਾਂ ਰਖਿਆ ਸੀ, 'ਗੁਰਸਿਖਾਂ ਦਾ ਨਿਤਨੇਮ'। ਇਸ ਤਰ੍ਹਾਂ ਅਕਾਲੀ ਕੌਰ ਸਿੰਘ ਜੀ ਨੇ ਜੋ ਨਿਤਨੇਮ ਬਾਣੀਆਂ ਦਾ ਗੁਟਕਾ ਪ੍ਰਕਾਸ਼ਤ ਕਰਵਾਇਆ, ਉਸ ਦਾ ਨਾਉਂ ਰਖਿਆ-'ਪ੍ਰਮਾਣੀਕ ਨਿਤਨੇਮ'। ਦੋਵੇਂ ਹੀ ਢੁਕਵੇਂ ਨਾਉਂ ਹਨ। ਸੋ, ਵਰਤਮਾਨ ਕਾਲ ਵਿਚ ਸਾਰਾ ਜਗਤ ਹੀ 'ਨਿਤਨੇਮ' ਨਾਮ ਤੋਂ ਭਲੀ ਪ੍ਰਕਾਰ ਜਾਣੂੰ ਹੈ ਕਿ ਸਤਿਗੁਰਾਂ ਦਾ ਨਿਸਚਿਤ ਕੀਤਾ ਹੋਇਆ ਅੰਮ੍ਰਿਤ-ਬਾਣੀ ਦਾ ਪਾਠ ਕਰਨਾ ਨਿਤਨੇਮ ਦਾ ਲਖਾਇਕ ਹੈ। 'ਸਟੀਕ' ਦਾ ਭਾਵ- ਮੂਲ ਪਾਠ ਅਰਥ- ਵਿਆਖਿਆ ਸਹਿਤ। ਇਸ ਲਈ, 'ਨਿਰਣੈ' ਪਦ ਪ੍ਰਯੋਗ ਕਰਨ ਦੀ ਲੋੜ ਹੀ ਨਹੀਂ। ਹਾਂ, ਜੇ ਕਿਸੇ ਪ੍ਰੇਮੀ ਨੇ ਕਿਸੇ ਪੰਗਤੀ ਦੇ ਅਰਥਾਂ ਦਾ ਤੁਲਨਾਤਮਿਕ ਅਧਿਐਨ ਕਰਨਾ ਹੋਵੇ ਤਾਂ ਉਹ ਪੜ੍ਹੇ, ਇਸੇ ਕਲਮ ਤੋਂ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ'।

ਗੁਰਸਿਖਾਂ ਦਾ ਮੂਲ ਸੋਮਾ ਗੁਰਬਾਣੀ ਹੈ ਜਿਸ ਤੋਂ ਗੁਰਮਤਿ ਜੀਵਨ ਦੀ ਅਗਵਾਈ ਮਿਲਦੀ ਹੈ। ਜਿਸ ਹਿਰਦੇ ਵਿੱਚ ਨਾਮ ਦ੍ਰਿੜ ਹੋ ਜਾਂਦਾ ਹੈ, ਉਸ ਹਿਰਦੇ ਅੰਦਰ ਨਿਮਰਤਾ, ਰਸਨਾ ਉਤੇ ਮਿੱਠੇ ਬੋਲਾਂ ਦਾ ਵਾਸਾ ਹੋ ਜਾਂਦਾ ਹੈ, ਕਿਉਂਕਿ ਨਾਮ ਤੇ ਨਿਮਰਤਾ ਦਾ ਪਰਸਪਰ ਸੁਮੇਲ ਹੈ।

ਹਰੇਕ ਜੀਵ ਸੁਖੀ ਜੀਵਨ ਲਈ ਸ਼ਾਂਤੀ ਦਾ ਚਾਹਵਾਨ ਹੈ ਪਰ ਇਸ ਦੀ ਪ੍ਰਾਪਤੀ ਲਈ ਨਾਮ-ਸਿਮਰਨ, ਨਿਤਨੇਮ ਬਾਣੀਆਂ ਦਾ ਪਾਠ, ਸ਼ਬਦ-ਕੀਰਤਨ, ਕਥਾ ਆਦਿ ਸ੍ਰੇਸ਼ਟ ਗੁਣ ਗ੍ਰਹਿਣ ਕਰਨ ਲਈ ਉਦਮਸ਼ੀਲ ਨਹੀਂ ਹੁੰਦਾ। ਕਈ ਜੀਵ ਗੁਰਬਾਣੀ ਦਾ ਨਿਤਨੇਮ ਕਰਨ ਦੇ ਬਾਵਜੂਦ ਨਿਰਾਸਤਾ ਵਿਚ ਫਸੇ ਰਹਿੰਦੇ ਹਨ। ਅਸਲ ਵਿਚ ਪਾਠ ਕਰਨਾ ਤੇ ਸੁਣਨਾ ਓਦੋਂ ਲਾਭਦਾਇਕ ਸਾਬਤ ਹੁੰਦਾ ਹੈ ਜਦੋਂ ਮਨ ਹਾਜ਼ਰ ਹੋਵੇ, ਕੇਵਲ ਸਰੀਰ ਦੀ ਹਾਜ਼ਰੀ ਨਾਲ ਕੁਝ ਨਹੀਂ ਬਣਦਾ, ਫਿਰ ਗੁਰਦੇਵ ਪਿਤਾ ਅੰਮ੍ਰਿਤ ਬਾਣੀ ਦੁਆਰਾ ਜੋ ਉਪਦੇਸ਼ ਬਖ਼ਸ਼ਿਸ਼ ਕਰ ਰਹੇ ਹਨ, ਉਸ ਦੀ ਸੂਝ-ਬੂਝ ਹੋਵੇ। ਜੇ ਸੁਰਤਿ ਤੇ ਸ਼ਬਦ ਦਾ ਰਾਬਤਾ ਹੀ ਕਾਇਮ ਨਹੀਂ ਹੋਇਆ ਤਾਂ ਜੀਵਨ ਵਿੱਚ ਨਾਮ-ਕਲਾ ਕਿਵੇਂ ਵਰਤ ਸਕਦੀ ਹੈ?

ਗੁਰਬਾਣੀ ਦੇ ਅਰਥ-ਖੇਤਰ ਵਿੱਚ ਸਭ ਤੋਂ ਵੱਡੀ ਘਾਟ ਹੈ ਹੱਠ-ਭਰੀ ਪਰੰਪਰਾਵਾਦੀ ਵੀਚਾਰਾਂ ਦੀ ਪੂੰਜੀ, ਜਿਸ ਕਰਕੇ ਇਕ ਪੰਗਤੀ ਦੇ ਕਈ ਕਈ ਅਰਥ ਹੋਂਦ ਵਿਚ ਆਏ ਹਨ। ਗੁਰਬਾਣੀ ਦੇ ਲਗਮਾਤਾਰੀ ਨੇਮਾਂ ਨੇ ਗੁਰਮਤਿ ਜਗਿਆਸੂਆਂ ਨੂੰ ਜੋ ਅਦੁੱਤੀ

ਸੂਝ-ਬੂਝ ਪਰਦਾਨ ਕੀਤੀ ਹੈ, ਉਸ ਨਾਲ "ਇਕਾ ਬਾਣੀ ਇਕੁ ਗੁਰੁ, ਇਕੋ ਸਬਦੁ ਵੀਚਾਰਿ" (ਪੰਨਾ ੬੪੬) ਵਿੱਚ ਵਾਧਾ ਹੋਇਆ ਹੈ।

ਇਕ ਗਲ ਸਦਾ ਲਈ ਚੇਤੇ ਰਖਣੀ ਹੈ ਕਿ ਕੇਵਲ ਪਾਠ ਕਰਨ ਤਕ ਹੀ ਸੀਮਤ ਨਹੀਂ ਰਹਿਣਾ, ਗੁਰਬਾਣੀ ਕੰਠਾਗਰ ਕਰਕੇ ਅਰਥ-ਬੋਧ ਪ੍ਰਾਪਤ ਕਰਕੇ, 'ਸਾਧ ਸੰਗਤਿ ਗੁਰ ਸਬਦੁ ਵਿਲੋਵੈ' (ਭਾ. ਗੁ. ਵਾ. ੨੮-੯(੭) ਦਾ ਧਾਰਨੀ ਬਣਨਾ ਹੈ। ਗੁਰੂ ਪਿਆਰਿਆਂ ਦੇ ਗੁਣਾਂ ਨਾਲ ਜੀਵਨ ਸਾਂਝ ਪਾ ਕੇ ਆਤਮਿਕ ਤੌਰ ਤੇ ਉਤਸ਼ਾਹਤ ਹੋਣਾ ਹੈ। ਭਾ. ਸ. ਗੁਰਦਾਸ ਜੀ ਦੇ ਕਬਿਤ ਸਵਈਏ ਅਤੇ ਵਾਰਾਂ ਤੋਂ ਗੁਰਸਿਖੀ ਜੀਵਨ ਦੀਆਂ ਸੇਧਾਂ ਲੈਣੀਆਂ ਹਨ। ਅੰਮ੍ਰਿਤ ਬਾਣੀ ਦਾ ਰੱਸ ਅਤੇ ਰਹੱਸ ਮਾਣਨ ਲਈ ਗੁਰਬਾਣੀ ਦੇ ਸਹੀ ਪਾਠ-ਉਚਾਰਨ, ਬਿਸਰਾਮ, ਅਰਥ-ਬੋਧ, ਸਾਰੰਸ਼ ਅਤੇ ਸਿਧਾਂਤਾਂ ਨੂੰ ਗ੍ਰਹਿਣ ਕਰਨਾ ਹੈ। ਵਖ ਵਖ ਸੰਪ੍ਰਦਾਵਾਂ ਵਲੋਂ ਅਪਨਾਏ ਉਚਾਰਨਾਂ ਅਤੇ ਅਰਥਾਂ ਨੂੰ ਅੰਨ੍ਹੇਵਾਹ ਨਹੀਂ ਕਬੂਲਣਾ, ਭਾਵ ਲਕੀਰ ਦੇ ਫ਼ਕੀਰ ਬਣਨ ਵਾਲੀ ਗਲ ਨਹੀਂ ਕਰਨੀ। ਗੁਰਬਾਣੀ ਅਥਾਹ ਸਮੁੰਦਰ ਸਮਾਨ ਹੈ, "ਜੋ ਖੋਜੈ ਸੋ ਪਾਵੈ" ਵਾਲੀ ਧਾਰਨਾ ਅਪਣਾਅ ਕੇ ਆਪਣਾ ਜੀਵਨ ਸਫਲ ਕਰਨਾ ਹੈ।

ਇਕ ਗੱਲ ਚੇਤੇ ਰਖੋ ਕਿ ਕਰਮਕਾਂਡੀ ਨਿਤਨੇਮ ਨਾਲ ਅਸੀਂ ਆਪਣਾ ਕੁਝ ਵੀ ਨਹੀਂ ਸੰਵਾਰ ਸਕਦੇ। ਵੇਖਣਾ ਇਹ ਹੈ ਕਿ ਗੁਰਬਾਣੀ ਦੇ ਨਿਤਨੇਮ ਨਾਲ ਸਾਡੇ ਜੀਵਨ ਵਿਚ ਕੋਈ ਤਬਦੀਲੀ ਆਈ ਹੈ? ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਅਤੇ ਹੋਰ ਪਦਾਰਥਾਂ ਦੀ ਭੁੱਖ ਘਟੀ ਹੈ ਜਾਂ ਨਹੀਂ? ਅਰਥ ਵੀਚਾਰ ਵਿੱਚ ਕੋਈ ਵਾਧਾ ਹੋਇਆ ਹੈ ਜਾਂ ਚੱਟੀ-ਬੱਧਾ ਕੰਮ ਚਲ ਰਿਹਾ ਹੈ? ਜਗਿਆਸੂ ਨੂੰ ਕੇਵਲ ਨਿਤਨੇਮ ਬਾਣੀ ਉਚਾਰਨ, ਵੀਚਾਰਨ ਤੱਕ ਹੀ ਸੀਮਤ ਨਹੀਂ ਰਹਿਣਾ ਚਾਹੀਦਾ, ਸਗੋਂ ਅੰਤਮ ਟੀਚਾ ਪ੍ਰਭੂ ਨੂੰ ਹਿਰਦੇ ਵਿੱਚ ਵਸਾਉਣ- "ਜਿਸੁ ਮਨਿ ਬਸੈ ਸੁ ਹੋਤ ਨਿਹਾਲੁ॥ ਤਾ ਕੈ ਨਿਕਟਿ ਨ ਆਵੈ ਕਾਲੁ" (ਪੰਨਾ ੨੯੩) ਦੀ ਲੋਚਾ-ਪੂਰਤੀ ਵਾਲਾ ਹੋਣਾ ਚਾਹੀਦਾ ਹੈ। ਗੁਰੂ ਪਿਆਰਿਓ ! ਆਓ, ਸਾਰੇ ਗੁਰ-ਸ਼ਬਦ ਦਾ ਲੜ ਫੜੀਏ। ਖੰਡੇ ਦਾ ਅੰਮ੍ਰਿਤ ਛੱਕ ਕੇ ਗੁਰੂ ਵਾਲੇ ਬਣੀਏ, ਵਾਹਿਗੁਰੂ ਨਾਮ ਹਿਰਦੇ ਵਿੱਚ ਵਸਾਈਏ, ਇਸ ਤਰ੍ਹਾਂ ਆਪਣਾ ਲੋਕ ਪਰਲੋਕ ਸੁਹੇਲਾ ਕਰੀਏ।

ਕਈ ਅਭਾਗੇ ਜੀਵ ਮਨ-ਬਾਂਛਤ ਫਲ ਦੀ ਪ੍ਰਾਪਤੀ ਨਾ ਹੋਣ ਕਾਰਨ ਨਿਰਾਸ਼ ਹੋ ਕੇ ਨਿਤਨੇਮ ਬਾਣੀਆਂ ਦਾ ਪਾਠ ਕਰਨਾ ਹੀ

ਛੱਡ ਦਿੰਦੇ ਹਨ, ਜੋ ਬੇ-ਮੁਖਤਾ ਦੀ ਨਿਸ਼ਾਨੀ ਹੈ। ਧੰਨ ਹਨ ਓਹ ਗੁਰੂ ਕੇ ਲਾਲ ਜੋ ਦੁਖ-ਸੁਖ ਵਿੱਚ ਡੋਲਦੇ ਨਹੀਂ, ਸਗੋਂ ਸਦਾ ਹੀ "ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨਾ ਛੋੜੇ" (ਪੰਨਾ ੩੨੩) ਵਾਲਾ ਰਾਗ ਅਲਾਪਦੇ ਰਹਿੰਦੇ ਹਨ। ਉਹ ਨਿਤਨੇਮ ਦੀ ਪੂਰਤੀ ਮਗਰੋਂ ਰੋਮ ਰੋਮ ਦੁਆਰਾ ਨਿੰਮਰ-ਭਾਵੀ ਅਰਦਾਸਿ ਗੁਰੂ ਪਾਤਿਸ਼ਾਹ ਜੀ ਦਾ ਸ਼ੁਕਰਾਨਾ ਕਰਦੇ ਹੋਏ ਆਖਦੇ ਹਨ:-

**ਨੇਮੁ ਨਿਬਾਹਿਓ ਸਤਿਗੁਰੂ, ਪ੍ਰਭਿ ਕਿਰਪਾ ਧਾਰੀ॥** [ਪੰਨਾ ੩੯੯

ਨਿਤਨੇਮੀ ਗੁਰਸਿਖੋ !, ਇਕ ਅਮੋਲਕ ਵੀਚਾਰ ਸਦਾ ਲਈ ਚੇਤੇ ਰਖੋ, ਗੁਰਬਾਣੀ ਦਾ ਪਾਠ ਕੇਵਲ ਕਰਨਾ ਹੀ ਨਹੀਂ, ਸਗੋਂ ਸੁਣਨਾ, ਮੰਨਣਾ ਤੇ ਧਾਰਨਾ ਵੀ ਹੈ ਇਸ ਦਾ ਫਲ ਗੁਰਬਾਣੀ ਵਿਚ ਇਉਂ ਵਰਨਣ ਕੀਤਾ ਗਿਆ ਹੈ:- "ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ, ਮਨੁ ਭੀਨਾ ਨਿਜ ਘਰਿ ਆਵੈਗੋ॥" (ਪੰਨਾ ੧੩੦੮)। ਜਦੋਂ ਇਸ ਨੇਮ ਨੇ ਖੇਮ (ਖੁੱਸ਼ੀ ਦਾ ਰੂਪ) ਖੇੜਾ ਧਾਰਨ ਕਰ ਲਿਆ, ਫਿਰ ਜਾਣੋ ਕਿ ਚੌਰਾਸੀ ਦਾ ਗੇੜਾ ਮੁਕ ਗਿਆ, ਇਹ ਲੋਕ ਤੇ ਪ੍ਰਲੋਕ ਦੋਵੇਂ ਸੁਹੇਲੇ ਹੋ ਗਏ।

ਗੁਰ ਕਿਰਪਾ ਸਦਕਾ ਛੇਵੀਂ ਛਾਪ ਦੀ ਪ੍ਰਕਾਸ਼ਨਾ ਵਿਚ ਰਹੀਆਂ ਉਕਾਈਆਂ ਦੀ ਸੁਧਾਈ ਕਰ ਦਿੱਤੀ ਗਈ ਹੈ। 'ਗੁਰਬਾਣੀ ਨਿਤਨੇਮ ਸਟੀਕ' ਨੂੰ ਸਿੱਖ ਜਗਤ ਵਲੋਂ ਜੋ ਸਤਿਕਾਰ ਮਿਲਿਆ ਹੈ, ਉਹ ਕਿਸੇ ਅਖਰੀ ਪ੍ਰਸੰਸਾ ਦਾ ਮੁਹਤਾਜ ਨਹੀਂ ਕਿਉਂਕਿ ਗੁਰਸਿੱਖ ਘਰਾਣਿਆਂ, ਸਿੰਘ ਸਭਾਵਾਂ, ਦੇਸ਼-ਵਿਦੇਸ਼ਾਂ ਦੀਆਂ ਲਾਇਬ੍ਰੇਰੀਆਂ ਦੇ ਮੁੱਖੀਆਂ ਨੇ ਇਸ ਨੂੰ 'ਜੀ ਆਇਆਂ' ਆਖਿਆ ਹੈ। ਧੰਨਵਾਦ।

ਗੁਰੂ ਪੰਥ ਦਾ ਦਾਸਰਾ

(ਹਰਿਬੰਸ ਸਿੰਘ)

(ਭਾਈ ਸਾਹਿਬ)

ਸਤੰਬਰ ੧੫, ੨੦੧੧

ਗੁਰਬਾਣੀ ਸੇਵਾ ਪ੍ਰਕਾਸ਼ਨ
17/8, ਮਹੱਲਾ ਡੋਗਰਾਂ,
ਸਰਹਿੰਦੀ ਗੇਟ, ਪਟਿਆਲਾ।

# ਦੋ ਸ਼ਬਦ

ਰਤਨਾ ਰਤਨ ਪਦਾਰਥ, ਬਹੁ ਸਾਗਰੁ ਭਰਿਆ ਰਾਮ ॥
ਬਾਣੀ ਗੁਰਬਾਣੀ ਲਾਗੇ, ਤਿਨ ਹਥਿ ਚੜਿਆ ਰਾਮ ॥ [ਪੰ. ੪੪੨
ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ ॥
ਇਹ ਬਾਣੀ ਮਹਾਪੁਰਖ ਕੀ, ਨਿਜ ਘਰਿ ਵਾਸਾ ਹੋਇ ॥ [ਪੰ. ੯੩੫

ਚੋਜੀ ਪ੍ਰੀਤਮ ਦਸਮੇਸ਼ ਪਿਤਾ ਜੀ ਨੇ ਗੁਰੂ ਘਰ ਦੇ ਸਿੱਖਾਂ ਨੂੰ ਜਿਥੇ ਖੰਡੇ ਦੀ ਅੰਮ੍ਰਿਤਕਲਾ ਦੁਆਰਾ ਬੀਰ ਸ਼ਕਤੀ ਨਾਲ ਭਰਪੂਰ ਕੀਤਾ ਹੈ, ਉਥੇ 'ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ' ਦੇ ਨਿਤਨੇਮ ਦੁਆਰਾ ਆਤਮ-ਰੱਸ ਬਖ਼ਸ਼ ਕੇ ਨੂਰੋ ਨੂਰ ਵੀ ਕੀਤਾ ਹੈ। ਇਥੇ ਹੀ ਬਸ ਨਹੀਂ 'ਪੰਚ ਪਰਵਾਣ ਪੰਚ ਪਰਧਾਨ' ਦਾ ਸਾਰੀ ਦੁਨੀਆ ਨਾਲੋਂ ਇਕ ਵਿਲਖਣ ਨੇਮ ਥਾਪ ਕੇ ਸਾਨੂੰ 'ਸ਼ਬਦ ਗੁਰੂ' (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ) ਦੀ ਚਰਨੀ ਲਾਇਆ ਹੈ। ਇਸ ਤਰ੍ਹਾਂ 'ਦੇਹਧਾਰੀ-ਗੁਰੂ' ਦੀ ਹੋਂਦ ਨੂੰ ਸਦਾ ਲਈ ਮੁਕਾ ਦਿਤਾ ਹੈ ਤਾਂ ਜੋ ਆਉਣ ਵਾਲੇ ਸਮੇਂ ਵਿੱਚ ਗੁਰੂ ਘਰ ਦੇ ਸ਼ਰਧਾਲੂਆਂ ਨੂੰ ਕਿਸੇ ਕਿਸਮ ਦਾ ਭੁਲੇਖਾ ਨਾ ਲਗੇ ਅਤੇ ਸਭ ਦਾ ਨਾਤਾ ਸਿੱਧਾ 'ਸ਼ਬਦ ਗੁਰੂ' ਨਾਲ ਜੁੜਿਆ ਰਹੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਦਸਮ ਗ੍ਰੰਥ ਦੀ ਬਾਣੀ ਨੂੰ ਨਿਤਨੇਮ ਵਿੱਚ ਇਕੱਠਾ ਕਰਕੇ ਸਾਨੂੰ 'ਪਿਉ ਦਾਦੇ' ਦਾ ਅਜਿਹਾ ਅਖੁੱਟ ਖ਼ਜ਼ਾਨਾ ਬਖ਼ਸ਼ਿਆ ਹੈ ਜਿਸ ਵਿਚ ਕਦੇ ਤੋਟ ਨਹੀਂ ਆ ਸਕਦੀ। ਸੋ, ਹਰੇਕ ਪ੍ਰਾਣੀ ਨੂੰ ਹਰ ਰੋਜ਼ ਅੰਮ੍ਰਿਤ ਵੇਲੇ ਉਠ ਕੇ ਗੁਰਬਾਣੀ ਦਾ ਜਾਪੁ ਕਰਨਾ ਚਾਹੀਦਾ ਹੈ।

ਨਿਤ ਉਠਿ ਗਾਵਹੁ, ਪ੍ਰਭ ਕੀ ਬਾਣੀ ॥
ਆਠ ਪਹਰ, ਹਰਿ ਸਿਮਰਹੁ ਪ੍ਰਾਣੀ ॥ [ਪੰਨਾ ੧੩੪੦

ਹੱਥਲੀ ਪੁਸਤਕ 'ਨਿਤਨੇਮ ਨਿਰਣੈ ਸਟੀਕ' ਵਿੱਚ ਗਿਆਨੀ ਹਰਿਬੰਸ ਸਿੰਘ ਜੀ ਨੇ ਨਿਤਨੇਮ ਬਾਣੀ ਬਾਰੇ ਗੁਰਮਤਿ ਆਦੇਸ਼, ਸੱਤਾਂ ਬਾਣੀਆਂ ਦੀ ਇਤਿਹਾਸਕ ਜਾਣ-ਪਛਾਣ, ਉਚਾਰਨ ਸੇਧ, ਅਰਥ ਭੇਦ ਅਤੇ ਨਿਰਣੈ, ਆਦਿ ਜਿਸ ਪਿਆਰ ਤੇ ਸਤਿਕਾਰ ਨਾਲ ਅੰਕਿਤ ਕੀਤੇ ਹਨ ਉਹ ਕਿਸੇ ਅਖਰੀ ਸ਼ਲਾਘਾ ਦੇ ਮੁਹਤਾਜ ਨਹੀਂ ਹਨ। ਇਤਨੇ ਸਰਲ, ਸੁੰਦਰ ਅਤੇ ਵਿਸਥਾਰ ਨਾਲ ਹੁਣ

ਤੀਕ ਸ਼ਾਇਦ ਹੀ ਕੋਈ 'ਨਿਤਨੇਮ ਸਟੀਕ' ਖ਼ਾਲਸਾ ਪੰਥ ਦੀ ਭੇਟ ਹੋਇਆ ਹੋਵੇ। ਇਹ ਸਟੀਕ ਗੁਰਮਤਿ ਆਸ਼ੇ ਅਨੁਸਾਰ, ਗੁਰਬਾਣੀ ਵਿਆਕਰਣ ਦੇ ਅਧਾਰ ਤੇ ਸ਼ੁੱਧ ਪਾਠਾਂ ਦੀ ਕੁੰਜੀ ਹੈ। ਇਸ ਲਈ ਸਮੂਹ ਗੁਰਸਿਖ ਮਾਈ ਭਾਈ, ਪ੍ਰੇਮੀਆਂ, ਗ੍ਰੰਥੀ ਸਿੰਘਾਂ, ਕੀਰਤਨੀਆਂ ਅਤੇ ਵਿੱਦਵਾਨਾਂ ਨੂੰ ਇਸ ਰੱਸ-ਭਿੰਨੜੀ ਕਿਰਤ ਤੋਂ ਜੀਵਨ ਲਾਭ ਲੈਣਾ ਚਾਹੀਦਾ ਹੈ। ਆਸ ਹੈ ਕਿ ਗਿਆਨੀ ਜੀ ਬਾਕੀ ਕਠਿਨ ਬਾਣੀਆਂ ਦਾ ਟੀਕਾ ਤਿਆਰ ਕਰਨ ਦਾ ਉਦਮ ਤੇ ਪ੍ਰਕਾਸ਼ਤ ਕਰਾਉਣ ਦਾ ਉਪਰਾਲਾ ਕਰਨਗੇ। ਅੰਤ ਵਿਚ ਗੁਰਦੇਵ ਜੀ ਦੇ ਚਰਨਾਂ ਵਿਚ ਅਰਦਾਸ ਹੈ ਕਿ ਗੁਰਦੇਵ ਆਪ ਜੀ ਨੂੰ ਨਾਮ ਸਿਮਰਨ, ਗੁਰਬਾਣੀ ਵੀਚਾਰ, ਸਿਖੀ ਸਿਦਕ, ਭਰੋਸੇ ਦੀ ਦਾਤ ਬਖ਼ਸ਼ ਕੇ ਨਿਹਾਲ ਕਰਨ ਅਤੇ ਇਸ ਸਚੀ ਕਾਰੇ ਲਾਈ ਰਖਣ। ਸਤਿਗੁਰੂ ਆਪਣੇ ਸੇਵਕ ਦੇ ਅੰਗ ਸੰਗ ਸਹਾਈ ਹੋਣ।

ਭੂਪਿੰਦਰਾ ਨਗਰ ਰੋਡ,<br>
ਨਵਾਂ ਪਟਿਆਲਾ<br>
14 ਜੁਲਾਈ, 1972

ਗੁਰੂ ਗ੍ਰੰਥ-ਪੰਥ ਦਾ<br>
ਸੇਵਕ<br>
ਦਿਆਲ ਸਿੰਘ (ਗਿਆਨੀ)

# ਨਿਤਨੇਮ ਬਾਣੀ ਦੇ ਲਾਭ

ਆਇਓ ਸੁਨਨ ਪੜਨ ਕਉ ਬਾਣੀ ॥
ਨਾਮੁ ਵਿਸਾਰਿ ਲਗਹਿ ਅਨ ਲਾਲਚਿ,
ਬਿਰਥਾ ਜਨਮੁ ਪਰਾਣੀ॥੧॥ਰਹਾਉ॥
ਸਮਝੁ ਅਚੇਤ ਚੇਤਿ ਮਨ ਮੇਰੇ,
ਕਥੀ ਸੰਤਨ ਅਕਥ ਕਹਾਣੀ ॥
ਲਾਭੁ ਲੈਹੁ ਹਰਿ ਰਿਦੈ ਅਰਾਧਹੁ,
ਛੁਟਕੈ ਆਵਣ ਜਾਣੀ ॥ ੧ ॥
ਉਦਮ ਸਕਤਿ ਸਿਆਣਪ ਤੁਮਰੀ,
ਦੇਹਿ ਤ ਨਾਮੁ ਵਖਾਣੀ ॥
ਸੇਈ ਭਗਤ ਭਗਤਿ ਸੇ ਲਾਗੇ,
ਨਾਨਕ ਜੋ ਪ੍ਰਭ ਭਾਣੀ ॥੨॥੫੬॥੭੯॥

[ਸਾਰਗ ਮਹਲਾ ੫, ਪੰਨਾ ੧੨੧੯

ਹਰੇਕ ਮਨੁੱਖ ਦਾ ਅਚੇਤ ਮਨ ਪੂਰਬਲੇ ਜਨਮਾਂ ਦੇ ਸੰਸਕਾਰਾਂ ਨਾਲ ਭਰਿਆ ਹੋਣ ਕਾਰਨ ਕਾਬੂ ਤੋਂ ਬਾਹਰ ਰਹਿੰਦਾ ਹੈ, ਪਰ ਨਿਤਨੇਮ ਬਾਣੀਆਂ ਦਾ ਪਾਠ ਵਿਸ਼ੇਸ਼ ਕਰਕੇ ਮਨੁੱਖੀ ਸੁਭਾਉ ਨੂੰ ਸਵਾਰਨ ਵਿਚ ਵੱਡਾ ਯੋਗਦਾਨ ਪਾਉਂਦਾ ਹੈ। 'ਵਾਹਿਗੁਰੂ' ਗੁਰਮੰਤਰ-ਸਿਮਰਨ ਅਤੇ ਗੁਰਬਾਣੀ ਪਾਠ-ਵੀਚਾਰ ਦੇ ਪ੍ਰਭਾਵ ਅਧੀਨ ਮਨ ਸਹਿਜੇ ਸਹਿਜੇ ਗੁਰਮਤਿ ਜੀਵਨ ਦੇ ਸਹੀ ਸਾਂਚੇ ਵਿਚ ਢਲ ਜਾਂਦਾ ਹੈ। ਜਿਸ ਜਗਿਆਸੂ ਨੂੰ ਗੁਰਬਾਣੀ-ਪਾਠ, ਨਾਮ-ਅਭਿਆਸ ਅਤੇ ਸ਼ਬਦ-ਕੀਰਤਨ ਦੁਆਰਾ ਜੋ ਆਤਮਿਕ ਭੋਜਨ ਪ੍ਰਾਪਤ ਹੁੰਦਾ ਹੈ ਉਸ ਦੇ ਫਲਸਰੂਪ ਆਤਮਿਕ ਰਸ ਦਾ ਅਜਿਹਾ ਸੋਮਾਂ ਚਲਣ ਲਗ ਜਾਂਦਾ ਹੈ ਜਿਸ ਨਾਲ ਜਗਿਆਸੂ ਦੇ ਮਸਤਕ ਉਤੇ 'ਨਾਮ ਜਪੰਦੜੀ ਲਾਲੀ' ਦੇ ਚਿੰਨ੍ਹ ਰੂਪਮਾਨ ਹੋਣੇ ਆਰੰਭ ਹੋ ਜਾਂਦੇ ਹਨ। ਜਿਹੜਾ ਸੁਹਿਰਦ ਸਿੱਖ ਸਤਿਗੁਰਾਂ ਦੇ ਪਾਏ ਪਵਿੱਤਰ ਪੂਰਨਿਆਂ ਉਤੇ ਚੱਲ ਕੇ ਜੀਵਨ ਸੰਭਾਲਣ ਹਿਤ ਪਹਿਰਾ ਦਿੰਦਾ ਹੈ ਅਤੇ ਨਿਸਚਿਤ ਨੇਮ ਨੂੰ ਬਾਕੀ ਕਰਮਾਂ ਨਾਲੋਂ ਪਹਿਲ ਦਿੰਦਾ ਹੈ, ਉਸ ਦੇ ਜੀਵਨ ਵਿਚ ਅਜਿਹਾ ਪਲਟਾ ਆਉਂਦਾ ਹੈ ਜਿਸ ਨਾਲ ਇਕ ਦਿਨ ਉਹ ਖਰਾ ਹੋ ਨਿਬੜਦਾ ਹੈ।

ਗੁਰਵਾਕ ਹਨ:-

ਸਤਿਗੁਰੁ ਖੋਟਿਅਹੁ ਖਰੇ ਕਰੇ, ਸਬਦਿ ਸਵਾਰਣਹਾਰ॥

## ਪ੍ਰਤੱਖ ਲਾਭ

੧. ਨਿਤਨੇਮ ਉਸ ਪ੍ਰਣ ਦੀ ਪੂਰਤੀ ਕਰਦਾ ਹੈ ਜੋ ਅੰਮ੍ਰਿਤ ਛਕਣ ਸਮੇਂ ਹਰ ਸਿੱਖ ਗੁਰੂ ਦੀ ਹਜੂਰੀ ਵਿੱਚ ਪੰਜਾਂ ਪਿਆਰਿਆਂ ਦੇ ਸਨਮੁਖ ਕਰਦਾ ਹੈ।

੨. ਨਿਤਨੇਮ ਸਿੱਖ ਅਤੇ ਗੁਰੂ ਵਿਚਕਾਰ ਸਿੱਧਾ ਸੰਪਰਕ ਬਣਾਈ ਰਖਦਾ ਹੈ। ਜਿਤਨਾ ਚਿਰ ਸਿੱਖ ਪਿਆਰ ਨਾਲ ਨਿਤਨੇਮ ਕਰੀ ਜਾਂਦਾ ਹੈ ਉਤਨਾ ਚਿਰ ਉਹ ਗੁਰੂ ਦੀ ਹਜੂਰੀ ਦਾ ਰਸ ਮਾਣਦਾ ਰਹਿੰਦਾ ਹੈ। ਅਜਿਹੀ ਹਜੂਰੀ ਉਸ ਨੂੰ ਸਦੀਵੀ ਖੇੜਾ ਅਤੇ ਹੁਲਾਰਾ ਬਖ਼ਸ਼ਦੀ ਹੈ।

੩. ਨਿਤਨੇਮ ਸਿੱਖ ਲਈ ਪੰਥਕ ਮਰਯਾਦਾ ਅਤੇ ਅਨੁਸ਼ਾਸਨ ਵਿਚ ਪਰਪੱਕ ਰਹਿਣ ਦਾ ਪ੍ਰੇਰਨਾ ਸ੍ਰੋਤ ਹੈ।

੪. ਨਿਤਨੇਮ ਕਰਨਹਾਰੇ ਗੁਰਸਿੱਖ ਦੇ ਹਿਰਦੇ ਅੰਦਰ 'ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ' ਨਿਸ਼ਕਾਮ ਸੇਵਾ ਅਤੇ ਨਾਮ-ਸਿਮਰਨ ਦੇ ਨਿਰਮਲ ਗੁਣ ਸਹਿਜੇ ਹੀ ਸਮਾਅ ਜਾਂਦੇ ਹਨ।

੫. ਸੰਗਤੀ ਨਿਤਨੇਮ ਦੁਆਰਾ ਗੁਰਸਿੱਖ ਪ੍ਰੇਮੀਆਂ ਦੇ ਜੋ ਰੱਸ ਭਿੰਨੜੇ ਦਰਸ਼ਨ ਹੁੰਦੇ ਹਨ ਉਸ ਦੇ ਫਲ ਸਰੂਪ ਹਿਰਦੇ ਅੰਦਰ ਜੋ ਅੰਮ੍ਰਿਤ ਰੱਸ ਦਾ ਵਿਕਾਸ ਵਿਗਾਸ ਹੁੰਦਾ ਹੈ, ਉਹ ਅਕਹਿ ਹੈ।

੬. ਇਤਿਹਾਸ ਦਸਦਾ ਹੈ ਕਿ ਗੁਰਬਾਣੀ-ਨਿਤਨੇਮ ਨੇ ਗੁਰੂ ਕੇ ਸਚਿਆਰ ਸਿੱਖਾਂ ਵਿਚ ਸ਼ੁੱਧ ਅਹਾਰ, ਸ਼ੁੱਧ ਵਿਚਾਰ, ਸ਼ੁੱਧ ਵਿਹਾਰ ਤੇ ਸ਼ੁੱਧ ਕਿਰਦਾਰ ਆਦਿ ਉਤਮ ਗੁਣ ਪੈਦਾ ਕੀਤੇ ਜਿਸ ਦੀ ਬਰਕਤ ਨਾਲ ਗੁਰਸਿਖਾਂ ਦਾ ਆਦਰਸ਼ਕ-ਪਿਆਰ ਕਾਇਮ ਰਹਿਆ, ਅਤੇ ਧਰਮ-ਜੁੱਧਾਂ ਵਿਚ ਜਿਤ ਪ੍ਰਾਪਤ ਹੁੰਦੀ ਰਹੀ।

੭. ਇਹ ਗੁਰਬਾਣੀ-ਨਿਤਨੇਮ ਦਾ ਹੀ ਕ੍ਰਿਸ਼ਮਾ ਹੈ ਕਿ ਅਣਖੀਲੇ ਸਿੰਘ ਅਨਿਆਂ ਤੇ ਅਤਿਆਚਾਰ ਵਿਰੁੱਧ ਯੁੱਧ

ਕਰਕੇ ਸ਼ਹੀਦੀਆਂ ਪ੍ਰਾਪਤ ਕਰਦੇ ਹੋਏ ਆਪਣਾ ਜੀਵਨ ਗੁਰੂ ਕੇ ਲੇਖੇ ਲਾਉਂਦੇ ਰਹੇ।

੮. ਨਿਤਨੇਮੀ ਪ੍ਰੇਮੀ ਸਿੱਖ 'ਘਰਿ ਬਾਹਰਿ ਤੇਰਾ ਭਰਵਾਸਾ, ਤੂ ਜਨ ਕੈ ਹੈ ਸੰਗਿ ॥ ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ ਨਾਮੁ ਜਪਉ ਹਰਿ ਰੰਗਿ॥' (ਪੰਨਾ ੬੭੭) ਅਤੇ 'ਸੁਭ ਕਰਮਨ ਤੇ ਕਬਹੁ ਨ ਟਰੋਂ' ਵਾਲੀ ਭਾਵਨਾ-ਭਰੀ ਮੰਗ ਅਤੇ ਸਰਬਤ ਦੇ ਭਲੇ ਲਈ ਨਿਤ ਅਰਦਾਸਿ ਕਰਦੇ ਹਨ ਜਿਸ ਨਾਲ ਇਨ੍ਹਾਂ ਦੇ ਸਾਰੇ ਕਾਰਜ ਰਾਸ ਹੁੰਦੇ ਹਨ।

੯. ਗੁਰਸਿੱਖਾਂ ਲਈ ਨਿਤਨੇਮ-ਬਾਣੀਆਂ ਦਾ ਪਾਵਨ ਪਾਠ ਮਾਨੋ ਨਾਮ-ਨਿਧਾਨ ਦੀ ਕੁੰਜੀ ਸਮਾਨ ਹੈ ਜਿਸ ਨਾਲ ਪੀਉ ਦਾਦੇ ਵਾਲ ਖਜ਼ਾਨੇ ਦੇ ਅਮੋਲਕ ਦਰਸ਼ਨ ਹੁੰਦੇ ਹਨ:-

ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥
ਤਾ ਮੇਰੈ ਮਨਿ ਭਇਆ ਨਿਧਾਨਾ ॥ [ਪੰਨਾ ੧੯੬

੧੦. ਗੁਰਬਾਣੀ-ਨਿਤਨੇਮ ਗੁਰਸਿਖਾਂ ਲਈ ਜੀਵਨ ਅਧਾਰ ਹੈ। ਸਿਖ ਦੀ ਗੁਰੂ ਨਾਲ ਇਕ-ਮਿੱਕਤਾ ਹੋਣ ਤੇ ਜੋ ਆਤਮਿਕ ਲਾਭ ਹੁੰਦਾ ਹੈ, ਉਸ ਦਾ ਵਰਨਣ ਬਾਣੀ ਦੇ ਬੋਹਿਥਾ ਜੀਉ ਨੇ ਇਉਂ ਕੀਤਾ ਹੈ:-

ਕਾਨੜਾ ਮਹਲਾ ੫ (੧੩੦੨)

ਕਹਨ ਕਹਾਵਨ ਕਉ ਕਈ ਕੇਤੈ ॥
ਐਸੋ ਜਨੁ ਬਿਰਲੋ ਹੈ ਸੇਵਕੁ,
ਜੋ ਤਤ ਜੋਗ ਕਉ ਬੇਤੈ॥੧॥ਰਹਾਉ॥
ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ, ਏਕੈ ਏਕੀ ਨੇਤੈ ॥
ਬੁਰਾ ਨਹੀ ਸਭੁ ਭਲਾ ਹੀ ਹੈ ਰੇ,
ਹਾਰ ਨਹੀ ਸਭ ਜੇਤੈ॥੧॥
ਸੋਗੁ ਨਾਹੀ ਸਦਾ ਹਰਖੀ ਹੈ ਰੇ, ਛੋਡਿ ਨਾਹੀ ਕਿਛੁ ਲੇਤੈ ॥
ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ,
ਕਤ ਆਵੈ ਕਤ ਰਮਤੈ ॥੨॥੩॥੨੨॥ **[ਭਾ. ਗੁ. ਵਾ. ੪-੧੭(੭)**

੧੧. ਗੁਰਸਿੱਖਾਂ ਲਈ ਨਿਤਨੇਮ ਬਾਣੀਆਂ ਦਾ ਪਾਠ 'ਜੀਵਨ ਮੁਕਤਿ ਸਚਾਵਾ ਚੋਲਾ' ਹੈ। ਗੁਰਸਿਖਾਂ ਲਈ ਸਭ ਤੋਂ ਕੀਮਤੀ ਵਿਰਸਾ ਭੈ-ਭਾਵਨੀ ਹੈ ਜਿਸ ਨਾਲ ਪ੍ਰੇਮਾ-ਭਗਤੀ ਦੀ ਦਾਤਿ ਪ੍ਰਾਪਤ ਹੁੰਦੀ ਹੈ।

# ਗੁਰਬਾਣੀ ਨਿਤਨੇਮ
## (ਗੁਰਮਤਿ ਮਰਯਾਦਾ)

'ਨੇਮ' ਸ਼ਬਦ ਦੇ ਹੇਠ ਲਿਖੇ ਕਈ ਅਰਥ ਹਨ:-

(੧) ਵੇਲਾ, ਸਮਾਂ (੨) ਨਿਯਮ, ਅਸੂਲ

(੩) ਅਭਿਆਸ (੪) ਪ੍ਰਤੱਗਿਆ, ਪ੍ਰਣ ਆਦਿ।

ਹਰ ਰੋਜ਼ ਜਿਹੜਾ ਕੰਮ ਕੀਤਾ ਜਾਏ ਉਸ ਨੂੰ ਨਿਤਨੇਮ ਆਖਿਆ ਜਾਂਦਾ ਹੈ। 'ਨਿਤਨੇਮ' ਨੂੰ ਕੇਵਲ ਧਰਮੀ ਪੁਰਸ਼ ਹੀ ਨਹੀਂ ਮੰਨਦੇ, ਪਾਪੀ ਵੀ ਆਪਣੇ ਨੇਮ ਵਿਚ ਵਿਸ਼ਵਾਸ ਰਖਦੇ ਹਨ। ਨਿਤਨੇਮ ਨਿਸਚਿਤ ਅਤੇ ਅਨਿਸਚਿਤ ਦੋਹਾਂ ਸਮਿਆਂ ਵਿੱਚ ਕੀਤਾ ਜਾ ਸਕਦਾ ਹੈ ਪਰ ਵੱਖ ਵੱਖ ਧਰਮਾਂ ਨੇ ਨਿਤਨੇਮ ਦੇ ਨਾਲ ਸਮੇਂ ਦਾ ਬੰਧਾਨ ਵੀ ਕੀਤਾ ਹੋਇਆ ਹੈ। ਜਿਵੇਂ ਹਿੰਦੂ ਮਤ ਵਿਚ ਪੱਕਾ ਹਿੰਦੂ ਉਸ ਨੂੰ ਸਮਝਿਆ ਜਾਂਦਾ ਹੈ ਜਿਹੜਾ ਜੰਞੂ ਟਿੱਕਾ, ਬੇਦੀ ਧੋਤੀ, ਜਪਮਾਲੀ ਆਦਿ ਚਿੰਨ੍ਹਾਂ ਨਾਲ ਤਿੰਨ ਸਮੇਂ[1] ਪਾਠ ਪੂਜਾ ਆਦਿ ਕਰਮ ਕਰਦਾ ਹੈ। ਚੰਗਾ ਮੁਸਲਮਾਨ ਉਸ ਨੂੰ ਸਮਝਿਆ ਜਾਂਦਾ ਹੈ ਜਿਹੜਾ ਮੁਸਲਮਾਨੀ ਸ਼ਰ੍ਹਾ ਅਨੁਸਾਰ ਸੁੰਨਤ ਕਰਾਉਂਦਾ, ਰੋਜ਼ੇ ਰਖਦਾ ਅਤੇ ਪੰਜ ਵੇਲੇ[2] ਨਿਮਾਜ ਪੜ੍ਹਦਾ ਹੈ। ਤਿਵੇਂ, ਸਿੱਖ ਧਰਮ ਵਿਚ ਉਹ ਗੁਰਸਿੱਖ ਪਦਵੀ ਦਾ ਉਤਮ ਅਧਿਕਾਰੀ ਮੰਨਿਆ ਜਾਂਦਾ ਹੈ ਜਿਹੜਾ ਗੁਰਮਤਿ ਰਹੁਰੀਤੀ ਅਨੁਸਾਰ ਖੰਡੇ ਦਾ ਅੰਮ੍ਰਿਤ ਛੱਕ ਕੇ ਅੰਮ੍ਰਿਤ ਵੇਲੇ ਮੂਲ-ਮੰਤਰ[3] ਗੁਰਮੰਤਰ[4] ਦਾ ਸਿਮਰਨ, ਪੰਜ ਬਾਣੀਆਂ[5] ਦਾ ਪਾਠ ਸੰਝ ਸਮੇਂ ਸੋਦਰੁ (ਰਹਿਰਾਸ) ਬਾਣੀ ਦਾ ਪਾਠ ਅਤੇ ਰਾਤ ਸਮੇਂ 'ਸੋਹਲਾ' ਬਾਣੀ ਦਾ ਪਾਠ ਨੇਮ ਤੇ ਪ੍ਰੇਮ ਨਾਲ ਕਰਦਾ ਹੋਇਆ ਚਾਰ ਬੱਜਰ ਕੁਰਹਿਤਾਂ[6] ਤੋਂ ਬਚਿਆ ਰਹਿੰਦਾ ਹੈ।

---

(1) ਪੁਸਤਕ ਪਾਠ ਬਿਆਕਰਣ ਵਖਾਣੈ,
ਸੰਧਿਆ ਕਰਮ ਤਿਕਾਲ ਕਰੈ। (ਪੰਨਾ ੧੧੨੭)

(2) ਪੰਜਿ ਨਿਵਾਜਾ ਵਖਤ ਪੰਜਿ, ਪੰਜਾ ਪੰਜੇ ਨਾਉ ॥... (ਪੰਨਾ ੧੪੧)

(3) '੧ਓ ਤੋਂ ਗੁਰਪ੍ਰਸਾਦਿ' ਸਤਿਨਾਮੁ ਕਰਤੈ ਪੁਰਖੁ ਮੂਲ ਮੰਤ੍ਰ ਸਿਮਰਣ ਪਰਵਾਣੇ॥' (ਭਾ.ਗੁ.ਵਾ. ੬-੧੯)

(4) ਵਾਹਿਗੁਰੂ ਗੁਰਮੰਤ੍ਰ ਹੈ, ਜਪਿ ਹਉਮੈ ਖੋਈ॥ (ਭਾ.ਗੁ.ਵਾ.੧੩-੨)

(5) ਜਪੁ, ਜਾਪੁ, ਸਵੱਯੇ, ਚੌਪਈ ਅਤੇ ਅਨੰਦ ਸਾਹਿਬ (ਚਾਲ੍ਹੀ ਪਉੜੀਆਂ)।

(6) 1. ਰੋਮਾਂ ਦੀ ਬੇਅਦਬੀ 2. ਕੁੱਠਾ-ਮਾਸ ਖਾਣਾ 3. ਤਮਾਕੂ ਵਰਤਣਾ 4. ਪਰ-ਇਸਤ੍ਰੀ ਜਾਂ ਪਰ-ਪੁਰਸ਼ ਨਾਲ ਵਿਸ਼ੇ-ਭੋਗ ਕਰਨਾ।

ਭਾਵੇਂ ਪੰਜ ਬਾਣੀਆਂ ਦਾ ਨਾਮ ਸਿੱਖ ਜਗਤ ਵਿੱਚ ਪ੍ਰਸਿਧ ਹੈ ਪਰ ਸ਼੍ਰੋ.ਗੁ.ਪ੍ਰ. ਕਮੇਟੀ, ਅੰਮ੍ਰਿਤਸਰ ਵਲੋਂ ਪ੍ਰਕਾਸ਼ਤ ਹੋਏ 'ਸਿੱਖ ਰਹਿਤ ਮਰਯਾਦਾ' ਖਰੜੇ ਦੇ ਅਧਾਰ ਤੇ ਨਿਤਨੇਮੀ ਸਿੱਖਾਂ ਵਿਚ ਪਰਸਪਰ ਮਤਭੇਦ ਹੈ ਕਿਉਂਕਿ ਉਪ੍ਰੋਕਤ ਖਰੜੇ ਵਿੱਚ ਨਿਤਨੇਮ ਵਾਲੀਆਂ ਪੰਜ ਬਾਣੀਆਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਦਿੱਤਾ ਹੋਇਆ ਹੈ:-

ਜਪੁ, ਜਾਪੁ ਅਤੇ 10 ਸਵੱਯੇ (ਸ੍ਰਾਵਗ ਸੁਧ ਵਾਲੇ)। ਇਹ ਬਾਣੀਆਂ ਅੰਮ੍ਰਿਤ ਵੇਲੇ ਪੜ੍ਹਨੀਆਂ। ਸੋ ਦਰੁ ਰਹਰਾਸਿ[1] ਸ਼ਾਮ ਵੇਲੇ ਸੂਰਜ ਡੁੱਬੇ ਪੜ੍ਹਨੀ। ਇਸ ਵਿਚ ਇਹ ਬਾਣੀਆਂ ਸ਼ਾਮਲ ਹਨ:-

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਿੱਚ ਲਿਖੇ ਹੋਏ 9 ਸ਼ਬਦ (ਸੋਦਰੁ ਤੋਂ ਲੈ ਕੇ 'ਸਰਣਿ ਪਰੇ ਕੀ ਰਾਖਹੁ ਸਰਮਾ' ਤਕ) ਬੇਨਤੀ ਚੌਪਈ ਪਾਤਸ਼ਾਹੀ ੧੦ ਤਕ, ਸ੍ਵੈਯਾ ਪਾਇ ਗਹੇ ਜਬ ਤੇ ਤੁਮਰੇ' ਅਤੇ ਦੋਹਰਾ 'ਸਗਲ ਦੁਆਰ ਕਉ ਛਾਡਿ ਕੈ' ਅਨੰਦ ਦੀਆਂ ਪਹਿਲੀਆਂ ਪੰਜ ਪਉੜੀਆਂ ਤੇ ਅੰਤਲੀ ਇਕ ਪਉੜੀ, ਮੁੰਦਾਵਣੀ ਤੇ ਸਲੋਕ ਮਹਲਾ ੫ 'ਤੇਰਾ ਕੀਤਾ ਜਾਤੋ ਨਾਹੀ'।

ਸੋਹਿਲਾ-ਇਹ ਬਾਣੀ ਰਾਤ ਨੂੰ ਸੋਣ ਸਮੇਂ ਪੜ੍ਹਨੀ। ਅੰਮ੍ਰਿਤ ਵੇਲੇ ਅਤੇ ਸੋਦਰੁ ਵੇਲੇ ਨਿਤਨੇਮ ਤੋਂ ਉਪਰੰਤ ਅਰਦਾਸਿ ਕਰਨੀ ਜਰੂਰੀ ਹੈ।

(ਪੰਨਾ ੧੦-੧੧)

(ਛ) ਜਪੁ, ਜਾਪੁ, ੧੦ ਸਵੱਯੇ (ਸ੍ਰਾਵਗ ਸੁਧ ਸਮੂਹ ਵਾਲੇ) ਬੇਨਤੀ ਚੌਪਈ (ਹਮਰੀ ਕਰੋ ਹਾਥ ਦੈ ਰੱਛਾ' ਤੋਂ ਲੈ ਕੇ 'ਦੁਸਟ ਦੋਖ ਤੇ ਲੇਹੁ ਬਚਾਈ' ਤਕ) ਅਨੰਦ ਸਾਹਿਬ ਦੀਆਂ ਪੰਜ ਪਹਿਲੀਆਂ ਪਉੜੀਆਂ ਅਤੇ ਇਕ ਅੰਤਲੀ ਪਉੜੀ। (ਪੰਨਾ ੩੪)

ਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪ੍ਰਕਾਸ਼ਤ 'ਸਿਖ ਰਹਿਤ ਮਰਯਾਦਾ' ਨੂੰ ਠੀਕ ਮੰਨਿਆ ਜਾਵੇ ਤਾਂ ਅੰਮ੍ਰਿਤ ਸਿੰਚਾਰ ਵੇਲੇ ਅਨੰਦ ਸਾਹਿਬ ਦੀਆਂ ਪੰਜ ਪਹਿਲੀਆਂ ਅਤੇ ਇਕ ਅੰਤਲੀ ਪਉੜੀ ਪੜ੍ਹਨੀ ਚਾਹੀਦੀ ਹੈ ਪਰ ਸ਼੍ਰੋ.ਗੁ.ਪ੍ਰ. ਕਮੇਟੀ ਦੇ ਪ੍ਰਬੰਧ ਹੇਠਾਂ ਗੁਰ-ਅਸਥਾਨਾਂ ਤੋਂ ਸਿਵਾਏ ਬਾਕੀ ਸਮੂਹ ਸਿੱਖ ਜਥੇਬੰਦੀਆਂ, ਸੰਤਾਂ ਦੇ ਡੇਰਿਆਂ ਤੇ ਅੰਮ੍ਰਿਤ ਸਿੰਚਾਰ ਵੇਲੇ ਅਨੰਦ ਸਾਹਿਬ ਦੀਆਂ 40 ਪਉੜੀਆਂ ਦਾ ਸੰਪੂਰਨ ਪਾਠ ਹੀ ਕੀਤਾ ਜਾਂਦਾ ਹੈ ਜੋ ਕਿ ਸੀਨਾ-ਬਸੀਨਾ ਚਲੀ ਆ ਰਹੀ ਹੈ ਗੁਰਮਤਿ ਰਹੁਰੀਤੀ ਅਨੁਸਾਰ ਠੀਕ ਹੈ।

ਜਿਥੋਂ ਤੱਕ ਸ਼੍ਰੋ.ਗੁ.ਪ੍ਰ. ਕਮੇਟੀ ਵਲੋਂ ਪ੍ਰਕਾਸ਼ਤ ਹੋਏ ਉਕਤ ਖਰੜੇ ਵਿੱਚ ਨਿਤਨੇਮ ਬਾਣੀਆਂ ਦੀ ਵੰਡ ਦਾ ਸਬੰਧ ਹੈ ਇਸ ਨਾਲ ਵੀ ਗੁਰਸਿੱਖਾਂ ਦੀ ਅਸੰਮਤੀ ਹੈ। ਪੰਜ ਬਾਣੀਆਂ ਦੇ ਪਾਠ ਦੀ ਪ੍ਰਸਿਧਤਾ

ਅੰਮ੍ਰਿਤ ਵਾਲੀਆਂ ਪੰਜ ਬਾਣੀਆਂ ਨਾਲ ਵਿਸ਼ੇਸ਼ ਸਬੰਧ ਰਖਦੀ ਹੈ ਕਿਉਂਕਿ ਅੰਮ੍ਰਿਤ ਸਿੰਚਾਰ ਵੇਲੇ ਪੰਜ ਪਿਆਰਿਆਂ ਨੇ ਵਾਰੋਵਾਰੀ ਇਕ ਇਕ ਬਾਣੀ ਦਾ ਪਾਠ ਕਰਕੇ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਸੀ ਅਤੇ ਅੰਮ੍ਰਿਤਧਾਰੀਆਂ ਨੂੰ ਇਨ੍ਹਾਂ ਬਾਣੀਆਂ ਦਾ ਨਿੱਤ ਪਾਠ ਕਰਨ ਦਾ ਹੁਕਮ ਦਿੱਤਾ ਸੀ। ਜੇ ਨਿਤਨੇਮ ਵਾਲੀਆਂ ਬਾਣੀਆਂ ਦੀ ਵੰਡ ਸ਼੍ਰੋ. ਗੁ. ਪ੍ਰ. ਕਮੇਟੀ ਦੇ ਮਤੇ ਅਨੁਸਾਰ ਪ੍ਰਚਲਤ ਹੁੰਦੀ ਤਾਂ ਹੁਣ ਤੀਕ ਆ ਰਹੇ ਪੁਰਾਤਨ ਸਿੰਘ ਅੰਮ੍ਰਿਤ ਵੇਲੇ ਦੇ ਨਿਤਨੇਮ ਵਿੱਚ ਪੰਜ ਬਾਣੀਆਂ ਦਾ ਪਾਠ ਨਾ ਕਰਦੇ, ਤਿੰਨ ਬਾਣੀਆਂ ਦਾ ਪਾਠ ਹੀ ਕਰਦੇ। ਸੋ, ਅਜਿਹੀ ਛੋਟ ਢਹਿੰਦੀ-ਕਲਾ ਵਾਲੇ ਜੀਵਨ ਦੀ ਪ੍ਰਤੀਕ ਹੈ। ਗੁਰਬਾਣੀ ਦਾ ਵੱਧ ਤੋਂ ਵੱਧ ਪਾਠ ਚੜ੍ਹਦੀ-ਕਲਾ ਪ੍ਰਦਾਨ ਕਰਦਾ ਹੈ ਅਤੇ ਪੁਰਾਤਨ ਲੀਹਾਂ ਤੇ ਚਲਣ ਦੀ ਨਿਰਮਲ ਸੇਧ ਦਿੰਦਾ ਹੈ।

ਖ਼ਾਲਸਾ ਪੰਥ ਦੀ ਸਾਜਨਾ ਤੋਂ ਪਹਿਲਾਂ ਨਿਤਨੇਮ ਦੀਆਂ ਬਾਣੀਆਂ ਦੀ ਰਹੁਰੀਤੀ ਅਤੇ ਆਕਾਰ ਅਜ ਨਾਲੋਂ ਵਿਭਿੰਨ ਸੀ। ਭਾਈ ਗੁਰਦਾਸ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਸਮੇਂ ਪ੍ਰਚਲਤ ਨਿਤਨੇਮ ਵਰਣਨ ਕੀਤਾ ਹੈ:-

ਬਾਬਾ ਆਇਆ ਕਰਤਾਰਪੁਰਿ, ਭੇਖੁ ਉਦਾਸੀ ਸਗਲ ਉਤਾਰਾ॥
ਸੋ ਦਰੁ ਆਰਤੀ ਗਾਵੀਐ,
ਅੰਮ੍ਰਿਤ ਵੇਲੇ ਜਾਪੁ ਉਚਾਰਾ ॥... [ਵਾਰ ੧-੩੮

ਉਸ ਸਮੇਂ ਅੰਮ੍ਰਿਤ ਵੇਲੇ ਪੜ੍ਹਨ ਵਾਲੀ ਕੇਵਲ ਇਕ ਬਾਣੀ 'ਜਪੁ' ਸੰਝ ਸਮੇਂ ਦੀ ਬਾਣੀ 'ਸੋ ਦਰੁ' ਵਾਲਾ ਇਕ ਸ਼ਬਦ ਅਤੇ ਰਾਤ ਸਮੇਂ ਆਰਤੀ ਦਾ ਕੇਵਲ ਇਕ ਸ਼ਬਦ 'ਗਗਨ ਮੈ ਥਾਲ' ਵਾਲਾ ਪ੍ਰਚਲਤ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਮਹਾਰਾਜ ਤਕ ਇਹੋ ਨਿਤਨੇਮ ਕਾਇਮ ਰਿਹਾ। ਹੋ ਸਕਦਾ ਹੈ ਕਿ ਗੁਰੂ ਰਾਮਦਾਸ ਜੀ ਮਹਾਰਾਜ ਵੇਲੇ ਵੀ ਨਿਤਨੇਮ ਦੀਆਂ ਇਹੋ ਬਾਣੀਆਂ ਹੀ ਪੜ੍ਹੀਆਂ ਜਾਂਦੀਆਂ ਹੋਣ। ਹਾਂ, ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਿਤਨੇਮ ਦੀ ਰੂਪ ਰੇਖਾ ਵਿਚ ਕੁਝ ਵਾਧਾ ਕੀਤਾ ਜਿਸ ਦਾ ਮੂਲ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਰੰਭਕ ਪੰਨਿਆਂ ਵਿਚ ਵਿਦਮਾਨ ਹੈ। ਇਸ ਨਿਤਨੇਮ ਦੀ ਮਰਯਾਦਾ ਗੁਰੂ ਤੇਗ ਬਹਾਦਰ ਜੀ ਮਹਾਰਾਜ ਤਕ ਚਲਦੀ ਰਹੀ। ਜਦੋਂ ਦਸਮੇਸ਼ ਪਿਤਾ ਜੀ ਨੇ ਅਕਾਲ ਪੁਰਖ ਜੀ ਦੇ ਹੁਕਮ ਅਨੁਸਾਰ ਖ਼ਾਲਸਾ ਪੰਥ ਦੀ ਸਿਰਜਨਾ ਕੀਤੀ ਤਾਂ ਸੰਤ ਸਿਪਾਹੀ ਵਾਲੇ ਗੁਣ ਖ਼ਾਲਸੇ ਨੂੰ ਪ੍ਰਦਾਨ ਕੀਤੇ। ਭਾਵ ਸ਼ਾਂਤਮਈ ਬਾਣੀ ਨਾਲ ਬੀਰ-ਰਸੀ ਬਾਣੀ ਜੋੜ ਕੇ ਭਗਤੀ ਅਤੇ ਸ਼ਕਤੀ ਦਾ ਸੁਮੇਲ ਕਰ ਦਿੱਤਾ, ਖ਼ਾਲਸੇ ਨੂੰ ਰਾਜ-ਜੋਗੀ ਬਣਾ ਦਿਤਾ।

ਸਿੰਘ ਸਜਣ ਲਈ ਸਭ ਤੋਂ ਪਹਿਲਾ ਨੇਮ ਖੰਡੇ ਦਾ ਅੰਮ੍ਰਿਤ ਛਕਣਾ ਹੈ। ਇਸ ਤੋਂ ਪਿਛੋਂ ਅੰਮ੍ਰਿਤ ਜੀਵਨ ਦੀ ਉਸਾਰੀ ਦਾ ਆਰੰਭ ਹੁੰਦਾ ਹੈ। ਪੰਜਾਂ ਬਾਣੀਆਂ ਵਿੱਚ ਸਚਾ ਜੀਵਨ ਘੜਨ ਦੀ ਜਾਚ ਅੰਕਿਤ ਹੈ। ਇਹ ਅੰਮ੍ਰਿਤ ਵੇਲੇ ਦਾ ਨਿਤਨੇਮ ਹੈ। ਸੰਝ ਨੂੰ 'ਸੋਦਰੁ' ਅਤੇ ਰਾਤ ਸਮੇਂ ਸੌਣ ਤੋਂ ਪਹਿਲਾਂ' 'ਸੋਹਿਲਾ', ਇਨ੍ਹਾਂ ਬਾਣੀਆਂ ਦਾ ਪਾਠ ਕਰਨਾ ਵੀ ਉਤਨਾ ਹੀ ਜਰੂਰੀ ਹੈ ਜਿਤਨਾ ਕਿ ਅੰਮ੍ਰਿਤ ਵੇਲੇ ਪੰਜ ਬਾਣੀਆਂ ਦਾ।

ਸਿੱਖ ਧਰਮ ਵਿਚ ਗੁਰਬਾਣੀ ਦੇ ਪਾਠ ਦਾ ਨਿਤਨੇਮ ਪੰਜ ਬਾਣੀਆਂ ਤਕ ਹੀ ਸੀਮਤ ਨਹੀਂ ਸਗੋਂ ਪੰਜ ਗ੍ਰੰਥੀ[1] ਦਸ ਗ੍ਰੰਥੀ[2] ਵਿੱਚ ਦਿਤੀਆਂ ਹੋਈਆਂ ਬਾਣੀਆਂ ਦਾ ਨਿਤਨੇਮ ਵੀ ਪੁਰਾਤਨ ਸਿੰਘ ਕਰਦੇ ਸਨ। ਨਿਤਨੇਮ ਵਿਖਾਵੇ ਲਈ ਨਹੀਂ, ਪ੍ਰੇਮ ਪੈਦਾ ਕਰਨ ਲਈ ਹੁੰਦਾ ਹੈ। ਜਿਸ ਜਗਿਆਸੂ ਦੇ ਹਿਰਦੇ ਵਿਚ ਪ੍ਰੇਮ ਉਤਪੰਨ ਨਹੀਂ ਹੋਇਆ ਉਸ ਨੂੰ ਇਹ ਸਮਝਣਾ ਚਾਹੀਦਾ ਹੈ ਕਿ ਉਸ ਦੇ ਨਿਤ ਕਰਮ ਕਮਾਉਣ ਵਿਚ ਕੋਈ ਕਸਰ ਹੈ। ਜਿਉਂ ਜਿਉਂ ਨਿਤਨੇਮ ਬਾਣੀਆਂ ਦਾ ਪਾਠ ਕਰਨ ਨਾਲ ਸ਼ਬਦ-ਸੁਰਤਿ ਦਾ ਸੰਗਮ ਬਣਦਾ ਹੈ, ਤਿਉਂ ਤਿਉਂ ਪ੍ਰਭੂ ਪ੍ਰੇਮ ਵਿਚ ਵਾਧਾ ਹੁੰਦਾ ਹੈ। ਸਹਜੇ ਸਹਜੇ ਜਗਿਆਸੂ ਦੀ ਅਵਸਥਾ ਇਥੋਂ ਤੱਕ ਅਪੜ ਜਾਂਦੀ ਹੈ ਕਿ ਉਸ ਦਾ ਜੀਵਨ ਅਧਾਰ ਹੀ ਗੁਰਬਾਣੀ ਬਣ ਜਾਂਦੀ ਹੈ:-

ਮੈ ਸਤਿਗੁਰ ਸੇਤੀ ਪਿਰਹੜੀ, ਕਿਉ ਗੁਰ ਬਿਨੁ ਜੀਵਾ ਮਾਉ॥
ਮੈ ਗੁਰਬਾਣੀ ਆਧਾਰੁ ਹੈ, ਗੁਰਬਾਣੀ ਲਾਗਿ ਰਹਾਉ॥ [ਪੰ. ੭੫੯

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸਿਖੀ-ਜੀਵਨ ਦੀ ਪ੍ਰਫੁਲਤਾ ਲਈ ਅੰਮ੍ਰਿਤ ਵੇਲਾ ਚੁਣਿਆ:-

੧. ਅੰਮ੍ਰਿਤ ਵੇਲਾ ਸਚੁ ਨਾਉ, ਵਡਿਆਈ ਵੀਚਾਰੁ॥ [ਜਪੁ
੨. ਵਡੜੈ ਝਾਲਿ ਝਲੁੰਭਲੈ, ਨਾਵੜਾ ਲਈਐ ਕਿਸੁ ॥
ਨਾਉ ਲਈਐ ਪਰਮੇਸਰੈ, ਭੰਨਣ ਘੜਣ ਸਮਰਥੁ॥ [ਪੰਨਾ ੧੪੨੦

---

1. ਪੰਜ ਗ੍ਰੰਥੀ ਵਿੱਚ ਹੇਠ ਲਿਖੀਆਂ ਬਾਣੀਆਂ ਹਨ-
(1) ਜਪੁ ਸਾਹਿਬ (2) ਸ਼ਬਦ ਹਜ਼ਾਰੇ (3) ਰਹਿਰਾਸ (4) ਕੀਰਤਨ ਸੋਹਿਲਾ (5) (ਦਖਣੀ) ਓਅੰਕਾਰ (6) ਸਿਧ ਗੋਸਟਿ (7) ਅਨੰਦੁ ਸਾਹਿਬ (8) ਬਾਵਨ ਅਖਰੀ (9) ਸੁਖਮਨੀ ਸਾਹਿਬ ਅਤੇ ਆਸਾ ਕੀ ਵਾਰ।
2. ਦਸ ਗ੍ਰੰਥੀ ਵਿਚ ਹੇਠ ਲਿਖੀਆਂ ਬਾਣੀਆਂ ਹਨ-
(1) ਜਾਪੁ ਸਾਹਿਬ (2) ਸ਼ਬਦ ਹਜ਼ਾਰੇ (3) ਅਕਾਲ ਉਸਤਤਿ (4) ਬਚਿੱਤਰ ਨਾਟਕ (5) ਚੰਡੀ ਚਰਿਤਰ ਉਕਤ ਬਿਲਾਸ (6) ਚੰਡੀ ਦੀ ਵਾਰ (7) ਗਿਆਨ ਪ੍ਰਬੋਧ।

ਨੋਟ- 'ਪੰਜ ਗ੍ਰੰਥੀ' ਜਾਂ 'ਦਸ ਗ੍ਰੰਥੀ' ਦਾ ਨਾਉਂ ਬਾਣੀਆਂ ਦੀ ਗਿਣਤੀ ਨਾਲ ਸੰਬੰਧ ਨਹੀਂ ਰਖਦਾ।

*ਸੁਪਤਨ ਸਮੇਂ ਸੋਹਿਲਾ ਰਰੇ। (ਗੁਰ ਪ੍ਰਤਾਪ ਸੂਰਜ)

ਰਾਤ ਦਾ ਪਿਛਲਾ ਪਹਿਰ ਜਿਸ ਵੇਲੇ ਸੰਸਾਰੀ ਲੋਕ ਘੂਕ ਕੇ ਸੁਤੇ ਹੁੰਦੇ ਹਨ, ਕਿਸੇ ਪ੍ਰਕਾਰ ਦਾ ਕੋਈ ਰੌਲਾ ਗੌਲਾ ਨਹੀਂ ਹੁੰਦਾ, ਉਸ ਦਾ ਨਾਊਂ ਹੈ-'ਅੰਮ੍ਰਿਤ ਵੇਲਾ'। ਸਿਖ ਧਰਮ ਵਿਚ ਅੰਮ੍ਰਿਤ ਵੇਲੇ ਨੂੰ ਬਹੁਤ ਮਹਾਨਤਾ ਪ੍ਰਾਪਤ ਹੈ ਕਿਉਂਕਿ ਇਹ ਸਮਾਂ ਮਨ-ਬ੍ਰਿਤੀ ਦੇ ਟਿਕਾਉ ਵਾਲਾ ਹੁੰਦਾ ਹੈ। ਸੂਰਜ ਦੀ ਟਿੱਕੀ ਨਿਕਲਣ ਤੇ ਦੁਨਿਆਵੀ ਧੰਧਿਆਂ ਦੀਆਂ ਤਰੰਗਾਂ ਅਤੇ ਕਈ ਪ੍ਰਕਾਰ ਦੀਆਂ ਮਾਇਆਵੀ ਲਹਿਰਾਂ ਉਠਣੀਆਂ ਆਰੰਭ ਹੋ ਜਾਂਦੀਆਂ ਹਨ। ਸਤਿਗੁਰੂ ਜੀ ਨੇ ਮੌਜ ਵਿਚ ਆ ਕੇ ਅੰਮ੍ਰਿਤ ਵੇਲੇ ਨੂੰ ਚੌਥਾ ਪਹਿਰ ਵੀ ਆਖਿਆ ਹੈ, ਜਿਵੇਂ ਗੁਰਬਾਣੀ ਵਿੱਚ ਅੰਕਿਤ ਹੈ:-

ਚਉਥੈ ਪਹਰਿ ਸਬਾਹ ਕੈ, ਸੁਰਤਿਆ ਉਪਜੈ ਚਾਉ॥
ਤਿਨਾ ਦਰੀਆਵਾ ਸਿਉ ਦੋਸਤੀ, ਮਨਿ ਮੁਖਿ ਸਚਾ ਨਾਉ॥ [ਪੰਨਾ ੧੪੬

ਭਾ. ਸ. ਗੁਰਦਾਸ ਜੀ ਨੇ ੧੯ਵੀਂ ਵਾਰ ਦੀ ੨੦ਵੀਂ ਪਉੜੀ ਵਿਚ ਇਸ ਵੇਲੇ ਦਾ ਸੰਕੇਤ ਇਉਂ ਦਿਤਾ ਹੈ:- "ਸਿਫਤ ਸਲਾਹਣ ਅੰਮ੍ਰਿਤ ਵੇਲਾ"।

ਕਈ ਸੱਜਣ ਇਹ ਆਖਦੇ ਵੀ ਸੁਣੇ ਹਨ ਕਿ ਜਦ ਸਾਰੇ ਵੇਲੇ ਹੀ ਸਾਈਂ ਦੇ ਬਣਾਏ ਹੋਏ ਹਨ, ਫਿਰ ਕਿਸੇ ਵੇਲੇ ਨੂੰ ਚੰਗਾ ਤੇ ਕਿਸੇ ਵੇਲੇ ਨੂੰ ਮੰਦਾ ਆਖਣ ਦੀ ਕੀ ਲੋੜ ਹੈ? ਉਹ ਗੁਰਬਾਣੀ ਵਿਚੋਂ ਇਹ ਪ੍ਰਮਾਣ ਵੀ ਦਿੰਦੇ ਹਨ:-

੧. ਜੇ ਵੇਲਾ ਵਖਤੁ ਵੀਚਾਰੀਐ, ਤਾਂ ਕਿਤੁ ਵੇਲਾ ਭਗਤਿ ਹੋਇ॥ [ਪੰਨਾ ੩੫
੨. ਸਭੇ ਵਖਤ, ਸਭੇ ਕਰਿ ਵੇਲਾ ॥ [ਪੰਨਾ ੧੦੯੪

ਇਨ੍ਹਾਂ ਪ੍ਰਮਾਣਾਂ ਦੀ ਹੋਂਦ ਵਿਚ 'ਅੰਮ੍ਰਿਤ ਵੇਲਾ' ਕਿਵੇਂ ਵਿਸ਼ੇਸ਼ ਹੋਇਆ? ਜੇ ਸੂਰਜ ਚੜ੍ਹਨ ਮਗਰੋਂ ਸਿਮਰਨ ਕਰ ਲਿਆ ਜਾਏ ਤਾਂ ਕੀ ਫਰਕ ਪੈਂਦਾ ਹੈ?

ਜਿਥੋਂ ਤਕ ਉਕਤ ਪੰਕਤੀਆਂ ਦੇ ਅਰਥ-ਭਾਵਾਂ ਦੀ ਵੀਚਾਰ ਹੈ, ਇਹ ਉਹਨਾਂ ਤੇ ਲਾਗੂ ਹੁੰਦੀ ਹੈ ਜੋ ਅਠੇ ਪਹਰ ਜਾਗਦੇ ਰਹਿੰਦੇ ਹਨ- "ਅਹਿਨਿਸ ਜਾਗੈ ਨੀਦ ਨ ਸੋਵੈ" (ਪੰਨਾ ੯੯੩) ਅਥਵਾ "ਅਠੇ ਪਹਰ ਇਕਤੈ ਲਿਵੈ, ਮੰਨੇਨਿ ਹੁਕਮੁ ਅਪਾਰੁ" (ਪੰਨਾ ੯੫੯) ਵਾਲੇ ਵਿਰਲੇ ਵਿਅਕਤੀ ਹਨ। ਅੰਮ੍ਰਿਤ ਵੇਲੇ ਜਾਗਣਾ ਜ਼ਰੂਰੀ ਹੈ। ਜਦੋਂ ਗੁਰਸਿੱਖ ਹੁਕਮੀ ਬੰਦਾ ਬਣ ਕੇ ਨਾਮ-ਸਿਮਰਨ ਵਿਚ ਜੁਟਦਾ ਹੈ ਤਾਂ ਸਹਿਜੇ ਸਹਿਜੇ ਅਜਿਹੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਜਿਸ ਜਗਿਆਸੂ ਦੀ ਸੁਰਤਿ ਅੰਤਰ ਆਤਮੇ ਸਦੀਵੀ ਜਾਗ੍ਰਤ ਅਵਸਥਾ ਵਿਚ ਰਹਿੰਦੀ ਹੋਵੇ, ਉਸ ਲਈ ਕੇਵਲ ਚਉਥਾ ਪਹਿਰ ਹੀ 'ਅੰਮ੍ਰਿਤ ਵੇਲਾ' ਨਹੀਂ ਹੁੰਦਾ, ਸਗੋਂ ਸਾਰੇ ਪਹਿਰ ਹੀ "ਅੰਮ੍ਰਿਤ ਵੇਲਾ" ਬਣ ਜਾਂਦੇ ਹਨ ਜਿਵੇਂ ਕਿ ਗੁਰਵਾਕ ਹਨ:-

ੳ) ਸਭੇ ਵੇਲਾ ਵਖਤ ਸਭਿ, ਜੇ ਅਠੀ ਭਉ ਹੋਇ ॥
ਨਾਨਕ, ਸਾਹਿਬੁ ਮਨਿ ਵਸੈ, ਸਚਾ ਨਾਵਣੁ ਹੋਇ ॥ [ਪੰਨਾ ੧੪੬
ਅ) ਕਿਆ ਸਵਣਾ ਕਿਆ ਜਾਗਣਾ, ਗੁਰਮੁਖਿ ਤੇ ਪਰਵਾਣੁ॥

ਜਿਨਾ ਸਾਸਿ ਗਿਰਾਸਿ ਨ ਵਿਸਰੈ,
ਸੇ ਪੂਰੇ ਪੁਰਖ ਪਰਧਾਨ ॥ [ਪੰਨਾ ੩੧੩

ਇਸ ਲਈ ਮਨ *'ਖੁਟਹਰ' ਨੂੰ ਵਸ ਵਿਚ ਕਰਨ ਲਈ ਅੰਮ੍ਰਿਤ ਵੇਲੇ ਦਾ ਜਾਗਣਾ ਸਭ ਤੋਂ ਉਤਮ ਸਾਧਨ ਹੈ। ਭਾਈ ਸਾਹਿਬ ਮਨੀ ਸਿੰਘ ਜੀ ਨੇ ਵੀ ਨਾਮ ਜਪਣ ਦੇ ਅਧਿਕਾਰੀਆਂ ਬਾਰੇ ਇਉਂ ਲਿਖਿਆ ਹੈ:-

"ਨਾਮ ਜਪਣ ਦੇ ਦੋ ਅਧਿਕਾਰੀ ਹਨ, ਇਕ ਭਗਤ ਜੋਗ ਕਰਕੇ ਇਕ ਹਠ ਜੋਗ ਕਰਕੇ। ਜੋ ਉਤਮ ਅਧਿਕਾਰੀ ਹਨ ਤਿੰਨ੍ਹਾਂ ਦਾ ਮਨ ਕੋਮਲ ਹੈ ਜੋ ਪਰਮੇਸਰ ਦੇ ਭਜਨ ਵੱਲ ਹਨ ਉਨ੍ਹਾਂ ਦਾ ਮਨ ਇਕਾਗਰ ਹੋ ਜਾਂਦਾ ਹੈ। ਜਿਨ੍ਹਾਂ ਦੇ ਮਨ ਦੇ ਸੰਕਲਪ ਠਹਿਰਦੇ ਨਹੀਂ ਉਨ੍ਹਾਂ ਨੂੰ ਹਠਜੋਗ ਭੀ ਕਰਨਾ ਚਾਹੀਦਾ ਹੈ। ਜੈਸੇ ਘੋੜਾ ਛੁਟ ਜਾਂਦਾ ਹੈ ਤੇ ਤੋਬਰਾ ਕੇ ਹਰੇ ਪੱਠੇ ਦਿਖਾ ਕੇ ਵਸ ਹੁੰਦਾ ਹੈ। ਜੇ ਵਸ ਨਹੀਂ ਹੋਂਦਾ ਤਾਂ ਰਸੇ ਚੌਫੇਰ ਘੇਰ ਕੇ ਉਸਨੂੰ ਪਕੜੀਦਾ ਹੈ। ਤੈਸੇ ਮਨ ਭਗਤ ਜੋਗ ਕਰ ਆਵੇ ਤਾਂ ਭਲਾ, ਨਹੀਂ ਤਾਂ ਹਠ ਜੋਗ ਕਰ ਭੀ ਪਕੜਿਆ ਲੋੜੀਂਦਾ ਹੈ।"

ਸੋ, ਸਤਿਗੁਰੂ ਜੀ ਦਾ ਪਾਵਨ ਉਪਦੇਸ਼ ਕਮਾਉਣ ਲਈ ਜੇ ਮਨ ਆਪਣੇ ਆਪ ਹੀ ਅੰਮ੍ਰਿਤ ਵੇਲੇ ਉਠ ਖਲੋਵੇ ਤਾਂ ਚੰਗਾ, ਨਹੀਂ ਤਾਂ ਤਾੜਨਾ ਕਰੋ:-

ੳ. ਕਬੀਰ ਸੂਤਾ ਕਿਆ ਕਰਹਿ, ਉਠਿ ਕਿ ਨ ਜਪਹਿ ਮੁਰਾਰਿ॥
ਇਕ ਦਿਨ ਸੋਵਨ ਹੋਇਗੋ, ਲਾਂਬੇ ਗੋਡ ਪਸਾਰਿ ॥ [ਪੰ. ੧੩੭੧

ਅ. ਕਬੀਰ ਕੇਸੋ ਕੇਸੋ ਕੂਕੀਐ, ਨ ਸੋਈਐ ਅਸਾਰ ॥
ਰਾਤਿ ਦਿਵਸ ਕੇ ਕੂਕਨੇ, ਕਬਹੂ ਕੇ ਸੁਨੈ ਪੁਕਾਰ ॥ [ਪੰ. ੧੩੭੬

## *ਨਿਤਨੇਮ ਪਾਠ-ਪਰੰਪਰਾ*

ਨਿਤਨੇਮ ਬਾਣੀਆਂ ਦਾ ਪਾਠ ਕਰਨ ਦੀ ਪਰੰਪਰਾ ਗੁਰੂ ਨਾਨਕ ਕਾਲ ਤੋਂ ਚਲੀ ਆ ਰਹੀ ਹੈ। ਜਿਵੇਂ ਘਰ ਦੇ ਵਿਹੜੇ ਜਾਂ ਕਮਰੇ ਵਿਚ ਇਕ ਦਿਨ ਝਾੜੂ ਨਾ ਦਿਤਾ ਜਾਵੇ ਅਰਥਾਤ ਸਫ਼ਾਈ ਨਾ ਕੀਤੀ ਜਾਵੇ ਤਾਂ ਮਿੱਟੀ-ਗਰਦਾ ਜਮ੍ਹਾ ਹੋ ਜਾਂਦਾ ਹੈ ਤਿਵੇਂ ਜੇ ਸਰੀਰਕ ਸ਼ੁੱਧੀ ਲਈ ਇਕ ਦਿਨ ਵੀ ਨਾਗਾ ਪਾ ਦਿਤਾ ਜਾਵੇ ਤਾਂ ਸਰੀਰ ਭਾਰਾ ਅਤੇ ਆਲਸੀ ਜਿਹਾ ਲਗਣ ਲਗ ਜਾਂਦਾ ਹੈ। ਸਾਰਾ ਦਿਨ ਉਬਾਸੀਆਂ ਨਾਲ ਅਕੇਵਾਂ ਜਿਹਾ ਮਹਿਸੂਸ ਹੁੰਦਾ ਰਹਿੰਦਾ ਹੈ। ਜੋ ਨਾਮ-ਸਿਮਰਨ ਤੇ ਨਿਤਨੇਮ ਬਾਣੀਆਂ ਦੇ ਪਾਠ ਵਿਚ ਨਾਗਾ ਪੈ ਜਾਏ ਤਾਂ ਆਤਮਿਕ ਜੀਵਨ ਦੀ ਉਨਤੀ ਵਿੱਚ ਖੜੋਤ ਆ ਜਾਂਦੀ ਹੈ। ਇਸ ਲਈ ਨਿਤਨੇਮ ਦੇ ਆਰੰਭ ਤੋਂ ਪਹਿਲਾਂ

---

* ਮਨ ਖੁਟਹਰ ਤੇਰਾ ਨਹੀ ਬਿਸਾਸੁ, ਤੂ ਮਹਾ ਉਦਮਾਦਾ ॥
ਖਰ ਕਾ ਪੈਖਰੁ ਤਉ ਛੁਟੈ, ਜਉ ਊਪਰਿ ਲਾਦਾ ॥ [ਪੰਨਾ ੮੧੫

ਇਸ਼ਨਾਨ ਕਰਨਾ, ਫਿਰ ਨਾਮ-ਸਿਮਰਨ ਤੇ ਗੁਰਬਾਣੀ ਦੇ ਪਾਠ ਵਿਚ ਲੀਨ ਹੋਣਾ ਜਰੂਰੀ ਹੈ। ਗੁਰੂ ਨਾਨਕ ਦੇਵ ਜੀ ਨੇ ਜਦ ਆਪਣੇ ਜੀਵਨ ਦੇ ਕੁਝ ਵਰ੍ਹੇ ਕਰਤਾਰਪੁਰ ਵਿਚ ਬਿਤਾਏ ਤਾਂ ਉਥੇ ਨਿਤ ਦੀ ਜੀਵਨ-ਮਰਯਾਦਾ ਨੂੰ ਆਪ ਪਰਚਾਰਿਆ, ਜਿਸ ਦਾ ਜ਼ਿਕਰ ਪੁਰਾਤਨ ਜਨਮ ਸਾਖੀ ਵਿੱਚ ਇਉਂ ਉਪਲਬਧ ਹੈ:-

"ਗੁਰੂ ਬਾਬੇ ਦੀ ਆਗਿਆ ਹੈ 'ਜੋ ਠੰਢੈ ਪਾਣੀ ਨਾਲ ਨ੍ਹਾਵੇਗਾ ਪਹਿਰ ਰਾਤ ਰਹਿੰਦੀ ਅਤੇ ਗੁਰੂ ਕਾ ਨਾਉਂ ਜਪਹਿਗੇ ਉਨ ਕਉ ਪਰਮੇਸਰ ਕੇ ਦਰ ਅੰਮ੍ਰਿਤ ਪੀਐਗਾ ਅਜੂਨੀ ਸੰਭੂ ਸੰਗ ਸਮਾਵੇਗਾ। ਜਹਾਂ ਗੁਰੂ ਬਾਬੇ ਕਾ ਨਿਵਾਸ ਹੈ, ਤਹਾਂ ਉਹ ਰਖੀਂਅਹਿੰਗੇ।' ਅਰ ਬੇਦ ਕਹਿਤਾ ਹੈ, ਜੋ ਪਹਿਰ ਰਾਤ ਸਿਉਂ ਨ੍ਹਾਵੇਗਾ, ਤਿਸ ਕਉ ਸਵਾ ਮਣ ਸੋਨੇ ਕਾ ਪੁੰਨ ਹੋਵੇਗਾ। ਜੋ ਚਉ ਘੜੀਆਂ ਰਾਤ ਨੂੰ ਨ੍ਹਾਵੇਗਾ ਤਿਸ ਨੂੰ ਸਵਾ ਮਣ ਪਾਣੀ ਕਾ ਪੁੰਨ ਹੋਵੇਗਾ। ਜੋ ਦਿਨ ਚੜ੍ਹੇ ਨ੍ਹਾਵੇਗਾ ਤਿਸ ਨੂੰ ਪੁੰਨ ਨਾ ਪਾਪ। ਇਹ ਤਾਂ ਬੇਦ ਕਹਿਤਾ ਹੈ, ਅਰ ਬਾਬੇ ਦੀ ਆਗਿਆ ਹੈ, 'ਜੋ ਮੇਰਾ ਸਿਖ ਪ੍ਰਾਤਕਾਲ ਨ੍ਹਾਵੇਗਾ, ਸਿਰ ਠੰਢਾ ਪਾਣੀ ਪਾਵੇਗਾ, ਤਿਸ ਕੀ ਪਰਮਗਤ ਹੋਵੈਗੀ'। ਜੀਵਦਾ ਭੀ ਮੁਕਤਾ ਅਰ ਮੁਆ ਭੀ ਮੁਕਤਾ।" (ਪੰਨਾ 88)

ਸਿੱਖ ਧਰਮ ਵਿਚ ਇਸ਼ਨਾਨ ਕਿਸੇ ਫਲ ਜਾਂ ਪੁੰਨ ਨੂੰ ਮੁਖ ਰਖ ਕੇ ਨਹੀਂ ਕੀਤਾ ਜਾਂਦਾ। ਸਰੀਰ ਦੀ ਅਰੋਗਤਾ ਅਤੇ ਮਨ ਦੀ ਸਾਵਧਾਨਤਾ ਲਈ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਨਾ ਜਰੂਰੀ ਹੈ। ਹਾਂ, ਜੇ ਬੁਖਾਰ ਜਾਂ ਹੋਰ ਕੋਈ ਸਰੀਰਕ ਖੇਚਲ ਹੋਵੇ ਤਾਂ ਹਠ ਨਾਲ ਇਸ਼ਨਾਨ ਕਰਨਾ ਗੁਰਮਤਿ ਅਨੁਕੂਲ ਨਹੀਂ ਹੋਵੇਗਾ। ਰਹਿਤਨਾਮਿਆਂ ਵਿਚ ਅੰਮ੍ਰਿਤ ਵੇਲੇ ਜਾਗ ਕੇ ਇਸ਼ਨਾਨ ਕਰਨ ਦੇ ਕਈ ਪ੍ਰਮਾਣ ਉਪਲਬਧ ਹਨ। ਵਰਤਮਾਨ ਕਾਲ ਦੇ ਵਿਗਿਆਨਕਾਰਾਂ ਨੇ ਵੀ ਅੰਮ੍ਰਿਤ ਵੇਲੇ ਇਸ਼ਨਾਨ ਕਰਨ ਦੀ ਅਧਿਕਤਾ ਵਾਲੇ ਪਖ ਨੂੰ ਖੋਜਿਆ ਅਤੇ ਉਹ ਇਸ ਸਿੱਟੇ ਤੇ ਪੁੱਜੇ ਹਨ ਕਿ ਅੰਮ੍ਰਿਤ ਵੇਲੇ ਜਲ ਵਿਚ ਬਹੁਤ ਸ਼ਕਤੀ ਹੁੰਦੀ ਹੈ ਕਿਉਂਕਿ ਉਹ ਟਿਕਿਆ ਹੋਇਆ ਹੁੰਦਾ ਹੈ। ਸੂਰਜ ਚੜ੍ਹਨ ਮਗਰੋਂ ਜਲ ਦੀ ਸ਼ਕਤੀ ਵਿਚ ਕਮੀ ਹੋ ਜਾਂਦੀ ਹੈ ਕਿਉਂਕਿ ਉਹ ਲਹਿਰਾਂ ਨਾਲ ਪਛਾੜਿਆ ਜਾਂਦਾ ਹੈ। ਜਿਵੇਂ ਅੰਮ੍ਰਿਤ ਵੇਲੇ ਦਾ ਜਲ ਟਿਕਾਉ ਵਿਚ ਹੁੰਦਾ ਹੈ ਤਿਵੇਂ ਨਾਮ ਅਭਿਆਸੀ ਦਾ ਮਨ ਫੁਰਨਿਆਂ ਤੋਂ ਰਹਿਤ ਭਾਵ ਇਕਾਗਰ ਹੁੰਦਾ ਹੈ। ਇਸ ਲਈ ਅੰਮ੍ਰਿਤ ਵੇਲੇ ਕੀਤਾ ਨਾਮ-ਸਿਮਰਨ, ਪਾਠ, ਕੀਰਤਨ ਅਤੇ ਨਿਤਨੇਮ ਸਭ ਲਾਭਦਾਇਕ ਹੁੰਦਾ ਹੈ। ਜਿਨ੍ਹਾਂ ਗੁਰਮੁਖਾਂ ਨੂੰ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਨਾਮ ਜਪਣ ਦੀ ਘਾਸੀ ਪਈ ਹੋਈ ਹੈ ਉਹ ਸਦੀਵੀ ਅੰਮ੍ਰਿਤ ਨਾਮ ਦੇ ਰਸ ਨੂੰ ਭੁੰਚਦੇ ਰਹਿੰਦੇ ਹਨ। ਗੁਰਦੇਵ ਜੀ ਦੇ ਹੁਕਮ ਅਨੁਸਾਰ ਹਰੇਕ

ਜਗਿਆਸੂ ਨੂੰ ਸਾਵਧਾਨ ਹੋ ਕੇ 'ੲੇਕ ਓਅੰਕਾਰ' ਦੀ ਉਸਤਤਿ ਵਿਚ ਨਿਤ ਜੁੜਨਾ ਚਾਹੀਦਾ ਹੈ:-

ਉਠਿ ਇਸਨਾਨੁ ਕਰਹੁ ਪਰਭਾਤੇ, ਸੋਏ ਹਰਿ ਆਰਾਧੇ ॥
ਬਿਖੜੇ ਦਾਉ ਲੰਘਾਵੈ ਮੇਰਾ ਸਤਿਗੁਰੁ,
ਸੁਖ ਸਹਜ ਸੇਤੀ ਘਰਿ ਜਾਤੇ ॥ [ਪੰਨਾ ੧੧੮੫

ਅੰਮ੍ਰਿਤ ਵੇਲੇ ਜਾਗਣ ਅਤੇ ਨਾਮ ਜਪਣ ਦੀਆਂ ਬੇਅੰਤ ਬਰਕਤਾਂ ਹਨ। ਕਿਸੇ ਚੀਜ਼ ਦਾ ਤੋਟਾ ਨਹੀਂ ਆਉਂਦਾ ਜਿਵੇਂ ਗੁਰਦੇਵ ਜੀ ਦਾ ਫੁਰਾਮਨ ਹੈ-

ਹਰਿ ਧਨੁ ਰਤਨੁ ਜਵੇਹਰੁ ਮਾਣਕੁ,
ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ,
ਹਰਿ ਭਗਤੀ ਹਰਿ ਲਿਵ ਲਾਈ ॥
ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ,
ਭਗਤ ਖਾਇ ਖਰਚਿ ਰਹੇ, ਨਿਖੁਟੈ ਨਾਹੀ ॥ [ਪੰਨਾ ੭੩੪

ਉਪਰੋਕਤ ਪ੍ਰਮਾਣ ਪੜ੍ਹਨ ਸੁਣਨ ਦੇ ਬਾਵਜੂਦ ਵੀ ਜੇ ਕੋਈ ਜੀਵ ਆਖਦਾ ਹੈ ਕਿ ਸਵੇਰੇ ਇਸ਼ਨਾਨ ਕਰਨ ਦੀ ਕੋਈ ਲੋੜ ਨਹੀਂ ਕਿਉਂਕਿ ਘਰ ਵਾਲੇ ਅਤੇ ਗਵਾਂਢੀ ਸਭ ਬੇ-ਅਰਾਮ ਹੁੰਦੇ ਹਨ; ਇਸ ਤਰ੍ਹਾਂ ਦੂਜਿਆਂ ਦਾ ਦਿਲ ਦੁਖਾਉਣਾ ਭਾਰੀ ਪਾਪ ਹੈ, ਅਜਿਹਾ ਮਨੁੱਖ ਜੋ ਗੁਰਬਾਣੀ ਤੋਂ ਬੇਮੁੱਖ ਹੈ, ਉਸ ਨਾਲ ਕੋਈ ਬਹਿਸ ਨਾ ਕਰੋ ਜੀ।

# ਜਪੁ
## (ਇਤਿਹਾਸਕ ਜਾਣ-ਪਛਾਣ)

ਇਹ ਅੰਮ੍ਰਿਤ ਬਾਣੀ ਕਲਿਜੁਗ ਦੇ ਤਾਰਕ ਗੁਰੂ ਬਾਬਾ ਨਾਨਕ ਜੀ ਦੀ ਇਕ ਅਦੁੱਤੀ ਰਚਨਾ ਹੈ। ਇਸ ਪਵਿੱਤਰ ਬਾਣੀ ਦੇ ਆਦਿ ਵਿੱਚ '੧ਓ ਤੋਂ ਗੁਰਪ੍ਰਸਾਦਿ' ਤੱਕ ਜੋ ਵਾਰਤਕ ਰੂਪ ਵਿਚ ਅੰਕਿਤ ਹੈ ਉਸ ਦਾ ਨਾਮ 'ਮੂਲ ਮੰਤਰ'* ਪ੍ਰਸਿਧ ਹੈ। ਉਸ ਤੋਂ ਅਗੇ 'ਜਪੁ' ਇਸ ਬਾਣੀ ਦਾ ਨਾਮ ਹੈ। ਪਹਿਲਾ ਸਲੋਕ ਕਾਵਿ ਰੀਤੀ ਅਨੁਸਾਰ ਮੰਗਲਾਚਰਨ ਵਜੋਂ ਦਰਜ ਹੈ। ਉਸ ਉਪਰੰਤ 38 ਪਉੜੀਆਂ ਅਤੇ ਅੰਤਲਾ ਸਲੋਕੁ ਹੈ। ਇਸ ਤਰਤੀਬ ਨਾਲ ਇਹ ਬਾਣੀ ਸੰਪੂਰਨ ਹੋ ਜਾਂਦੀ ਹੈ। ਜਪੁ ਬਾਣੀ ਦੇ ਰਚਨਾਤਮਿਕ ਆਕਾਰੀ ਦਰਸ਼ਨ:-

੧. ਜਪੁ ਬਾਣੀ ਦੀ ਰਚਨਾ ਕਿਸ ਪ੍ਰਥਾਇ, ਕਿਸ ਸਮੇਂ ਅਤੇ ਕਿਹੜੇ ਅਸਥਾਨ ਤੇ ਹੋਈ? ਇਸ ਬਾਰੇ ਕਈ ਵਿਚਾਰ ਪ੍ਰਚਲਤ ਹਨ। ਪੁਰਾਤਨ ਜਨਮ ਸਾਖੀ ਅੰਦਰ 'ਵੇਈ ਪ੍ਰਵੇਸ਼' ਵਾਲੀ ਸਾਖੀ ਵਿੱਚ ਇਸ ਬਾਣੀ ਦੀ ਰਚਨਾ ਬਾਰੇ ਹੇਠ ਲਿਖਿਆ ਸੰਕੇਤ ਮਿਲਦਾ ਹੈ:-

"ਤਬਿ ਫਿਰਿ ਆਵਾਜੁ ਹੋਆ, ਨਾਨਕ ਮੇਰਾ ਹੁਕਮ ਤੇਰੀ ਨਦਰੀ ਆਇਆ ਹੈ, ਤੂੰ ਮੇਰੇ ਹੁਕਮ ਦੀ ਸਿਫਤਿ ਕਰੁ ਜੋ ਕਿਸੀ ਕਿਆ ਕਿਆ ਹੋਆ ਹੈ, ਅਤੇ ਮੇਰੇ ਦਰਿ ਵਿਚ ਕਿਆ ਕਿਆ ਸੁਣਿਆ ਬਜੰਤ੍ਰ ਗਾਵਨਹਾਰੇ।' ਤਬਿ ਬਾਬਾ ਬੋਲਿਆ ਧੁਨਿ ਉਠੀ-
ਰਾਗੁ ਆਸਾ ਜਪੁ ਮ: ੧॥ ਸਲੋਕੁ ॥ ਆਦਿ ਸਚੁ ਜਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥ ਜਪੁ ਸੰਪੂਰਣ ਕੀਤਾ ॥"

ਉਪਰੋਕਤ ਸਾਖੀ ਤੋਂ ਇਹ ਪਤਾ ਲਗਦਾ ਹੈ ਕਿ ਇਹ ਬਾਣੀ ਰੱਬੀ-ਹੁਕਮ ਦੀ ਸਿਫਤ ਵਿਚ ਗਾਇਨ ਕੀਤੀ ਗਈ ਸੀ। ਜਦੋਂ ਗੁਰੂ ਬਾਬਾ ਜੀ ਨਿਰੰਕਾਰੀ ਦਰਬਾਰ ਸੱਚਖੰਡ ਦੇ ਦਰਸ਼ਨ ਪਰਸ ਚੁਕੇ ਤਾਂ ਨਿਰੰਕਾਰ ਜੀ ਦੇ ਹੁਕਮ ਨਾਲ ਤੀਜੇ ਦਿਨ ਸੁਲਤਾਨਪੁਰ ਲੋਧੀ ਵਿਖੇ ਉਸੇ ਵੇਈਂ ਨਦੀ ਦੇ ਉਸੇ ਘਾਟ ਵਿਚੋਂ ਬਾਹਰ ਨਿਕਲੇ ਜਿਥੋਂ ਕਿ ਆਪ ਜੀ ਨੇ ਉਸ ਨਦੀ ਵਿਚ ਪ੍ਰਵੇਸ਼ ਕੀਤਾ ਸੀ। ਆਪ ਜੀ ਨੇ ਮਾਤ ਲੋਕ ਵਿਚ ਆਉਂਦੇ ਹੀ ਸਭ ਤੋਂ

---

*ਸਤਿਗੁਰ ਸਤਿ ਸਰੂਪ ਹੈ, ਧਿਆਨ ਮੂਲ ਗੁਰਮੂਰਤਿ ਜਾਣੈ ॥
ਸਤਿਨਾਮੁ ਕਰਤਾ ਪੁਰਖੁ, ਮੂਲ ਮੰਤ੍ਰ ਸਿਮਰਣ ਪਰਵਾਣੈ ॥ [ਭਾ. ਗੁ. ਵਾ. ੬-੧੯
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਇਸ ਮੂਲ ਮੰਤ੍ਰ ਦਾ ਦਰਸ਼ਨ ਗਿਣਤੀ ਵਿੱਚ 33 ਵਾਰ ਹੁੰਦਾ ਹੈ।

ਪਹਿਲਾਂ ਇਸ ਬਾਣੀ ਦਾ ਪ੍ਰਕਾਸ਼ ਕੀਤਾ ਅਤੇ 'ੴ' ਦੀ ਧੁਨ ਉਠਾਈ। ਇਸ ਬਾਣੀ ਦਾ ਸਤਿਸੰਗਤੀ ਨੇਮ ਚਾਰ ਉਦਾਸੀਆਂ ਦੀ ਸਮਾਪਤੀ ਮਗਰੋਂ ਕਰਤਾਰਪੁਰ* ਦੀ ਧਰਮਸਾਲਾ ਵਿਚ ਗੁਰੂ ਬਾਬਾ ਜੀ ਨੇ ਆਪ ਪਰਚਾਰਿਆ, ਜਿਸ ਦਾ ਪ੍ਰਮਾਣ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਮਿਲਦਾ ਹੈ:-

**ਅੰਮ੍ਰਿਤ ਵੇਲੇ ਨ੍ਹਾਵਣਾ,**
ਗੁਰਮੁਖਿ ਜਪੁ ਗੁਰੁਮੰਤ੍ਰ ਜਪਾਇਆ ॥ [ਭਾ. ਗੁ. ਵਾ. ੨੬-੪

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਭਤੀਜੇ ਸੋਢੀ ਮਿਹਰਬਾਨ ਨੇ ਇਸ ਬਾਣੀ ਦੀ ਰਚਨਾ ਬਾਰੇ ਹੇਠ ਲਿਖੇ ਵੀਚਾਰ ਪ੍ਰਗਟ ਕੀਤੇ ਹਨ:-

"ਗੁਰੂ ਬਾਬਾ ਨਾਨਕ ਜੀ ਏਕ ਦਿਨਿ ਪੰਜਾਬ ਕੀ ਧਰਤੀ ਨਗਰ ਕਰਤਾਰਪੁਰ ਬੈਠਾ ਥਾ ਅਰ ਦਰਗਾਹ ਪਰਮੇਸਰ ਕੀ ਬੁਲਾਇਆ ॥ ਤਬ ਫੇਰ ਹੁਕਮ ਪਰਮੇਸਰ ਕਾ ਲੈ ਆਇਆ। ਤਬ ਏਕ ਸੁ ਅੰਗਦ ਸਿਖ ਕਉ ਬੁਲਾਇ ਕਰ ਕਹਿਆ ਕਿ ਪੁਰਖਾ ਅੰਗਦਾ ! ਪਾਰਬ੍ਰਹਮ ਕੀ ਆਗਿਆ ਹੋਈ ਹੈ ਕਿ ਮੇਰੀ ਸਿਫਤਿ ਕਰਣੀ ਅਰ ਲੋਕਾਂ ਤੇਂ ਕਰਾਵਣੀ। ਪੁਰਖਾ ! ਇਕ ਐਸੀ ਸਿਫਤਿ ਕਰੀਐ ਪਰਮੇਸੁਰ ਦੀ ਜਿਸੁ ਕਾ ਇਕੁ ਜਪੁ ਹੋਇ, ਐਸੀ ਸਿਫਤਿ ਕਾ ਜੋੜ ਬੰਧੀਐ..... ।" (ਜਪੁ ਨਿਰਣਯ ਪੰਨਾ ੨)

ਭਾਈ ਮਨੀ ਸਿੰਘ ਜੀ ਨੇ ਇਸ ਬਾਣੀ ਦੀ ਰਚਨਾ ਦਾ ਸਬੰਧ ਸੁਮੇਰ ਪਰਬਤ ਉਤੇ ਸਿੱਧਾਂ ਅਤੇ ਗੁਰੂ ਬਾਬੇ ਦੀ ਹੋਈ ਗੋਸ਼ਟੀ ਨਾਲ ਜੋੜਿਆ ਹੈ। ਜਿਵੇਂ:-

"ਉਨ੍ਹਾਂ ਸਿੱਧਾਂ ਪੁਛਿਆ ਤੁਸੀਂ ਤਾਂ ਬਾਲੇ ਹੋ ਕਿਸ ਦੇ ਬਲ ਕਰਕੇ ਆਏ ਹੋ। ਤਾਂ ਬਾਬੇ ਕਹਿਆ ਏਕੰਕਾਰ ਇਕ ਜੋ ਵਾਹਿਗੁਰੂ ਪਰਮਾਤਮਾ ਹੈ.... ਤਿਸ ਦੇ ਬਲ ਕਰਕੇ ਅਸੀਂ ਆਇ ਪਹੁੰਚੇ ਹਾਂ।"(ਗਿਆਨ ਰਤਨਾਵਲੀ)

ਇਸ ਤੋਂ ਅਗੇ ਭਾਈ ਸਾਹਿਬ ਨੇ 'ਜਪੁ' ਬਾਣੀ ਦੇ ਅਰਥ ਕੀਤੇ ਹਨ।

ਭਾਈ ਸੰਤੋਖ ਸਿੰਘ ਜੀ ਕਰਤਾ 'ਗੁਰ ਪ੍ਰਤਾਪ ਸੂਰਜ' ਨੇ ਸੋਢੀ ਮਿਹਰਬਾਨ ਜੀ ਨਾਲ ਮਿਲਦੇ ਜੁਲਦੇ ਭਾਵਾਂ ਨੂੰ ਹੀ ਕਾਵਿ ਰੂਪ ਵਿਚ ਦਰਸਾਇਆ ਹੈ।

ਇਸ ਪਵਿਤਰ ਬਾਣੀ ਦੀ ਸਮੁੱਚੀ ਵਿਚਾਰ ਕਰਨ ਮਗਰੋਂ ਸਿੱਟਾ ਇਹ ਨਿਕਲਦਾ ਹੈ ਕਿ ਇਸ ਬਾਣੀ ਦਾ ਸਿਰਲੇਖ 'ਜਪੁ' ਹੈ। ਜਪੁ

---

*ਇਹ ਕਰਤਾਰਪੁਰ ਜ਼ਿਲ੍ਹਾ ਸਿਆਲਕੋਟ ਵਿਚ ਹੈ। ਦਸੰਬਰ 1971 ਵਿਚ ਭਾਰਤ ਅਤੇ ਪਾਕਿਸਤਾਨ ਦੇ ਯੁੱਧ ਸਮੇਂ ਭਾਰਤੀ ਫ਼ੌਜਾਂ ਨੇ ਇਹ ਜਿੱਤ ਕੇ ਫਿਰ ਮੋੜ ਦਿੱਤਾ ਸੀ। ਇਕ ਹੋਰ ਕਰਤਾਰਪੁਰ ਜ਼ਿਲ੍ਹਾ ਜਲੰਧਰ ਵਿਚ ਹੈ ਜਿਸਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਸਾਇਆ ਸੀ।

ਕ੍ਰਿਆਵਾਚੀ ਸ਼ਬਦ ਨਹੀਂ। ਜਪੁ ਤੋਂ ਭਾਵ ਹੈ 'ਸਿਮਰਨ'। ਸਿਮਰਨ ਕਿਸੇ ਇਕ ਵਿਅਕਤੀ ਲਈ ਨਹੀਂ ਸਾਰੇ ਸੰਸਾਰ ਲਈ ਸਾਂਝਾ ਹੈ। ਇਸ ਬਾਣੀ ਦੀਆਂ ਵਖ ਵਖ ਪਉੜੀਆਂ ਇਸ ਗਲ ਦੀ ਪ੍ਰਤੀਕ ਹਨ ਕਿ ਇਹ ਬਾਣੀ ਪੰਡਤਾਂ, ਕਾਜ਼ੀਆਂ, ਜੋਗੀਆਂ ਅਤੇ ਹੋਰ ਮੱਤਾਂ ਦੇ ਜਗਿਆਸੂਆਂ ਨੂੰ ਸੱਚ ਦੀ ਸੋਧ ਦੇਣ ਲਈ ਰਚੀ ਗਈ ਹੈ। ਜੇ ਇਹ ਬਾਣੀ ਕਿਸੇ ਇਕ ਮਨੁੱਖ ਪ੍ਰਤੀ ਉਚਾਰਨ ਕੀਤੀ ਗਈ ਹੁੰਦੀ ਤਾਂ ਇਸ ਵਿੱਚ ਉਸ ਵਿਅਕਤੀ ਦੇ ਨਾਂ ਅਤੇ ਥਾਂ ਦਾ ਜ਼ਰੂਰ ਜ਼ਿਕਰ ਹੁੰਦਾ ਜਿਵੇਂ ਕਿ 'ਸਿਧ ਗੋਸਟਿ' ਵਿਚ 'ਸਿਧ ਸਭਾ ਕਰਿ ਆਸਣਿ ਬੈਠੇ....' (ਪੰਨਾ ੯੩੮) ਵਾਲਾ ਸੰਕੇਤ ਦਰਜ ਹੈ।

ਇਸ ਬਾਣੀ ਦਾ ਵਿਸ਼ਾ-ਵਸਤੂ ੧ਓੰ ਦੀ ਸਿਫਤ ਹੈ। ਇਹ ਇਕ ਇਹੋ ਜਿਹੀ ਮੌਲਿਕ ਰਚਨਾ ਹੈ ਜਿਸ ਦਾ ਪ੍ਰਤਿਬਿੰਬ ਗੁਰੂ ਜੀ ਦੀਆਂ ਹੋਰ ਰਚਨਾਵਾਂ ਉਤੇ ਸੂਖਮ ਰੂਪ ਵਿਚ ਪਿਆ ਹੋਇਆ ਸਾਡੇ ਸਾਹਮਣੇ ਸੁਤੇ ਹੀ ਰੂਪਮਾਨ ਆ ਹੁੰਦਾ ਹੈ। ਇਸ ਬਾਣੀ ਨੂੰ ਜੋ ਮਹੱਤਵ ਪੂਰਨ ਥਾਂ ਅਤੇ ਸਤਿਕਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਦੀ ਸੰਪਾਦਨਾ ਵੇਲੇ ਦਿੱਤਾ ਉਸ ਦਾ ਪ੍ਰਤੱਖ ਦਰਸ਼ਨ ਸਾਡੇ ਸਾਹਮਣੇ ਹੈ। ਇਸ ਬਾਣੀ ਦੀ ਪ੍ਰਤਿਭਾ ਕੇਵਲ ਇਸ ਕਰਕੇ ਹੀ ਨਹੀਂ ਕਿ ਇਹ ਸਿੱਖੀ ਸਿਧਾਂਤਾਂ ਨੂੰ ਨਿਰੂਪਣ ਕਰਦੀ ਹੈ, ਸਗੋਂ ਇਸ ਕਰਕੇ ਹੈ ਕਿ ਇਹ ਵਿਸ਼ਵ ਦੇ ਸਾਰੇ ਧਰਮਾਂ ਨੂੰ ਸਾਂਝੀ ਅਗਵਾਈ ਦਿੰਦੀ ਹੈ।

ਇਹ ਬਾਣੀ ਗੁਰਮਤਿ ਵਿਚਾਰ-ਧਾਰਾ ਦਾ ਧੁਰਾ ਹੈ ਕਿਉਂਕਿ ਇਸ ਵਿਚ ਅਕਾਲਪੁਰਖ ਜੀ ਦਾ ਸਰੂਪ, ਆਤਮਿਕ ਜੀਵਨ ਅਤੇ ਦਰਸ਼ਨ ਜੁਗਤੀ ਬਾਰੇ ਤੱਤ ਗਿਆਨ ਮੌਜੂਦ ਹੈ। ਗੁਰੂ ਜੀ ਨੇ ਦਸਿਆ ਹੈ ਕਿ ਸੋਚਣ, ਮੋਨ-ਧਾਰਨ, ਵਰਤ ਰਖਣ ਅਤੇ ਪੰਡਤਾਈ ਆਦਿ ਕਰਮਕਾਂਡਾਂ ਨਾਲ ਜੀਵ ਅਤੇ ਅਕਾਲ ਪੁਰਖ ਦੇ ਵਿਚਕਾਰ ਪਈ ਹੋਈ ਵਿੱਥ ਨੂੰ ਦੂਰ ਨਹੀਂ ਕੀਤਾ ਜਾ ਸਕਦਾ। ਵਾਹਿਗੁਰੂ ਜੀ ਦੀ ਨਦਰ ਤੋਂ ਬਿਨਾਂ, ਤੀਰਥ-ਯਾਤਰਾ, ਇਸ਼ਨਾਨ, ਤਪ-ਸਾਧਨ, ਅਹਿੰਸਾ, ਉਮਰ ਵਧਾਉਣੀ, ਸੰਸਾਰ ਦੀ ਸੋਭਾ ਖਟਣੀ ਆਦਿ ਵਿਅਰਥ ਕਰਮ ਹਨ।

ਮਨੁੱਖੀ ਜੀਵਨ ਦੀ ਸਫਲਤਾ ਕਰਤਾ-ਪੁਰਖ ਜੀ ਦੇ ਗੁਣ ਗਾਉਣ, ਨਾਮ ਸੁਣਨ, ਮੰਨਣ, ਕਮਾਉਣ ਅਤੇ ਸਚੇ ਦਿਲੋਂ ਭਉ ਭਾਉ ਕਰਨ ਨਾਲ ਹੀ ਹੋ ਸਕਦੀ ਹੈ। ਉਸ ਦੀਆਂ ਸਿਫਤਾਂ ਕਰਨ ਦਾ ਸਭ ਤੋਂ ਸੁਹਾਵਣਾ ਸਮਾਂ 'ਅੰਮ੍ਰਿਤ ਵੇਲਾ' ਹੈ। ਉਸ ਦਾ ਨਾਮ ਚੇਤੇ ਰਖਣ ਦੀ ਇਕੋ-ਇਕ ਜੁਗਤੀ ਹੈ 'ਅਰਦਾਸਿ'। ਜਗਿਆਸੂ ਨੂੰ ਆਪਣੇ ਗੁਰਦੇਵ ਜੀ ਦੇ ਸਨਮੁਖ ਹੋ ਕੇ ਇਉਂ ਬੇਨਤੀ ਕਰਨੀ ਚਾਹੀਦੀ ਹੈ:-

ਗੁਰਾ ! ਇਕ ਦੇਹਿ ਬੁਝਾਈ ॥

ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ ॥

ਗੁਰੂ ਜੀ ਨੇ ਨਾਮ ਨੂੰ ਮੁੜ ਮੁੜ ਯਾਦ ਰਖਣ ਦਾ ਇਹ ਲਾਭ ਦਸਿਆ ਹੈ ਕਿ ਇਸ ਤਰ੍ਹਾਂ ਕਰਨ ਨਾਲ ਮਨ ਨੂੰ ਜਨਮ ਜਨਮਾਂਤਰਾਂ ਦੀ ਲਗੀ ਹੋਈ ਮੈਲ ਸਹਿਜੇ ਹੀ ਉਤਰ ਜਾਂਦੀ ਹੈ। ਜਦੋਂ ਤੀਕ ਜੀਵ ਕਰਮ ਧਰਮ ਦੀ ਕਮਾਈ ਵਿਚ ਆਪਣਾ ਜ਼ੋਰ ਸਮਝਦਾ ਹੈ ਉਦੋਂ ਤੀਕ ਇਸ ਦੇ ਅੰਦਰ ਹਉਮੈਂ ਦੀ ਅੰਸ਼ ਕਾਇਮ ਰਹਿੰਦੀ ਹੈ ਅਤੇ ਹਉਮੈ ਦੇ ਤਿਆਗ ਮਗਰੋਂ ਹੀ ਮਨੁੱਖੀ ਮਨ, ਸੁਰਤਿ ਅਤੇ ਬੁਧੀ ਵਿੱਚ ਸਚੇ ਪ੍ਰੇਮ ਦਾ ਰਾਗ ਪੈਦਾ ਹੁੰਦਾ ਹੈ। ਅਜਿਹਾ ਪ੍ਰੇਮ ਪ੍ਰਾਪਤ ਕਰਕੇ ਹੀ 'ਸਚਿਆਰ ਸਿਖ' ਬਣ ਸਕੀਦਾ ਹੈ। ਇਸ ਦੇ ਨਾਲ ਹੀ ਹੁਕਮ ਦੀ ਪਛਾਣ ਹੋਣੀ ਆਰੰਭ ਹੋ ਜਾਂਦੀ ਹੈ। ਫਿਰ ਸਾਰੇ ਸੰਸਾਰ ਵਿਚ ਰਬੀ ਕੁਦਰਤਿ ਦਾ ਉਜਾਲਾ ਦਿਸਣ ਲਗ ਪੈਂਦਾ ਹੈ। ਇਸ ਤਰ੍ਹਾਂ, ਜੀਵ ਮਾਲਕ ਦੀ ਰਜ਼ਾ ਵਿਚ ਚਲ ਕੇ ਉਸ ਦੀ ਹਜ਼ੂਰੀ ਦਾ ਰੰਗ ਮਾਣਨ ਲਗ ਪੈਂਦਾ ਹੈ।

ਇਸ ਬਾਣੀ ਵਿਚ 'ਧਰਮ ਖੰਡ', 'ਗਿਆਨ ਖੰਡ', 'ਸਰਮ ਖੰਡ', 'ਕਰਮ ਖੰਡ' ਅਤੇ 'ਸਚ ਖੰਡ' ਦੇ ਸਰੂਪਾਂ ਦਾ ਅਨੁਭਵੀ ਦਰਸ਼ਨ ਹੁੰਦਾ ਹੈ। ਇਨ੍ਹਾਂ ਖੰਡਾਂ ਦੀ ਵਿਆਖਿਆ ਬਹੁਤ ਗੁੰਝਲਦਾਰ ਹੈ। ਬੁਧੀ ਮੰਡਲ ਦੀ ਕੈਦ ਵਿਚ ਰਹਿਣ ਵਾਲੇ ਕਈ ਆਲਮ-ਫਾਜ਼ਲਾਂ ਤੇ ਫਿਲਾਸਫਰਾਂ ਨੇ ਆਪਣੇ ਅਕਲ ਰੂਪੀ ਖੰਭਾਂ ਨਾਲ ਉਡਾਰੀ ਮਾਰ ਕੇ ਇਨ੍ਹਾਂ ਖੰਡਾਂ ਦਾ ਦਰਸ਼ਨ ਕਰਨ ਲਈ ਜਤਨ ਕੀਤਾ ਉਹ ਉਸ ਅਸੀਮ ਪ੍ਰਭੂ ਦੀ ਦਰਸ਼ਨ ਛੋਹ ਪ੍ਰਾਪਤ ਕਰਨ ਵਿੱਚ ਸਫਲ ਨਹੀਂ ਹੋ ਸਕੇ।

ਇਸ ਪਾਵਨ ਬਾਣੀ ਦੇ ਪਾਠ ਕਰਨ ਦਾ ਸਮਾਂ ਅੰਮ੍ਰਿਤ ਵੇਲਾ ਹੈ। ਆਦਿ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਦਸਮ ਪਾਤਸ਼ਾਹ ਜੀ ਤਕ ਇਸ ਹੁਕਮ ਦੀ ਪਾਲਨਾ ਹੁੰਦੀ ਆ ਰਹੀ ਹੈ। ਜਦੋਂ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਤਾਂ ਅੰਮ੍ਰਿਤ ਦਾ ਬਾਟਾ ਤਿਆਰ ਕਰਨ ਵੇਲੇ ਪੰਜ ਬਾਣੀਆਂ ਦਾ ਪਾਠ ਕੀਤਾ ਗਿਆ ਜਿਸ ਵਿਚ ਪ੍ਰਥਮ ਅਸਥਾਨ ਇਸ ਬਾਣੀ ਨੂੰ ਦਿਤਾ ਗਿਆ ਅਤੇ ਉਹੀ ਰਹੁਰੀਤੀ ਹੁਣ ਤੀਕ ਚਲੀ ਆ ਰਹੀ ਹੈ। ਇਸ ਬਾਣੀ ਦੀ ਮਹਿਮਾ ਨੂੰ ਨਿਰੂਪਣ ਕਰਨ ਵਾਲੀਆਂ ਕਈ ਇਤਿਹਾਸਕ ਸਾਖੀਆਂ ਹਨ ਜਿਨ੍ਹਾਂ ਦਾ ਕੁਝ ਸੰਗ੍ਰਹਿ 'ਜਪੁ ਨਿਰਣੈ' ਪੁਸਤਕ ਵਿਚ ਕਰ ਦਿੱਤਾ ਗਿਆ ਹੈ। ਇਸ ਬਾਣੀ ਦੇ ਰਚਨਹਾਰ ਦਾ ਨਾਮ, ਮੂਲ ਮੰਤਰ, ਆਦਿਲਾ ਸਲੋਕ, ਅੰਤਲਾ ਸਲੋਕ ਅਤੇ ਪਉੜੀਆਂ ਦੀ ਗਿਣਤੀ ਬਾਰੇ ਕਈ ਤਰ੍ਹਾਂ ਦੇ ਵੀਚਾਰ ਪ੍ਰਚਲਤ ਹਨ। ਸੋ, ਭਿੰਨ ਭਿੰਨ ਵੀਚਾਰਾਂ ਅਤੇ ਸਮੂਹ ਅਰਥ ਭੇਦਾਂ ਦੀ ਨਿਵਿਰਤੀ ਖੋਜ-ਅਧਾਰ ਉਤੇ 'ਜਪੁ ਨਿਰਣੈ' ਪੁਸਤਕ ਵਿਚ ਰੂਪਮਾਨ ਕਰ ਦਿਤੀ ਗਈ ਹੈ; ਪਾਠਕ ਉਸ

ਪੁਸਤਕ ਦਾ ਅਧਿਐਨ ਕਰਕੇ ਲਾਭ ਲੈ ਸਕਦੇ ਹਨ।

ਅੰਤ ਵਿਚ ਇਹੋ ਕਹਿਣਾ ਉਚਿਤ ਹੋਵੇਗਾ ਕਿ ਇਸ ਪਵਿਤਰ ਬਾਣੀ ਦੇ ਸੂਖਮ ਭਾਵਾਂ ਨੂੰ ਸਮਝਣਾ ਬਹੁਤ ਕਠਿਨ ਹੈ। ਗੁਹਜ ਭਾਵਾਂ ਦੀ ਸਹੀ ਵਿਆਖਿਆ ਬਾਹਰ-ਮੁਖੀ ਬਿਰਤੀ ਵਾਲੇ ਜੀਵਾਂ ਪਾਸੋਂ ਹੋਣੀ ਸੰਭਵ ਨਹੀਂ। ਹਾਂ, ਜੇ ਕੋਈ 'ਪੰਚ ਪਰਵਾਣ' ਗੁਰਮੁਖ ਗਾਰੜੂ ਜਿਸ ਨੇ ਸਾਧ ਸੰਗਤ ਰੂਪੀ ਟਕਸਾਲ ਵਿਚ ਸ਼ਬਦ ਘੜਨ ਦੀ ਜਾਚ ਸਿਖੀ ਹੋਵੇ ਅਤੇ 'ਗੁਰ ਸਾਗਰ ਰਤਨੀ ਭਰਪੂਰੇ' ਵਿਚ ਨਿਵਾਸ ਰਖਦਾ ਹੋਵੇ, ਤਾਂ ਉਹ ਮਨੁੱਖ 'ਮਤਿ ਵਿਚਿ ਰਤਨ ਜਵਾਹਰ ਮਾਣਿਕ, ਜੇ ਇਕ ਗੁਰ ਕੀ ਸਿਖ ਸੁਣੀ' ਦੇ ਭਾਵ ਅਨੁਸਾਰ ਇਸ ਬਾਣੀ ਵਿਚ ਭਰੇ ਹੋਏ ਅਨਮੋਲ ਰਤਨਾਂ ਦੀ ਕਦਰ ਕੀਮਤ ਤੋਂ ਜਾਣੂੰ ਹੋ ਸਕਦਾ ਹੈ। ਜਪੁ ਬਾਣੀ ਦੇ ਵਿਸਮਾਦੀ ਰੰਗਾਂ ਵਿਚ ਰੱਤਾ ਹੋਇਆ ਜਗਿਆਸੂ ਆਪਣਾ ਅਤੇ ਹੋਰ ਅਨੇਕ ਗੁਰਮੁਖ ਸਖੀਆਂ ਸਹੇਲੀਆਂ ਦਾ ਉਧਾਰ ਕਰਨ ਵਿਚ ਵੀ ਸਫਲ ਹੋ ਸਕਦਾ ਹੈ ਕਿਉਂਕਿ ਭਾ. ਸ. ਗੁਰਦਾਸ ਜੀ ਦੇ ਬਚਨ ਹਨ:-

ਬਲਿਹਾਰੀ ਤਿਨਾ ਗੁਰਸਿਖਾਂ,<br>
ਜਾਇ ਜਿਨਾ ਗੁਰ ਦਰਸ਼ਨ ਡਿਠਾ ॥<br>
ਬਲਿਹਾਰੀ ਤਿਨ੍ਹਾ ਗੁਰਸਿਖਾਂ, ਪੈਰੀ ਪੈ ਗੁਰ ਸਭਾ ਬਹਿਠਾ ॥<br>
ਬਲਿਹਾਰੀ ਤਿਨ੍ਹਾ ਗੁਰਸਿਖਾਂ, ਗੁਰਮਤਿ ਬੋਲ ਬੋਲਦੇ ਮਿਠਾ ॥<br>
ਬਲਿਹਾਰੀ ਤਿਨ੍ਹਾ ਗੁਰਸਿਖਾਂ, ਪੁਤੁ ਮਿਤ੍ਰ ਗੁਰਭਾਈ ਇਠਾ ॥<br>
ਬਲਿਹਾਰੀ ਤਿਨ੍ਹਾਂ ਗੁਰਸਿਖਾਂ, ਗੁਰ ਸੇਵਾ ਜਾਣਨਿ ਅਭਿਰਿਠਾ॥<br>
ਬਲਿਹਾਰੀ ਤਿਨ੍ਹਾਂ ਗੁਰਸਿਖਾਂ, ਆਪਿ ਤਰੇ ਤਾਰੇਨਿ ਸਰਿਠਾ॥<br>
ਗੁਰਸਿਖ ਮਿਲਿਆ ਪਾਪ ਪਣਿਠਾ ॥

[ਭਾ. ਗੁ. ਵਾ. ੧੨ ਪਉੜੀ ੧



# ੧ੴ ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

## ਉਚਾਰਨ ਸੇਧ

**੧ੴ** – ੧ (ਏਕ) ਚਿੰਨ੍ਹ (ਏਕੰਕਾਰ) ਦਾ ਹੈ ਅਤੇ 'ੴ' ਚਿੰਨ੍ਹ ਹੈ 'ਓਅੰਕਾਰ' ਦਾ। ਇਹ ਦੋਵੇਂ ਚਿੰਨ੍ਹ ਨਿਰਗੁਣ ਤੇ ਸਰਗੁਣ ਬ੍ਰਹਮ ਦੇ ਲਖਾਇਕ ਹਨ–'ਏਕ ਮਹਿ ਸਰਬ, ਸਰਬ ਮਹਿ ਏਕਾ, ਏਹ ਸਤਿਗੁਰਿ ਦੇਖਿ ਦਿਖਾਈ' (ਰਾਮਕਲੀ ਦਖਣੀ ਮਹਲਾ ੧, ਪੰਨਾ ੯੦੭)। ਦੋਹਾਂ ਦਾ ਇਕਠਾ ਉਚਾਰਨ ਹੈ 'ਏਕ ਓਅੰਕਾਰ'। ਗੁਰਬਾਣੀ ਵਿਚ 'ਏਕ ਓਅੰਕਾਰ' ਜਾਂ 'ਇਕ ਓਅੰਕਾਰ' ਦੀ ਵਰਤੋਂ ਕਿਸੇ ਪੰਗਤੀ ਵਿੱਚ ਉਪਲਬਧ ਨਹੀਂ।

ਗੁਰਮਤਿ ਦੇ ਧੁਰੰਧਰ ਵਿਦਵਾਨ ਭਾ.ਸ. ਗੁਰਦਾਸ ਜੀ ਦੀਆਂ ਰਚਿਤ ਵਾਰਾਂ ਅਤੇ ਕਬਿਤ ਸਵਈਆਂ ਤੋਂ ਜੋ ਉਚਾਰਨ ਸੇਧ ਮਿਲਦੀ ਹੈ, ਉਹ ਇਸ ਪ੍ਰਕਾਰ ਹੈ:-

(੧) ੧–ਏਕਾ ਏਕੰਕਾਰੁ ਲਿਖਿ ਦੇਖਾਲਿਆ ॥
ੴ–ਊੜਾ ਓਅੰਕਾਰੁ ਪਾਸਿ ਬਹਾਲਿਆ ॥ [ਵਾ. ੩–੧੫

(੨) ੧ੴ–ਏਕੰਕਾਰ ਇਕਾਂਗ ਲਿਖਿ, ਊੜਾ ਓਅੰਕਾਰੁ ਲਖਾਇਆ ॥
[ਵਾਰ ੩੯–੧

(੩) ਏਕ ਓਅੰਕਾਰ ਕੇ ਵਿਥਾਰ ਕੋ ਨ ਪਾਰਾਵਾਰ,
ਸਬਦ ਸੁਰਤਿ ਸਾਧਸੰਗਤਿ ਸਮਾਵਈ ॥ [ਕਬਿਤ ਨੰਬਰ ੧੯੫

'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਦੀ ਭੂਮਿਕਾ ਵਿਚ ਡਾ. ਬਲਬੀਰ ਸਿੰਘ ਜੀ ਨੇ ਸਾਧੂ ਸਦਾ ਨੰਦ ਕ੍ਰਿਤ 'ਵਿਗਿਆਨ ਅਰਕ' ਇਕ ਲਿਖਤੀ ਟੀਕਾ ਹੈ ਜਿਸ ਦੀ ਰਚਨਾ ਸੰਨ ੧੮੩੨ ਜਾਂ ਇਸ ਤੋਂ ਥੋੜੀ ਪਹਿਲਾਂ ਦੀ ਹੈ ਵਿਚ '੧ੴ' ਦਾ ਉਚਾਰਨ 'ਏਕੋਅੰਕਾਰ' ਅੰਕਿਤ ਹੈ।

'ਗਰਬ ਗੰਜਨੀ ਟੀਕਾ ਜਪੁਜੀ ਸਾਹਿਬ' ਕ੍ਰਿਤ ਚੂੜਾਮਣਿ ਕਵੀ ਭਾ. ਸੰਤੋਖ ਸਿੰਘ ਜੀ (ਸੰਨ ੧੮੨੯) ਵਿਚ ਵੀ 'ਏਕ ਓਅੰਕਾਰ' ਅੰਕਿਤ ਹੈ।

'ਮੂਲ ਮੰਤ੍ਰ ਮਹਿਮਾ' (ਲੇਖਕ ਗੁਰਮੁਖ ਬਾਬਾ ਹਰੀ ਸਿੰਘ ਜੀ) ਅਤੇ ਅਨੁਵਾਦਕ ਪ੍ਰੋ. ਪ੍ਰਕਾਸ਼ ਸਿੰਘ, ਖ਼ਾਲਸਾ ਕਾਲਜ, ਅੰਮ੍ਰਿਤਸਰ ਨੇ ਪੰਨਾ ੬੨ ਉਤੇ 'ਪਰਸ ਚਰਨ ਦੀ ਵਿਆਖਿਆ' ਦੇ ਸਿਰਲੇਖ ਹੇਠ '੧ੴ' ਦਾ ਉਚਾਰਨ ਏਕ ਓਅੰਕਾਰ– ਇਕ ਓਅੰ ਦਰਸਾਇਆ ਹੈ।

'ਸੰਥਯਾ ਪੋਥੀ ਪਹਿਲੀ, ਸ੍ਰੀ ਗੁਰੂ ਗ੍ਰੰਥ ਸਾਹਿਬ' (ਕ੍ਰਿਤ ਭਾ.ਵੀਰ ਸਿੰਘ ਜੀ ਨੇ ਪੰਨਾ ੧ ਉਤੇ ੧ੴ ਦਾ ਆਰੰਭ ਇਸ ਤਰ੍ਹਾਂ ਕੀਤਾ ਹੈ:-

ਏਕੱਤ੍ਰ ਹੈ (ਨਿਰੰਕਾਰ ਜੋ ਨਾਨਤ੍ਵ ਵਿਚ। ਓਅੰਕਾਰ (ਰੂਪ ਹੋ ਕੇ ਫੇਰ ਏਕੱਤ੍ਰ ਹੈ)।

'ਨਿਤਨੇਮ ਸਟੀਕ' (ਪ੍ਰੋ. ਸਾਹਿਬ ਸਿੰਘ ਜੀ) ਵਿਚ ਪੰਨਾ ੧੧ ਉਤੇ ੧ਓ ਦਾ ਉਚਾਰਨ 'ਇਕ (ਏਕ) ਓਅੰਕਾਰ' ਦਰਜ ਹੈ।

ਹੋਰ ਪ੍ਰਯਾਵਾਂ ਤੇ ਪੁਰਾਤਨ ਟੀਕਿਆਂ ਵਿੱਚ '੧' ਦਾ ਉਚਾਰਨ 'ਏਕ' ਹੀ ਕੀਤਾ ਗਿਆ ਹੈ।

ਇਸ ਵਿਚ ਸੰਦੇਹ ਨਹੀਂ ਕਿ ਲੇਖਕ ਨੇ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ' ਦੀ ਪਹਿਲੀ ਪੋਥੀ ਵਿਚ '੧ਓ' ਦੀ ਉਚਾਰਨ ਸੇਧ 'ਇੱਕ ਓਅੰਕਾਰ' ਦਿਤੀ ਸੀ ਪਰ ਓਦੋਂ ਭਾ.ਸ. ਗੁਰਦਾਸ ਜੀ ਦੇ ਰਚਿਤ ਕਬਿਤ ਨੰਬਰ ੧੯੫ ਵਿਚ ਅੰਕਿਤ 'ਏਕ ਓਅੰਕਾਰ' ਉਚਾਰਨ ਸੇਧ ਦੇਣ ਵਾਲੀ ਪੰਕਤੀ ਮੇਰੀ ਦ੍ਰਿਸ਼ਟ ਗੋਚਰ ਹੀ ਨਹੀਂ ਸੀ ਹੋਈ। ਸੋਚਣ ਵਾਲੀ ਇਹ ਗਲ ਹੈ ਕਿ ਇਕ ਪਾਸੇ ਸਾਰਾ ਸਿਖ ਜਗਤ ਭਾ.ਸ. ਗੁਰਦਾਸ ਜੀ ਦੀ ਰਚਨਾ ਨੂੰ ਗੁਰਬਾਣੀ ਦੀ ਕੁੰਜੀ ਵਤ ਮੰਨਦਾ ਹੈ, ਦੂਜੇ ਪਾਸੇ ਉਨ੍ਹਾਂ ਵਲੋਂ ਦਿਤੀ ਸੇਧ ਨੂੰ ਨਾ ਅਪਨਾਉਣਾ ਕੀ ਕੋਈ ਚੰਗੀ ਗਲ ਹੈ? ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਵਿਚ 'ਇਕ' ਨਾਲੋਂ ਏਕ, ਏਕਾ, ਏਕੋ, ਏਕੀ ਪਦਾਂ ਦੀ ਵਰਤੋਂ ਕਈ ਗੁਣਾਂ ਵਧੇਰੇ ਹੈ।

ਕਈ ਵੀਰ ਇਹ ਆਖਦੇ ਹਨ ਕਿ 'ਇਕ ਓਅੰਕਾਰ' ਤੇ 'ਏਕ ਓਅੰਕਾਰ' ਉਚਾਰਨ ਵਿਚ ਕੋਈ ਅੰਤਰ ਨਹੀਂ। ਜਦੋਂ ਆਦਿ ਵਿਚ ਵਰਤੇ ਹੋਏ '੧' (ਏਕੇ) ਦੀ ਸ਼ਕਲ ਗਿਣਤੀ ਵਾਲੇ ੧ ਨਾਲੋਂ ਵਿਲਖਣ ਹੈ, ਫਿਰ ਉਚਾਰਨ ਦਾ ਅੰਤਰ ਰਖਣ ਵਿਚ ਕੀ ਹਰਜ ਹੈ?

ਦੇਸ਼ ਦੇ ਬਟਵਾਰੇ ਤੋਂ ਪਹਿਲਾਂ ਲੇਖਕ ਗੁਰਦੁਆਰਾ ਭਾਈ ਜੋਗਾ ਸਿੰਘ, ਪਿਸ਼ਾਵਰ (ਫਰੰਟੀਅਰ) ਵਿਖੇ ਮੀਤ ਮੈਨੇਜਰ ਦੀ ਸੇਵਾ ਤੇ ਨਿਯੁਕਤ ਸੀ। ਉਥੇ ਭਾਈ ਸਾਹਿਬ ਗੁਰਦਾਸ ਜੀ ਦੀ ਰਚਨਾ ਦੇ ਆਧਾਰ ਤੇ ਕਚਹਿਰੀ ਦਰਵਾਜ਼ੇ ਬਾਹਰ ਭਾਈ ਸਾਹਿਬ ਹਰਾ ਸਿੰਘ ਜੀ ਜੋ ਆਪਣੇ ਸਮੇਂ ਦੇ ਮੰਨੇ ਪ੍ਰਮੰਨੇ ਵਿਦਵਾਨ ਸਨ, '੧ਓ' ਦਾ ਉਚਾਰਨ 'ਏਕੰਕਾਰ ਓਅੰਕਾਰ' ਕਰਦੇ ਸਨ। ਇਕ ਵਾਰੀ ਇਸ ਸਬੰਧੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਪਾਸੋਂ ਸਪਸ਼ਟੀਕਰਨ ਮੰਗਿਆ ਗਿਆ ਸੀ, ਪਰ ਸ਼੍ਰੋਮਣੀ ਕਮੇਟੀ ਉਤਰ ਦੇਣ ਤੋਂ ਅਸਮਰਥ ਰਹੀ। ਅਜ ਵੀ ਸਾਡੇ ਆਗੂਆਂ ਦਾ ਰਾਜਨੀਤੀ ਵਲ ਵਧੇਰੇ ਝੁਕਾਉ ਹੈ, ਧਰਮ ਵਾਲੇ ਕਾਰਜਾਂ ਵਲੋਂ ਲਾਪਰਵਾਹੀ ਹੈ। ਗੁਰੂ ਕਾਲ ਵਿਚ 'ਸਾਧ ਭਾਸ਼ਾ' ਦੀ ਵਰਤੋਂ ਵਧੇਰੇ ਸੀ, ਓਹ '੧' ਨੂੰ 'ਏਕ' ਹੀ ਉਚਾਰਦੇ ਸਨ।

## ਅਰਥ

**੧ਓ :** (ਅਦੁਤੀ ਪ੍ਰਕਾਸ਼ ਰੂਪ ਪਰਮਾਤਮਾ) ਏਕ ਹੈ, ਜੋ ਓਅੰਕਾਰ ਦੀ ਧੁਨੀ ਦੁਆਰਾ ਨਿਰਗੁਣ ਤੇ ਸਰਗੁਣ ਸਰੂਪ ਵਿਚ ਇਕ ਰੱਸ ਵਿਆਪਕ ਹੈ। '੧' ਗਿਣਤੀ ਦਾ ਲਖਾਇਕ ਨਹੀਂ, ਅਦੁਤੀ, ਅਦ੍ਵੈ ਰੂਪ ਹੈ।

ਗੁਰਬਾਣੀ ਵਿਚੋਂ ਇਹ ਭਾਵ ਇਉਂ ਸਪਸ਼ਟ ਹੁੰਦੇ ਹਨ:-

੧- ੳ. ਏਕੰਕਾਰੁ ਏਕੁ ਪਾਸਾਰਾ, ਏਕੈ ਅਪਰ ਅਪਾਰਾ ॥
ਏਕ ਬਿਸਥੀਰਨੁ ਏਕੁ ਸੰਪੂਰਨ, ਏਕੈ ਪ੍ਰਾਨ ਅਧਾਰਾ ॥ [ਪੰ. ੮੨੧
ਅ. ਏਕੰਕਾਰੁ ਅਵਰੁ ਨਹੀ ਦੂਜਾ, ਨਾਨਕ ਏਕੁ ਸਮਾਈ ॥ [ਪੰ. ੯੩੦
ੲ. ਏਕੰਕਾਰੁ ਸਤਿਗੁਰ ਤੇ ਪਾਈਐ,
ਹਉ ਬਲਿ ਬਲਿ ਗੁਰ ਦਰਸਾਇਣਾ ॥ [ਪੰਨਾ ੧੦੭੮

ਓ - ਓਅੰਕਾਰ ਆਦਿ ਮੈ ਜਾਨਾ ॥
ਲਿਖਿ ਅਰੁ ਮੇਟੈ ਤਾਹਿ ਨ ਮਾਨਾ॥ [ਪੰਨਾ ੩੪੦
ਓਅੰਕਾਰਿ ਬ੍ਰਹਮਾ ਉਤਪਤਿ ॥
ਓਅੰਕਾਰੁ ਕੀਆ ਜਿਨਿ ਚਿਤਿ ॥ [ਪੰਨਾ ੯੨੯

ਜਿਵੇਂ ਭਾ. ਸ. ਗੁਰਦਾਸ ਜੀ ਨੇ 'ਏਕ ਓਅੰਕਾਰ ਕੇ ਬਿਥਾਰ ਕੋ ਨ ਪਾਰਾਵਾਰੁ, ਸ਼ਬਦ ਸੁਰਤਿ ਸਾਧ ਸੰਗਤਿ ਸਮਾਵਈ' (ਕਬਿਤ ਨੰ: ੧੯੫) ਦਾ ਉਲੇਖ ਕੀਤਾ ਹੈ, ਕੀ ਕੋਈ ਐਸਾ ਪੁਰਾਤਨ ਵਿਦਵਾਨ ਹੈ ਜੋ 'ਇੱਕ ਓਅੰਕਾਰ' ਉਚਾਰਨ ਦੀ ਪ੍ਰੋੜਤਾ ਹਿਤ ਗੁਰਬਾਣੀ ਜਾਂ ਕਿਸੇ ਪ੍ਰਮਾਣੀਕ ਗ੍ਰੰਥ/ ਵਿਚੋਂ ਕੋਈ ਹਵਾਲਾ ਦੇ ਕੇ ਪਾਠਕਾਂ ਦੀ ਤਸੱਲੀ ਕਰਾ ਸਕੇ?

**ਸਤਿਨਾਮੁ :** ਸਦੀਵੀ ਹੋਂਦ ਵਾਲਾ ਨਾਮ-

1. ਸਤਿਨਾਮੁ ਪ੍ਰਭ ਕਾ ਸੁਖਦਾਈ ॥
ਬਿਸ੍ਵਾਸੁ ਸਤਿ ਨਾਨਕ ਗੁਰ ਤੇ ਪਾਈ ॥ [ਪੰਨਾ ੨੮੪
2. ਕਿਰਤਮ ਨਾਮ ਕਥੇ ਤੇਰਾ ਜਿਹਬਾ ॥
ਸਤਿਨਾਮੁ ਤੇਰਾ ਪਰਾ ਪੂਰਬਲਾ ॥ [ਪੰਨਾ ੧੦੮੩

ਪਰਮੇਸ਼ਰ ਦੇ ਅਨੇਕਾਂ ਨਾਮ ਹਨ ਪਰ ਉਹ ਕਿਰਤਮ ਨਾਮ ਹਨ, ਸਤਿਨਾਮੁ ਸਭ ਨਾਵਾਂ ਦਾ ਸਿਰਮੋਰ ਹੈ।

**ਕਰਤਾ ਪੁਰਖੁ :** ਸੂਖਮ ਅਸਥੂਲ ਵਸਤੂਆਂ ਦਾ ਰਚਨਹਾਰਾ ਅਦੁੱਤੀ ਪੁਰਖੁ-

ੳ. ਏਕੋ ਕਰਤਾ ਜਿਨਿ ਜਗੁ ਕੀਆ ॥
ਬਾਝੁ ਕਲਾ ਧਰਿ ਗਗਨੁ ਧਰੀਆ ॥੨॥ [ਪੰਨਾ ੧੧੯੯
ਅ. ਏਕੋ ਪੁਰਖੁ ਏਕੋ ਪ੍ਰਭ ਜਾਤਾ, ਦੂਜਾ ਅਵਰੁ ਨ ਕੋਈ॥ [ਪੰਨਾ ੧੨੫੯
ੲ. ਜਗ ਮੋ ਰੂਪ ਸਭਿਨ ਕੇ ਧਰਤਾ॥ ਤਾਂ ਤੇ ਨਾਮ ਬਖਾਨੈ ਕਰਤਾ॥ [ਪਾ. ੧੦

**ਨਿਰਭਉ ਨਿਰਵੈਰੁ :** ਡਰ ਅਤੇ ਵੈਰ-ਭਾਵਨਾ ਤੋਂ ਰਹਿਤ ਹੈ-

ੳ. ਨਿਰਭਉ ਨਿਰੰਕਾਰ ਨਿਰਵੈਰੁ, ਪੂਰਨ ਜੋਤਿ ਸਮਾਈ॥ [ਪੰਨਾ ੫੯੬

ਅ. ਨਿਰਭਉ ਨਿਰਵੈਰੁ ਅਥਾਹ ਅਤੋਲੇ ॥ [ਪੰਨਾ ੯੯

'ਮੂਲ ਮੰਤਰ' ਦੀ ਵਾਰਤਕ ਵਿਚ ੧ਓ ਦੀ ਵਿਲਖਣਤਾ ਨੂੰ ਹੀ ਨਿਰੂਪਣ ਕੀਤਾ ਗਿਆ ਹੈ। ਵਿਆਪਕ '੧ਓ' ਹੀ ਡਰ ਅਤੇ ਵੈਰ ਤੋਂ ਰਹਿਤ ਹੈ।

**ਅਕਾਲ ਮੂਰਤਿ :** ਕਾਲ ਤੋਂ ਰਹਿਤ ਹਸਤੀ:-

ੳ. ਅਕਾਲ ਮੂਰਤਿ ਅਜੂਨੀ ਸੰਭੌ,
ਮਨ ਸਿਮਰਤ ਠੰਢਾ ਥੀਵਾ ਜੀਉ ॥ [ਪੰਨਾ ੯੯

ਅ. ਔਰ ਸੁ ਕਾਲ ਸਬੈ ਬਸਿ ਕਾਲ ਕੇ,
ਏਕ ਹੀ ਕਾਲ ਅਕਾਲ ਸਦਾ ਹੈ ॥ [ਬਚਿਤ੍ਰ ਨਾਟਕ ਪਾ. ੧੦

**ਅਜੂਨੀ :** ਜੂਨੀਆਂ (ਆਵਾਗਵਣ) ਤੋਂ ਰਹਿਤ (ਗਰਭ ਵਿਚ ਨਾ ਆਉਣ ਵਾਲਾ)

੧. ਸੰਕਟਿ ਨਹੀ ਪਰੈ,ਜੋਨਿ ਨਹੀ ਆਵੈ,
ਨਾਮੁ ਨਿਰੰਜਨੁ ਜਾ ਕੋ ਰੇ ॥ [ਪੰਨਾ ੩੩੯

੨. ਆਦਿ ਅਜੋਨਿ ਅਜੈ ਅਬਿਨਾਸੀ,
ਤਿਹ ਪਰਮੇਸਰ ਜਾਨੋ ॥ [ਸ਼ਬਦ ਹਜ਼ਾਰੇ ਪਾ. ੧੦

**ਸੈਭੰ :** ਸੈ-ਆਪਣੇ ਆਪ ਤੋਂ+ਭੰ. ਪ੍ਰਕਾਸ਼। ਜਿਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੋਇਆ-

੧. ਅਮੋਘ ਦਰਸਨ ਆਜੂਨੀ ਸੰਭਉ ॥
ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥ [ਪੰਨਾ ੧੦੮੨

੨. ਅਕਾਲ ਮੂਰਤਿ ਪਰਤਖਿ ਸੋਇ,
ਨਾਉ ਅਜੂਨੀ ਸੈਭੰ ਭਾਇਆ ॥ [ਭਾ. ਗੁ. ੩੯-੧

**ਗੁਰਪ੍ਰਸਾਦਿ :** ਗੁਰੂ ਦੀ ਕਿਰਪਾ ਨਾਲ।(ਏਕ ਓਅੰਕਾਰ ਦਾ ਗਿਆਨ ਅਤੇ ਦਰਸ਼ਨ-ਪ੍ਰਾਪਤੀ ਗੁਰੂ ਦੀ ਕਿਰਪਾ ਨਾਲ ਹੁੰਦੀ ਹੈ)।

ਗੁਰੂ ਨਾਨਕ ਸਾਹਿਬ ਦੀ ਦ੍ਰਿਸ਼ਟੀ ਵਿਚ 'ਗੁਰੂ' 'ਪਾਰਬ੍ਰਹਮੁ ਪਰਮੇਸਰ' ਹੈ:-

ਅਪਰੰਪਰ ਪਾਰਬ੍ਰਹਮੁ ਪਰਮੇਸਰੁ,
ਨਾਨਕ, ਗੁਰੁ ਮਿਲਿਆ ਸੋਈ ਜੀਉ ॥ [ਪੰਨਾ ੫੯੯

ਕੁਝ ਟੀਕਾਕਾਰ ਅਰਥ ਕਰਨ ਵੇਲੇ ਗੁਰਬਾਣੀ ਦੇ ਲਗਮਾਤਰੀ ਨੇਮਾਂ ਨੂੰ ਅਖੋਂ ਓਹਲੇ ਕਰਕੇ 'ਗੁਰ' ਦਾ ਅਰਥ ਵੱਡਾ ਅਤੇ 'ਪ੍ਰਸਾਦਿ' ਪਦ ਦੇ ਅਰਥ 'ਕਿਰਪਾਲੂ' ਕਰਦੇ ਹਨ, ਜੋ ਕਿ ਗੁਰਬਾਣੀ ਵਿਆਕਰਣ ਨੇਮਾਂ ਦੇ ਵਿਪ੍ਰੀਤ ਹਨ। ਸੋ, 'ਗੁਰਪ੍ਰਸਾਦਿ' ਦੇ ਟਕਸਾਲੀ ਅਰਥ-'ਗੁਰੂ ਦੀ

ਕਿਰਪਾ ਦੁਆਰਾ, ਗੁਰੂ ਦੀ ਕਿਰਪਾ ਨਾਲ' ਕਰਨੇ ਹੀ ਠੀਕ ਹਨ। ਇਸ ਵੀਚਾਰ ਦੀ ਪ੍ਰੋੜਤਾ ਲਈ ਗੁਰਬਾਣੀ ਵਿਚੋਂ ਅਨੇਕਾਂ ਪ੍ਰਮਾਣ ਦਿਤੇ ਜਾ ਸਕਦੇ ਹਨ। ਪ੍ਰੰਤੂ ਪਾਠਕਾਂ ਦੀ ਜਾਣਕਾਰੀ ਲਈ ਕੇਵਲ ਦੋ ਪੰਕਤੀਆਂ ਪ੍ਰਮਾਣ ਵਜੋਂ ਅੰਕਿਤ ਕੀਤੀਆਂ ਹਨ:-

ੳ. ਗੁਰਪ੍ਰਸਾਦਿ ਮੇਰੈ ਮਨਿ ਵਸਿਆ, ਜੋ ਮਾਗਉ ਸੋ ਪਾਵਉ ਰੇ॥ [ਪੰ. ੪੦੪

ਅ. ਗੁਰ ਪ੍ਰਸਾਦਿ ਨਾਨਕ ਇਕੁ ਜਾਤਾ ॥ [ਪੰਨਾ ੨੯੯

## ॥ ਜਪੁ ॥

'ਜਪੁ' ਸ਼ਬਦ ਤੋਂ ਪਹਿਲਾਂ ਅਤੇ ਪਿਛੋਂ ਲਗੀਆਂ ਦੋ ਡੰਡੀਆਂ ਲਗੀਆਂ ਹੋਈਆਂ ਹਨ ਜੋ ਇਸ ਬਾਣੀ ਦਾ ਸੁਤੰਤਰ ਸਿਰਲੇਖ 'ਜਪੁ' ਦਰਸਾਉਂਦੀਆਂ ਹਨ। 'ਜਪੁ' ਦੇ 'ਪ' ਨੂੰ ਲੱਗਾ ਔਂਕੁੜ ਇਕ ਬਚਨ ਪੁਲਿੰਗ ਨਾਵ ਦਾ ਪ੍ਰਤੀਕ ਹੈ। ਇਸ ਦਾ ਉਚਾਰਨ 'ਜਪੋ' ਕਰਨਾ ਮਨਮਤਿ ਹੈ। ਪਾਠਕ ਜੀ! ਜਦੋਂ 'ਜਪੋ' ਉਚਾਰਨ ਹੋਵੇ ਓਦੋਂ ਇਸ ਸ਼ਬਦ ਦਾ ਰੂਪ 'ਜਪਹੁ' ਹੁੰਦਾ ਹੈ, ਜਿਵੇਂ:-

ੳ. ਨਾਮੁ ਜਪਹੁ ਨਾਮੋ ਆਰਾਧਹੁ, ਗੁਰ ਪੂਰੇ ਕੀ ਸਰਨਾਈ ॥ [ਪੰ. ੬੩੦

ਅ. ਜਪਹੁ ਤ ਏਕੋ ਨਾਮਾ ॥ [ਪੰਨਾ ੭੨੮

ਭਾ. ਸੰਤੋਖ ਸਿੰਘ ਜੀ ਲਿਖਦੇ ਹਨ- ਇਸ ਦਾ ਕ੍ਰਿਆਵੀ ਰੂਪ 'ਜਪਿ' ਹਮੇਸ਼ਾਂ ਪਪੇ ਦੀ ਸਿਹਾਰੀ ਨਾਲ ਆਉਂਦਾ ਹੈ। ਸ੍ਰੀ ਗੁਰੂ ਨਾਨਕ ਪ੍ਰਕਾਸ਼ ਦੇ ਉਤਰਾਰਧ ਅਧਿਆਇ 42 ਵਿਚ 'ਜਪੁ' ਬਾਣੀ ਦਾ ਨਾਮ ਰਖਣ ਬਾਰੇ ਇਉਂ ਲਿਖਦੇ ਹਨ:-

ਸੁਨਿ ਸ੍ਰੀ ਅੰਗਦ ਬੰਦਨ ਠਾਨੀ॥ ਬੀਨ ਬੀਨੁ ਨੀਕੇ ਗੁਰਬਾਨੀ ॥
ਆਨਿ ਸੁਨਾਵਨ ਕੀਨਿ ਸੁਹਾਨੀ ॥
ਤਬਿ 'ਜਪੁ' ਨਾਮ ਧਰਯੋ ਗੁਨਖ਼ਾਨੀ ॥੯੫॥

ਗੁਰਬਾਣੀ ਇਸ ਵੀਚਾਰ ਤੇ ਆਪਣੀ ਮੋਹਰ ਛਾਪ ਇਉਂ ਲਾਉਂਦੀ ਹੈ:-

ੳ. ਜਪਿ ਮਨ ਮੇਰੇ ਗੋਵਿੰਦ ਕੀ ਬਾਣੀ ॥
ਸਾਧੂ ਜਨ ਰਾਮੁ ਰਸਨ ਵਖਾਣੀ ॥ [ਪੰਨਾ ੧੯੨

ਅ. ਜਪਿ ਮਨ ਮੇਰੇ ਤੂ ਏਕੋ ਨਾਮੁ ॥
ਸਤਿਗੁਰਿ ਦੀਆ ਮੋ ਕਉ ਏਹੁ ਨਿਧਾਨੁ ॥ [ਪੰਨਾ ੫੫੮

ਸਾਰੀ ਗੁਰਬਾਣੀ ਵਿਚ ਕੇਵਲ ਇਕ ਥਾਂ ਤੇ 'ਜਪੁ' ਨੂੰ ਲਗਾ ਔਕੜ ਜੋ ਸਾਧਾਰਨ ਪਾਠਕਾਂ ਨੂੰ ਕ੍ਰਿਆਵਾਚੀ ਭਾਸਦਾ ਹੈ, ਅਸਲ ਵਿਚ ਉਹ ਵੀ ਵਿਸ਼ੇਸ਼ਣ ਰੂਪ ਦਾ ਸੂਚਕ ਹੈ ਜਿਸਦੇ ਅਰਥ ਹਨ-ਜਪਣ ਯੋਗ। ਇਸ ਬਾਣੀ ਵਿਚ 'ਜਪੁ' ਸਿਰਲੇਖ ਵਜੋਂ ਸੰਗਿਆ ਰੂਪ ਹੈ।



ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ, ਨਾਨਕ, ਹੋਸੀ ਭੀ ਸਚੁ ॥੧॥

ਉਚਾਰਨ ਸੇਧ

**ਫੁਟਕਲ :** 'ਜਪੁ' ਬਾਣੀ ਦਾ ਆਦਿਲਾ ਸਲੋਕੁ ਹੈ। ਇਸ ਦੇ ਨਾਲ ਲੱਗਾ ॥੧॥ ਅੰਕ ਇਸ ਸਲੋਕ ਦੀ ਸੁਤੰਤਰਤਾ ਦਾ ਸੂਚਕ ਹੈ। 'ਸੁਖਮਨੀ' ਬਾਣੀ ਵਿਚ ਵੀ ਇਹ ਸਲੋਕ 'ਭੀ' ਦੀ ਥਾਂ 'ਭਿ' ਦੀ ਵਰਤੋਂ ਨਾਲ ਸੁਭਾਇਮਾਨ ਹੈ, ਵੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ ੨੮੪।

**ਪਦ ਅਰਥ :** ਆਦਿ-ਮੁਢ ਤੋਂ (ਜਗਤ ਉਤਪਤੀ ਤੋਂ ਪਹਿਲਾਂ)। ਸਚੁ-ਸਤਿ, ਸਦੀਵੀ ਹੋਂਦ ਵਾਲਾ। ਜੁਗਾਦਿ-ਜੁਗਾਂ ਦੀ ਹੋਂਦ ਤੋਂ ਪਹਿਲਾਂ। ਭੀ-ਹੁਣ (ਵਰਤਮਾਨ ਕਾਲ ਵਿਚ) ਵੀ। ਨਾਨਕ-ਇਸ ਬਾਣੀ ਦੇ ਕਰਤੇ ਦਾ ਨਾਮ (ਗੁਰਬਾਣੀ ਦੀ ਮੁਹਰ-ਛਾਪ) 'ਅਨਕ ਰਹਿਤ ਪ੍ਰਮਾਤਮ ਜੋਈ॥ ਨਾਨਕ ਨਾਮ ਕਹਾਵੈ ਸੋਈ' (ਗੁਰ ਪ੍ਰਤਾਪ ਸੂਰਜ)। ਹੋਸੀ-ਹੋਵੇਗਾ (ਭਵਿਖਤ ਕਾਲ)।

**ਅਰਥ :** (ੳਅੰਕਾਰ) ਮੁਢ ਤੋਂ (ਭਾਵ ਜਗਤ ਉਤਪਤੀ ਤੋਂ ਪਹਿਲਾਂ), ਜੁਗਾਂ ਦੀ ਹੋਂਦ ਤੋਂ ਪਹਿਲਾਂ ਸਦੀਵੀ ਹੋਂਦ ਵਾਲਾ ਸੀ। ਹੁਣ ਵੀ ਸਦੀਵੀ ਹੋਂਦ ਵਾਲਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਕਰਤਾ ਪੁਰਖ) ਆਉਣ ਵਾਲੇ (ਸਮੇਂ ਵਿਚ) ਭੀ ਸਦੀਵੀ ਹੋਂਦ ਵਾਲਾ ਹੀ ਹੋਵੇਗਾ।੧।

ਸੋਚੈ ਸੋਚਿ ਨ ਹੋਵਈ, ਜੇ ਸੋਚੀ ਲਖ ਵਾਰ ॥
ਚੁਪੈ ਚੁਪ* ਨ ਹੋਵਈ, ਜੇ ਲਾਇ ਰਹਾ ਲਿਵ ਤਾਰ ॥

ਉਚਾਰਨ ਸੇਧ

**ਬਿੰਦੀ ਸਹਿਤ :** ਸੋਚੀਂ, ਰਹਾਂ।

*ਗੁਰਮਤਿ ਵਿਚ ਮੋਨਿ ਦਾ ਵਿਰੋਧ ਹੈ-

1. ਬੋਲੈ ਨਾਹੀ ਹੋਇ ਬੈਠਾ ਮੋਨੀ ॥ ਅੰਤਰਿ ਕਲਪ ਭਵਾਈਐ ਜੋਨੀ॥ (ਪੰਨਾ ੧੩੪੮)
2. ਤਰਵਰ ਸਦੀਵ ਮੌਨ ਸਾਧੇ ਈ ਮਰਤ ਹੈਂ ॥ (ਅਕਾਲ ਉਸਤਤਿ ਪਾ. ੧੦)

**ਪਦ ਅਰਥ :** ਸੋਚਿ-ਸੋਝੀ, ਸਮਝ। ਜੇ ਸੋਚੀ-ਜੇਕਰ ਮੈਂ ਸੋਚਾਂ (ਚਿੰਤਨ ਕਰਾਂ)। ਲਖ ਵਾਰ-ਲੱਖਾਂ ਵਾਰੀ। ਚੁਪੈ-ਚੁੱਪ ਰਹਿਣ ਨਾਲ। ਚੁਪ-ਮਨ ਦੀ ਚੁੱਪ (ਸ਼ਾਂਤੀ)। ਲਾਇ ਰਹਾ- (ਮੈਂ) ਲਾਈ ਰਖਾਂ। ਲਿਵਤਾਰ-ਇਕ-ਟੱਕ ਸਮਾਧੀ (ਤਾੜੀ)।

**ਅਰਥ :** ਜੇ ਮੈਂ ਲੱਖਾਂ ਵਾਰੀ (ਭਾਵ ਮੁੜ ਮੁੜ) ਪਿਆਂ ਸੋਚਾਂ (ਚਿੰਤਨ ਕਰੀ ਜਾਵਾਂ ਪ੍ਰੰਤੂ) ਸੋਚਣ ਨਾਲ (ਜਾਂ ਦਿਮਾਗ਼ੀ ਚਤੁਰਾਈਆਂ ਤੇ ਦਲੀਲਾਂ ਨਾਲ ਉਸ ਅਕਾਲ ਪੁਰਖ ਦੀ) ਸੋਝੀ ਨਹੀਂ ਹੋ ਸਕਦੀ।

ਜੇ ਮੈਂ ਲਿਵ ਦੀ ਤਾਰ (ਭਾਵ ਇਕ-ਟੱਕ ਸਮਾਧੀ) ਲਾਈ ਰੱਖਾਂ (ਤਾਂ ਵੀ) ਚੁੱਪ ਰਹਿਣ ਨਾਲ (ਮਨ ਦੀ) ਚੁੱਪ (ਸ਼ਾਂਤੀ) ਨਹੀਂ ਹੋ ਸਕਦੀ।

ਭੁਖਿਆ ਭੁਖ ਨ ਉਤਰੀ, ਜੇ ਬੰਨਾ ਪੁਰੀਆ ਭਾਰ ॥
ਸਹਸ ਸਿਆਣਪਾ ਲਖ ਹੋਹਿ, ਤ ਇਕ ਨ ਚਲੈ ਨਾਲਿ ॥

ਉਚਾਰਨ ਸੇਧ

**ਬਿੰਦੀ ਸਹਿਤ :** ਭੁਖਿਆਂ, ਬੰਨ੍ਹਾਂ, ਪੁਰੀਆਂ, ਸਿਆਣਪਾਂ, ਹੋਹਿੰ।

**ਪਦ ਅਰਥ :** ਭੁਖਿਆ-ਭੁੱਖੇ ਰਹਿਣ ਨਾਲ। ਭੁਖ-ਪਦਾਰਥਾਂ ਦੀ ਭੁੱਖ। ਬੰਨਾ-ਜੇਕਰ (ਮੈਂ ਪਲੇ ਨਾਲ) ਬੰਨ੍ਹ ਲਵਾਂ। ਪੁਰੀਆ ਭਾਰ-ਨਗਰਾਂ (ਸ਼ਹਿਰਾਂ ਦੇ ਪਦਾਰਥਾਂ ਦੇ) ਭਾਰ, ਢੇਰ। ਸਹਸ-ਹਜ਼ਾਰਾਂ। ਹੋਹਿ-ਹੋਣ।

**ਅਰਥ :** ਜੇ ਮੈਂ (ਚਉਦਾਂ) ਪੁਰੀਆਂ (ਨਗਰਾਂ) ਦੇ (ਵੰਨ ਸੁਵੰਨੇ ਪਦਾਰਥਾਂ ਦੇ) ਭਾਰ ਬੰਨ੍ਹ ਲਵਾਂ (ਤਦ ਵੀ) ਭੁੱਖੇ-ਇੰਦ੍ਰਿਆਂ ਦੀ (ਤ੍ਰਿਸ਼ਨਾ ਰੂਪੀ) ਭੁੱਖ ਨਹੀਂ ਉਤਰ ਸਕਦੀ। (ਜੇ) ਹਜ਼ਾਰਾਂ, ਲੱਖਾਂ (ਵਿਦਿਅਕ) ਸਿਆਣਪਾਂ ਹੋਣ ਤਾਂ (ਵੀ ਆਪਾ-ਪਛਾਨਣ ਵਾਲੀ ਸਿਆਣਪ ਤੋਂ ਬਿਨਾ) ਇਕ (ਸਿਆਣਪ ਵੀ ਰੱਬੀ ਦਰਗਾਹ ਵਿੱਚ) ਨਾਲ ਨਹੀਂ ਜਾਂਦੀ।

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ* ॥**
**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥੧॥**

ਉਚਾਰਨ ਸੇਧ

**ਫੁਟਕਲ :** 'ਰਜ਼ਾ' ਅਰਬੀ ਦਾ ਸ਼ਬਦ ਹੈ; ਜਿਸ ਤੋਂ 'ਰਜ਼ਾਈ' ਦਾ ਉਚਾਰਨ ਹੋਂਦ ਵਿੱਚ ਆਇਆ ਹੈ।

*ਭਾ. ਸੰਤੋਖ ਸਿੰਘ ਜੀ ਨੇ 'ਪਾਲਿ' ਦੇ ਅਰਥ ਪੜਦਾ ਤੇ ਕੰਧ ਨਹੀਂ ਪਰਵਾਨੇ। ਵੇਖੋ ਗਰਬ ਗੰਜਨੀ ਸਟੀਕ ਪੰਨਾ ੧੬-੧੭।

**ਪਦ ਅਰਥ:** ਕਿਵ-ਕਿਸ ਤਰ੍ਹਾਂ। ਸਚਿਆਰਾ-ਸੱਚ ਵਾਲਾ। ਹੋਈਐ-ਹੋ ਸਕੀਦਾ ਹੈ। ਕੂੜੈ-ਝੂਠ ਦੀ। ਪਾਲਿ-ਕੰਧ, ਪੜਦਾ। ਹੁਕਮਿ-ਹੁਕਮ ਵਿੱਚ। ਰਜਾਈ-ਰਜ਼ਾ ਵਾਲਾ।

**ਅਰਥ:** (ਜੇ ਕੋਈ ਪੁਛੇ ਕਿ) ਸੱਚ ਵਾਲਾ ਕਿਵੇਂ ਹੋ ਸਕੀਦਾ ਹੈ? (ਜੀਵਾਤਮਾ ਤੇ ਪਰਮਾਤਮਾ ਵਿੱਚ ਪਈ ਵਿੱਥ ਕਾਰਨ) ਕੂੜ ਦੀ ਕੰਧ ਕਿਵੇਂ ਟੁੱਟ ਸ਼ਕਦੀ ਹੈ? (ਤਾਂ ਇਸ ਦਾ ਉਤਰ ਦੇਂਦੇ ਹੋਏ) ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਜੀਵ ਨੂੰ ਰਜ਼ਾ ਵਾਲੇ (ਅਕਾਲ ਪੁਰਖ ਜੀ ਦੇ) ਹੁਕਮ ਵਿੱਚ ਚਲਣਾ ਚਾਹੀਦਾ ਹੈ, (ਜੋ ਧੁਰੋਂ ਹੀ ਹਰੇਕ ਜੀਵ ਦੇ ਮਸਤਕ ਉਤੇ ਜਨਮਦਿਆਂ ਹੀ) ਨਾਲ ਲਿਖਿਆ (ਹੋਇਆ) ਹੈ।੧।

**ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥**
**ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥**

**ਪਦ ਅਰਥ :** ਹੁਕਮੀ-(ਰੱਬੀ) ਹੁਕਮ ਅਨੁਸਾਰ। ਹੋਵਨਿ-ਹੁੰਦੇ ਹਨ। ਆਕਾਰ-ਵਜੂਦ, ਸਰੀਰ। ਹੁਕਮਿ-ਹੁਕਮ ਅਨੁਸਾਰ। ਵਡਿਆਈ-ਸੋਭਾ।

**ਅਰਥ :** (ਰੱਬੀ) ਹੁਕਮ ਅਨੁਸਾਰ (ਹੀ ਸਾਰੇ) ਸਰੀਰ ਹੋਂਦ ਵਿੱਚ ਆਉਂਦੇ ਹਨ (ਪਰ ਇਹ) ਹੁਕਮ ਬਿਆਨ ਨਹੀਂ ਕੀਤਾ ਜਾ ਸਕਦਾ। (ਰੱਬੀ) ਹੁਕਮ ਅਨੁਸਾਰ ਜੀਵ ਪੈਦਾ ਹੁੰਦੇ ਹਨ, (ਰਬੀ) ਹੁਕਮ ਅਨੁਸਾਰ

(ਹੀ ਉਹਨਾਂ ਨੂੰ ਲੋਕ-ਪਰਲੋਕ ਦੀ) ਸ਼ੋਭਾ ਮਿਲਦੀ ਹੈ।

**ਹੁਕਮੀ ਉਤਮੁ ਨੀਚੁ, ਹੁਕਮਿ ਲਿਖਿ ਦੁਖ ਸੁਖ ਪਾਈਅਹਿ॥**
**ਇਕਨਾ ਹੁਕਮੀ ਬਖਸੀਸ, ਇਕਿ ਹੁਕਮੀ ਸਦਾ ਭਵਾਈਅਹਿ॥**

## ਉਚਾਰਨ ਸੇਧ

ਬਿੰਦੀ ਸਹਿਤ : ਪਾਈਅਹਿਂ, ਭਵਾਈਅਹਿਂ। (ਪਾਈਐ, ਭਵਾਈਐ, ਉਚਾਰਨ ਕਰਨਾ ਠੀਕ ਨਹੀਂ)।

**ਪਦ ਅਰਥ :** ਉਤਮੁ-ਚੰਗਾ। ਨੀਚੁ-ਮੰਦਾ। ਲਿਖਿ-ਲਿਖੇ ਹੋਏ ਹੁਕਮ ਅਨੁਸਾਰ। ਪਾਈਅਹਿ-ਪਾਏ ਜਾਂਦੇ ਹਨ। ਇਕਿ-ਕਈ। ਹੁਕਮੀ-ਹੁਕਮ ਕਰਨ ਵਾਲੇ ਦੀ। ਭਵਾਈਅਹਿ-ਫਿਰਾਏ ਜਾਂਦੇ ਹਨ।

**ਅਰਥ :** (ਰੱਬੀ) ਹੁਕਮ ਅਨੁਸਾਰ (ਕੋਈ ਜੀਵ) ਚੰਗਾ ਹੈ (ਕੋਈ) ਮੰਦਾ ਹੈ, ਲਿਖੇ ਹੋਏ (ਰਬੀਂ) ਹੁਕਮ ਅਨੁਸਾਰ (ਹੀ) ਦੁਖ ਅਤੇ ਸੁਖ ਪਾਏ (ਭੋਗੇ) ਜਾਂਦੇ ਹਨ। ਕਈ (ਜੀਆਂ) ਨੂੰ ਹੁਕਮ ਕਰਨ ਵਾਲੇ ਪ੍ਰਭੂ ਦੀ ਬਖ਼ਸ਼ਿਸ਼ (ਪ੍ਰਾਪਤ ਹੁੰਦੀ ਹੈ, ਓਹ ਸੁਖ ਮਾਣਦੇ ਹਨ), ਕਈ (ਪ੍ਰਭੂ ਦੇ) ਹੁਕਮ ਅਨੁਸਾਰ ਸਦਾ (ਆਵਾਗਉਣ ਦੇ ਚਕਰ ਵਿਚ) ਫਿਰਾਏ ਜਾਂਦੇ ਹਨ।

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥**
**ਨਾਨਕ, ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥**

**ਪਦ ਅਰਥ :** ਅੰਦਰਿ-ਵਿੱਚ। ਹੁਕਮੈ-ਹੁਕਮ ਨੂੰ। ਜੇ ਬੁਝੈ-ਜੇ ਸਮਝ ਲਏ। ਤਾ-ਫਿਰ। ਹਉਮੈ-ਮੈਂ ਮੈਂ (ਅਹੰਕਾਰ ਵਾਲਾ ਬੋਲ)।

**ਅਰਥ :** ਸਭੁ ਕੋਈ (ਭਾਵ ਹਰੇਕ ਜੀਵ, ਅਕਾਲ ਪੁਰਖ਼ ਜੀ ਦੇ) ਹੁਕਮ ਵਿੱਚ ਹੈ, (ਉਸ ਦੇ) ਹੁਕਮ ਤੋਂ ਬਾਹਰ ਕੋਈ (ਜੀਵ ਜੰਤੂ) ਨਹੀਂ ਹੋ ਸਕਦਾ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਜੇ (ਜੀਵ ਰਬੀ) ਹੁਕਮ ਨੂੰ ਸਮਝ ਲਏ, ਫਿਰ (ਉਹ) ਕੋਈ ਵੀ ਮੈਂ ਮੈਂ (ਭਾਵ ਅਹੰਕਾਰ ਵਾਲਾ ਬੋਲ) ਨਹੀਂ ਬੋਲ ਸਕਦਾ ।੨।

**ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥**
**ਗਾਵੈ ਕੋ ਦਾਤਿ ਜਾਣੈ ਨੀਸਾਣੁ ॥**

**ਪਦ ਅਰਥ :** ਗਾਵੈ ਕੋ-ਕੋਈ ਗਾਉਂਦਾ ਹੈ। ਤਾਣੁ-(ਵਾਹਿਗੁਰੂ ਜੀ ਦੇ) ਬਲ ਨੂੰ। ਹੋਵੈ-ਹੁੰਦਾ ਹੈ। ਕਿਸੈ-(ਜਿਸ) ਕਿਸੇ ਪਾਸ। ਨੀਸਾਣੁ-ਨਿਸ਼ਾਨ, ਟਿੱਕਾ।

**ਅਰਥ :** ਕੋਈ (ਜੀਵ ਜਿਸ) ਪਾਸ (ਉਸ ਮਾਲਕ ਦਾ ਬਖ਼ਸ਼ਿਆ ਹੋਇਆਂ ਆਤਮਿਕ) ਬਲ (ਜ਼ੋਰ) ਹੁੰਦਾ ਹੈ, (ਉਹ ਵਾਹਿਗੁਰੂ ਜੀ ਦੇ ਅਸਚਰਜ) ਕਿ ਮਿਲੈ-ਕੀ ਮਿਲਦਾ ਹੈ?

ਕੋਈ (ਜੀਵ ਅਕਾਲ ਪੁਰਖ ਜੀ ਵੱਲੋਂ ਮਿਲੀ) ਦਾਤ ਨੂੰ (ਉਸਦੀ ਬਖ਼ਸ਼ਿਸ਼ ਦਾ) ਚਿੰਨ੍ਹ ਸਮਝ ਕੇ (ਉਸ ਦੇ) ਗੁਣ ਗਾਉਂਦਾ ਹੈ।

**ਗਾਵੈ ਕੋ ਗੁਣ ਵਡਿਆਈਆ ਚਾਰ ॥**
**ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥**

ਉਚਾਰਨ ਸੇਧ

**ਬਿੰਦੀ ਸਹਿਤ :** ਵਡਿਆਈਆਂ।

**ਪਦ ਅਰਥ :** ਚਾਰ-ਸੁੰਦਰ। ਵਿਖਮੁ-ਬਹੁਤ ਔਖਾ, ਕਠਿਨ।

**ਅਰਥ :** ਕੋਈ (ਵਾਹਿਗੁਰੂ ਜੀ ਦੇ ਸ੍ਰੇਸ਼ਟ) ਗੁਣ ਅਤੇ ਸੁੰਦਰ ਵਡਿਆਈਆਂ ਨੂੰ ਗਾਉਂਦਾ ਹੈ।
ਕੋਈ ਵਿਦਿਆ ਦੁਆਰਾ (ਪ੍ਰਭੂ ਦੇ ਗੁਣ) ਗਾਉਂਦਾ ਹੈ, (ਜਿਸ ਦਾ ਅਰਥ) ਵੀਚਾਰ (ਅਰਥਾਤ ਨਿਰਣਾ ਕਰਨਾ) ਬਹੁਤ ਔਖਾ ਹੈ।

**ਗਾਵੈ ਕੋ ਸਾਜਿ ਕਰੇ ਤਨੁ ਖੇਹ ॥**
**ਗਾਵੈ ਕੋ ਜੀਅ ਲੈ ਫਿਰਿ ਦੇਹ ॥**

ਉਚਾਰਨ ਸੇਧ

**ਫੁਟਕਲ :** 'ਜੀਅ' ਸ਼ਬਦ ਦਾ ਉਚਾਰਨ 'ਜੀਆ' ਕਰਨਾ ਅਸ਼ੁੱਧ ਹੈ। 'ਅ' ਦੀ ਮਾਤ੍ਰਾ ਆਵਾਜ਼ ਲਮਕਾਉਣ ਲਈ ਦਰਸਾਈ ਜਾਂਦੀ ਹੈ।

**ਪਦ ਅਰਥ :** ਸਾਜਿ-ਬਣਾ ਕੇ। ਕਰੇ ਤਨੁ ਖੇਹ-ਸਰੀਰ ਨੂੰ ਮਿਟੀ ਨਾਲ ਮਿਲਾ ਦਿੰਦਾ ਹੈ, ਸੁਆਹ ਕਰ ਦਿੰਦਾ ਹੈ ਭਾਵ ਨਾਸ਼ ਕਰ ਦਿੰਦਾ ਹੈ। ਫਿਰਿ-ਮੁੜ ਕੇ, ਫਿਰ। ਦੇਹ-ਦੇਂਦਾ ਹੈ।

**ਅਰਥ :** ਕੋਈ (ਉਸ ਵਾਹਿਗੁਰੂ ਜੀ ਦੇ ਇਸ) ਗੁਣ ਨੂੰ ਗਾਉਂਦਾ ਹੈ ਕਿ (ਉਹ ਸਰੀਰ ਨੂੰ) ਬਣਾ ਕੇ ਫਿਰ ਨਾਸ਼ ਕਰ ਦੇਂਦਾ ਹੈ। ਕੋਈ (ਉਸ ਦੇ) ਗੁਣ (ਇਸ ਲਈ) ਗਾਉਂਦਾ ਹੈ (ਕਿ ਉਹ) ਜੀਵਾਂ (ਦਾ ਸਰੀਰ ਰੂਪੀ ਚੋਲਾ) ਲੈ ਕੇ ਫਿਰ (ਨਵਾਂ ਸਰੀਰ ਬਖ਼ਸ਼) ਦੇਂਦਾ ਹੈ।

**ਗਾਵੈ ਕੋ, ਜਾਪੈ ਦਿਸੈ ਦੂਰਿ ॥**
**ਗਾਵੈ ਕੋ, ਵੇਖੈ ਹਾਦਰਾ ਹਦੂਰਿ ॥**

**ਪਦ ਅਰਥ :** ਜਾਪੈ-(ਇਉਂ) ਜਾਪਦਾ, ਪ੍ਰਤੀਤ ਹੁੰਦਾ ਹੈ। ਦਿਸੈ-ਦਿਸਦਾ ਹੈ। ਦੂਰਿ-ਦੁਰੇਡੇ। ਹਦੂਰਿ-ਹਾਜ਼ਰ ਨਾਜ਼ਰ।

**ਅਰਥ :** ਕੋਈ (ਇਸ ਪਖ ਤੋਂ ਗੁਣ) ਗਾਉਂਦਾ ਹੈ (ਕਿ ਵਾਹਿਗੁਰੂ ਉਸ ਨੂੰ) ਦੂਰ ਦਿਸਦਾ ਪ੍ਰਤੀਤ ਹੁੰਦਾ ਹੈ। ਕੋਈ (ਉਸ ਨੂੰ) ਹਾਜ਼ਰ-ਨਾਜ਼ਰ ਵੇਖਦਾ ਹੈ (ਅਤੇ) ਉਸਦੇ ਗੁਣ ਗਾਉਂਦਾ ਹੈ।

**ਕਥਨਾ ਕਥੀ, ਨ ਆਵੈ ਤੋਟਿ ॥**
**ਕਥਿ ਕਥਿ ਕਥੀ, ਕੋਟੀ ਕੋਟਿ ਕੋਟਿ ॥**

ਉਚਾਰਨ ਸੇਧ

**ਬਿੰਦੀ ਸਹਿਤ:** ਕੋਟੀਂ।

**ਪਦ ਅਰਥ :** ਤੋਟਿ-ਤੋਟ ਵਿਚ, ਭਾਵ ਮੁਕਣ ਵਿੱਚ। ਕਥੀ-ਕਥਨ ਕੀਤੀ। ਕੋਟੀ-ਕ੍ਰੋੜਾਂ (ਬੇਅੰਤ ਦਾਨਿਆਂ ਨੇ)। ਕੋਟਿ-ਕ੍ਰੋੜਾਂ ਵਾਰੀ (ਭਾਵ ਅਨਗਿਣਤ ਵਾਰੀ)।

**ਅਰਥ :** ਕਰੋੜਾਂ ਹੀ ਕਰੋੜਾਂ (ਭਾਵ ਬੇਅੰਤ ਦਾਨਿਆਂ) ਨੇ (ਪ੍ਰਭੂ ਦੇ ਗੁਣਾਂ ਦੀ) ਅਨੇਕ ਵਾਰ ਕਥਾ ਕਥਨ ਕੀਤੀ (ਪਰ ਉਹ ਕਥਾ) ਕਥਨਾਂ (ਵਖਿਆਨਾਂ ਰਾਹੀਂ) ਮੁਕਣ ਵਿਚ ਹੀ ਨਹੀਂ ਆਉਂਦੀ।

## ਦੇਦਾ ਦੇ, ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ॥

### ਉਚਾਰਨ ਸੇਧ

ਬਿੰਦੀ ਸਹਿਤ : ਦੇਂਦਾ, ਲੈਂਦੇ, ਪਾਹਿਂ, ਖਾਹਿਂ।

**ਪਦ ਅਰਥ :** ਦੇਦਾ-ਦੇਣ ਵਾਲਾ ਦਾਤਾ। ਦੇ-ਦੇ ਰਿਹਾ ਹੈ। ਲੈਦੇ-ਲੈਣ ਵਾਲੇ (ਜੀਵ)। ਥਕਿ ਪਾਹਿ-ਥੱਕ ਕੇ ਪੈਂਦੇ (ਲੇਟ ਜਾਂਦੇ) ਹਨ। ਜੁਗੰਤਰਿ-ਜੁਗਾਂ ਜੁਗਾਂ ਵਿੱਚ। ਖਾਹੀ-ਖਾਣ ਵਾਲੇ। ਖਾਹਿ-ਖਾਂਦੇ ਹਨ।

**ਅਰਥ :** ਦੇਣ ਵਾਲਾ (ਦਾਤਾ) ਸਭ ਨੂੰ ਬੇਅੰਤ ਪਦਾਰਥ (ਰੂਪੀ ਦਾਤਾਂ) ਦੇਂਦਾ ਹੈ (ਅਤੇ) ਲੈਣ ਵਾਲੇ (ਜੀਵ ਲੈ ਲੈ ਕੇ) ਥੱਕ ਪੈਂਦੇ ਹਨ। ਖਾਣ ਵਾਲੇ (ਜੀਵ) ਜੁਗਾਂ-ਜੁਗਾਂਤਰਾਂ ਤੋਂ (ਪ੍ਰਭੂ ਦੇ ਦਿਤੇ ਪਦਾਰਥ) ਖਾਂਦੇ (ਆ ਰਹੇ) ਹਨ।

## ਹੁਕਮੀ ਹੁਕਮੁ, ਚਲਾਏ ਰਾਹੁ ॥
## ਨਾਨਕ, ਵਿਗਸੈ ਵੇਪਰਵਾਹੁ ॥੩॥

### ਉਚਾਰਨ ਸੇਧ

ਫੁਟਕਲ : 'ਰਾਹੁ' ਅਤੇ 'ਵੇਪਰਵਾਹੁ' ਨੂੰ 'ਰਾਹੋ' ਅਤੇ 'ਵੇਪਰਵਾਹੋ' ਪੜ੍ਹਨਾ ਅਸ਼ੁੱਧ ਹੈ। 'ਹਾਹੇ' ਨੂੰ ਲਗਾ ਔਂਕੁੜ ਇਕ ਵਚਨ ਪੁਲਿੰਗ ਨਾਵ ਦਾ ਲਖਾਇਕ ਹੈ।

**ਪਦ ਅਰਥ :** ਹੁਕਮੀ-ਹੁਕਮ ਕਰਨ ਵਾਲਾ (ਵਾਹਿਗੁਰੂ)। ਚਲਾਏ-ਚਲਾ ਰਿਹਾ, ਦਸ ਰਿਹਾ ਹੈ। ਰਾਹੁ-ਰਸਤਾ, ਮਰਿਯਾਦਾ। ਵਿਗਸੈ-ਖੁੱਸ਼ ਹੁੰਦਾ ਹੈ।

**ਅਰਥ :** ਹੁਕਮੀ (ਵਾਹਿਗੁਰੂ ਜੀ) ਦਾ ਹੁਕਮ (ਸਾਰੀ ਸ੍ਰਿਸ਼ਟੀ ਦੀ ਮਰਯਾਦਾ ਨੂੰ) ਚਲਾ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ) ਬੇਪਰਵਾਹ (ਕਰਤਾ ਪੁਰਖ) ਆਪਣੀ ਸਾਜੀ ਹੋਈ ਰਚਨਾ ਨੂੰ (ਵੇਖ ਵੇਖ ਕੇ) ਖੁੱਸ਼ (ਅਨੰਦ) ਹੋ ਰਿਹਾ ਹੈ।੩।

## ਸਾਚਾ ਸਾਹਿਬੁ ਸਾਚੁ ਨਾਇ* ਭਾਖਿਆ ਭਉ ਅਪਾਰੁ ॥
## ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥

### ਉਚਾਰਨ ਸੇਧ

ਬਿੰਦੀ ਸਹਿਤ : ਨਾਇਂ, ਆਖਹਿਂ, ਮੰਗਹਿਂ।

*'ਨਾਇ' ਦੇ ਅਰਥ 'ਨਿਆਏ' ਕਰਨੇ ਠੀਕ ਨਹੀਂ।

**ਪਦ ਅਰਥ :** ਸਾਹਿਬੁ-ਮਾਲਕ । ਸਾਚੁ ਨਾਇ-ਸੱਚ ਨਾਮ ਵਾਲਾ। ਭਾਖਿਆ-

ਬੋਲੀ। ਭਾਉ-ਪ੍ਰੇਮ। ਅਪਾਰੁ-ਪਾਰ ਤੋਂ ਰਹਿਤ, ਬੇਅੰਤ। ਆਖਹਿ-ਆਖਦੇ ਹਨ। ਮੰਗਹਿ-ਮੰਗਦੇ ਹਨ। ਦੇਹਿ ਦੇਹਿ-ਦਿਉ ਦਿਉ।

**ਅਰਥ :** (ਉਹ ਪਰਮਾਤਮਾ) ਸੱਚੇ ਨਾਮ ਵਾਲਾ ਹੈ (ਜਿਸ ਕਰਕੇ) ਸੱਚਾ ਸਾਹਿਬੁ ਹੈ, (ਉਸ ਦੀ) ਬੋਲੀ ਪ੍ਰੇਮ ਹੈ ਜੋ ਪਾਰ ਤੋਂ ਰਹਿਤ (ਭਾਵ ਬੇਅੰਤ) ਹੈ। (ਸਾਰੇ ਜੀਵ ਉਸ ਦੇ ਗੁਣਾਂ ਨੂੰ) ਆਖਦੇ ਹਨ ਅਤੇ ਉਸ ਦਾਤੇ ਪਾਸੋਂ ਦਾਤਾਂ) ਮੰਗਦੇ ਹਨ (ਇਉਂ ਜਾਚਨਾ ਕਰਦੇ ਹਨ ਕਿ ਸੱਚੇ ਸਾਹਿਬ ਜੀਓ! ਆਹ ਚੀਜ਼) ਦਿਉ (ਔਹ ਵਸਤੂ) ਦਿਉ। (ਫਿਰ) ਦਾਤਾ ਜੀ (ਮੰਗਤਿਆਂ ਦੀ ਬੇਨਤੀ ਸੁਣ ਕੇ ਆਪਣੀ ਇਛਾ ਅਨੁਸਾਰ ਸਭ ਨੂੰ) ਦਾਤ (ਦੀ ਬਖ਼ਸ਼ਿਸ਼) ਕਰਕੇ (ਨਿਹਾਲ ਕਰਦੇ ਹਨ)।

**ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥**
**ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥**

ਉਚਾਰਨ ਸੇਧ

ਬਿੰਦੀ ਸਹਿਤ : ਮੁਹੌਂ, ਏਵੈਂ।

**ਪਦ ਅਰਥ :** ਫੇਰਿ-ਫਿਰ। ਅਗੈ-ਸਾਹਮਣੇ, ਸਨਮੁਖ। ਜਿਤੁ-ਜਿਸ ਕਰਕੇ। ਮੁਹੌ-ਮੂੰਹ ਤੋਂ। ਬੋਲਣੁ-ਬੋਲ, ਬਚਨ।

**ਅਰਥ :** (ਜਗਿਆਸੂ ਦਰਸ਼ਨ-ਜੁਗਤੀ ਪੁਛਦਾ ਹੈ ਦਸੋ?) ਫਿਰ (ਅਜਿਹੇ ਦਾਤੇ) ਦੇ ਸਨਮੁਖ ਕਿਹੜੀ ਵਸਤੂ ਰਖੀ ਜਾਏ ਜਿਸ ਕਰਕੇ (ਉਸ ਸਾਹਿਬ ਦਾ) ਦਰਬਾਰ ਦਿਸ ਪਵੇ? ਮੂੰਹ ਤੋਂ ਕੀ ਬੋਲ ਬੋਲਿਆ ਜਾਏ ਜਿਸ ਨੂੰ ਸੁਣ ਕੇ (ਸਾਡੇ ਨਾਲ) ਪਿਆਰ ਕਰਨ ਲਗ ਪਏ?

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥**
**ਕਰਮੀ ਆਵੈ ਕਪੜਾ ਨਦਰੀ ਮੋਖ ਦੁਆਰੁ ॥**
**ਨਾਨਕ, ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥**

ਉਚਾਰਨ ਸੇਧ

ਫੁਟਕਲ: (੧)'ਨਦਰੀ' ਦਾ ਉਚਾਰਨ ਬਿੰਦੇ ਸਹਿਤ 'ਨਦਰੀਂ' ਕਰਨਾ ਅਸ਼ੁੱਧ ਹੈ। (੨) ਅੰਮ੍ਰਿਤ ਸ਼ਬਦ ਨੂੰ ਅੰਮ੍ਰਤ ਪੜ੍ਹਨਾ ਅਸ਼ੁੱਧ ਹੈ। ਸਿਹਾਰੀ ਦਾ ਉਚਾਰਨ ਕਰਨਾ ਜ਼ਰੂਰੀ ਹੈ।

**ਪਦ ਅਰਥ :** ਅੰਮ੍ਰਿਤ ਵੇਲਾ-ਪਰਭਾਤ ਦਾ ਸਮਾਂ, ਰਾਤ ਦਾ ਰਹਿੰਦਾ ਪਿਛਲਾ ਪਹਿਰ। ਕਰਮੀ-ਕਰਮਾਂ (ਭਾਗਾਂ) ਨਾਲ। ਆਵੈ-ਆਉਂਦਾ, ਪ੍ਰਾਪਤ ਹੁੰਦਾ ਹੈ। ਕਪੜਾ-(ਸਰੀਰ ਰੂਪੀ) ਕਪੜਾ ਭਾਵ ਮਨੁਖਾ ਜਨਮ। ਨਦਰੀ-(ਮਿਹਰ ਦੀ) ਨਜ਼ਰ ਨਾਲ। ਮੋਖਦੁਆਰੁ-ਮੁਕਤੀ ਦਾ ਦਰਵਾਜ਼ਾ। ਏਵੈ-ਇਸ ਤਰ੍ਹਾਂ। ਜਾਣੀਐ-ਜਾਣਨਾ (ਸਮਝਣਾ) ਚਾਹੀਦਾ ਹੈ। ਆਪੇ-ਆਪ ਹੀ। ਸਚਿਆਰੁ-ਸਤ ਸਰੂਪ।

**ਅਰਥ :** (ਪਿਛੇ ਆਏ ਪ੍ਰਸ਼ਨ ਦਾ ਉਤਰ ਗੁਰਦੇਵ ਜੀ ਆਪ ਹੀ ਦੇਂਦੇ ਹਨ ਕਿ ਨਿਰੰਕਾਰੀ ਦਰਬਾਰ ਦੇ ਦਰਸ਼ਨਾਂ ਲਈ) ਅੰਮ੍ਰਿਤ ਵੇਲਾ ਹੋਵੇ, ਸਚ ਰੂਪ ਨਾਮ (ਦਾ ਜਾਪ) ਹੋਵੇ ਵਡਿਆਈਆਂ ਦਾ ਵੀਚਾਰ (ਕੀਤਾ ਜਾਏ ਇਹ

ਉਸ ਪ੍ਰਭੂ ਅਗੇ ਭੇਟਾ ਵਜੋਂ) ਰਖਿਆ ਜਾਏ।

ਭਾਗਾਂ ਨਾਲ (ਸਰੀਰ ਰੂਪੀ) ਕਪੜਾ (ਭਾਵ ਮਨੁਖਾ ਜਨਮ) ਮਿਲਦਾ ਹੈ (ਅਤੇ ਉਸ ਕਰਤਾ-ਪੁਰਖ ਦੀ ਸਵੱਲੀ) ਨਜ਼ਰ ਨਾਲ ਮੁਕਤੀ ਦਾ ਦੁਆਰਾ (ਲਭਦਾ ਹੈ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਜਗਿਆਸੂ ਨੂੰ) ਇਉਂ ਸਮਝਣਾ ਚਾਹੀਦਾ ਹੈ ਕਿ ਸਭ (ਪਾਸੇ ਉਹ) ਸਚਿਆਰ ਆਪਿ ਹੀ ਆਪਿ ਹੈ।੪।

**ਥਾਪਿਆ ਨ ਜਾਇ, ਕੀਤਾ ਨ ਹੋਇ ॥**
**ਆਪੇ ਆਪਿ ਨਿਰੰਜਨੁ ਸੋਇ ॥**

**ਪਦ ਅਰਥ :** ਥਾਪਿਆ-ਸਥਾਪਤ ਕੀਤਾ ਹੋਇਆ, ਮੂਰਤੀਮਾਨ। ਨਿਰਜੰਨੁ-ਮਾਇਆ ਦੀ ਕਾਲਖ ਤੋਂ ਰਹਿਤ। ਸੋਇ-ਉਹ (ਪਰਮਾਤਮਾ)।

**ਅਰਥ :** (ਉਹ ਨਿਰੰਕਾਰ ਕਿਸੇ ਵਿਅਕਤੀ ਦਾ) ਕੀਤਾ (ਬਣਾਇਆ ਹੋਇਆ ਨਹੀਂ ਅਤੇ) ਨਾ ਹੀ (ਉਹ ਮੂਰਤੀ ਵਾਂਗ ਕਿਸੇ ਅਸਥਾਨ ਤੇ) ਸਥਾਪਤ ਕੀਤਾ ਜਾ ਸਕਦਾ। ਉਹ (ਪ੍ਰਭੂ ਜੋ) ਮਾਇਆ ਦੀ ਕਾਲਖ ਤੋਂ ਰਹਿਤ ਹੈ, ਆਪਣੇ ਆਪ ਤੋਂ (ਸੁਤੇ ਹੀ ਪ੍ਰਕਾਸ਼ਮਾਨ ਹੋਇਆ) ਹੈ।

**ਜਿਨਿ ਸੇਵਿਆ, ਤਿਨਿ ਪਾਇਆ ਮਾਨੁ ॥**
**ਨਾਨਕ, ਗਾਵੀਐ ਗੁਣੀ ਨਿਧਾਨੁ ॥**

**ਪਦ ਅਰਥ :** ਜਿਨਿ-ਜਿਸ (ਜਗਿਆਸੂ) ਨੇ। ਤਿਨਿ-ਉਸ ਨੇ। ਮਾਨੁ-ਆਦਰ, ਵਡਿਆਈ। ਗੁਣੀ ਨਿਧਾਨੁ-ਗੁਣਾਂ ਦਾ ਖ਼ਜ਼ਾਨਾ।

**ਅਰਥ :** ਜਿਸ (ਜੀਵ) ਨੇ (ਉਸ ਅਲੱਖ ਨਿਰੰਜਨ ਦੀ) ਸੇਵਾ ਕੀਤੀ ਹੈ, ਉਸਨੇ (ਹਰ ਪ੍ਰਕਾਰ ਦਾ) ਆਦਰ-ਮਾਣ ਪ੍ਰਾਪਤ ਕੀਤਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਹ ਪ੍ਰਭੂ ਸਮੂਹ) ਗੁਣਾਂ ਦਾ ਖ਼ਜ਼ਾਨਾ ਹੈ (ਇਸ ਲਈ ਪਿਆਰ ਨਾਲ ਉਸ ਦਾ ਜੱਸ) ਗਾਇਨ ਕਰਨਾ ਚਾਹੀਦਾ ਹੈ।

**ਗਾਵੀਐ ਸੁਣੀਐ, ਮਨਿ ਰਖੀਐ ਭਾਉ ॥**
**ਦੁਖੁ ਪਰਹਰਿ, ਸੁਖੁ ਘਰਿ ਲੈ ਜਾਇ ॥**

ਉਚਾਰਨ ਸੇਧ

**ਫੁਟਕਲ :** 'ਪਰਹਰਿ' ਜੁੜਤ ਪਦ ਹੈ, ਇਸ ਦਾ ਉਚਾਰਨ 'ਪਰਿ ਹਰਿ' ਪਦ ਛੇਦ ਕਰਕੇ ਕਰਨਾ ਠੀਕ ਨਹੀਂ ਹੈ।

**ਪਦ ਅਰਥ :** ਮਨਿ-ਮਨ ਵਿੱਚ। ਭਾਉ-ਪ੍ਰੇਮ। ਪਰਹਰਿ-ਪਰੇ, ਦੂਰ ਕਰਕੇ। ਘਰਿ-ਹਿਰਦੇ ਅੰਦਰ।

**ਅਰਥ :** (ਉਸ ਵਾਹਿਗੁਰੂ ਦਾ ਨਾਮ) ਗਾਉਣਾ ਸੁਣਨਾ ਚਾਹੀਦਾ ਹੈ (ਅਤੇ ਆਪਣੇ) ਮਨ ਵਿੱਚ (ਉਸ ਪ੍ਰਤੀ ਪ੍ਰੇਮ) ਪਿਆਰ ਰਖਣਾ ਚਾਹੀਦਾ ਹੈ। (ਇਸ ਤਰ੍ਹਾਂ ਹਉਮੈ ਰੂਪੀ) ਦੁਖ ਦੂਰ ਕਰਕੇ (ਨਾਮ ਰੂਪੀ ਸੱਚਾ) ਸੁੱਖ

(ਆਪਣੇ ਹਿਰਦੇ ਰੂਪੀ) ਘਰ ਅੰਦਰ ਲੈ ਜਾਈਦਾ ਹੈ।

**ਗੁਰਮੁਖਿ ਨਾਦੰ ਗੁਰਮੁਖਿ ਵੇਦੰ, ਗੁਰਮੁਖਿ ਰਹਿਆ ਸਮਾਈ॥**
**ਗੁਰੁ ਈਸਰੁ, ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥**
**ਜੇ ਹਉ ਜਾਣਾ, ਆਖਾ ਨਾਹੀ ਕਹਣਾ ਕਥਨੁ ਨ ਜਾਈ॥**
**ਗੁਰਾ! ਇਕ ਦੇਹਿ ਬੁਝਾਈ ॥**
**ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ॥ ੫ ॥**

ਉਚਾਰਨ ਸੇਧ

**ਬਿੰਦੀ ਸਹਿਤ :** ਆਖਾਂ, ਨਾਹੀਂ, ਜੀਆਂ, ਮੈਂ।
**ਫੁਟਕਲ :** (੧) 'ਗੁਰਾ' ਪਦ ਦਾ ਉਚਾਰਨ 'ਗੁਰਾਂ' ਨਹੀਂ ਕਰਨਾ।
(੨) 'ਬੁਝਾਈ' ਤੇ 'ਜਾਈ' ਦਾ ਉਚਾਰਨ ਬਿੰਦੀ ਰਹਿਤ ਕਰਨਾ ਹੈ।
(੩) 'ਨ' ਨੂੰ 'ਨਾਹ' ਉਚਾਰਨਾ ਅਸ਼ੁੱਧ ਹੈ, ਭਾਵ 'ਨ' ਜ਼ੋਰ ਨਾਲ ਨਹੀਂ ਉਚਾਰਨਾ।

**ਪਦ ਅਰਥ :** ਗੁਰਮੁਖਿ-ਗੁਰੂ (ਦੁਆਰਾ)। ਨਾਦੰ-ਆਤਮਿਕ ਧੁਨੀ ਵਾਲਾ ਸ਼ਬਦ। ਵੇਦੰ-ਬੇਦ, ਗਿਆਨ ਧੁਨੀ ਵਾਲਾ। ਗੁਰਮੁਖਿ-ਗੁਰੂ ਵਿਚ। ਸਮਾਈ-ਸਮਾਇਆ, ਆਪਣਾ ਆਪਾ ਸਮੋਇਆ। ਈਸਰੁ-ਸ਼ਿਵ ਜੀ। ਗੋਰਖੁ-ਵਿਸ਼ਨੂੰ। ਬਰਮਾ-ਬ੍ਰਹਮਾ। ਪਾਰਬਤੀ-ਸ਼ਿਵਜੀ ਦੀ ਇਸਤਰੀ। ਮਾਈ-ਮਾਇਆ, ਲਛਮੀ। ਜੇ ਹਉ ਜਾਣਾ-ਜੇ ਮੈਂ ਜਾਣਦਾ ਹੋਵਾਂ। ਆਖਾ ਨਾਹੀ-ਦੱਸਾਂ ਨਾਂ। ਗੁਰਾ-ਹੇ ਗੁਰੂ (ਪਰਮੇਸ਼ਰ ਜੀ!)। ਇਕ-ਇਕ (ਗਲ)। ਦੇਹਿ ਬੁਝਾਈ-ਸਮਝਾ ਦਿਉ। ਸੋ-ਤਾਂ ਜੋ, ਇਹ ਗੱਲ। ਮੈ-ਮੈਨੂੰ।

**ਅਰਥ :** ਗੁਰੂ ਜੀ ਦੇ (ਪਾਵਨ) ਮੁਖਾਰਬਿੰਦ ਤੋਂ (ਉਚਾਰਿਆ ਹੋਇਆ) ਨਾਦ (ਮੇਰੇ ਲਈ ਆਤਮਿਕ ਧੁਨੀ ਵਾਲਾ) ਸ਼ਬਦ ਹੈ, ਗੁਰੂ ਜੀ ਦੇ (ਪਾਵਨ) ਮੁਖਾਰਬਿੰਦ ਤੋਂ (ਉਚਾਰਨ ਕੀਤਾ ਗਿਆਨ ਧੁਨੀ ਵਾਲਾ ਸ਼ਬਦ ਹੀ ਮੇਰੇ ਲਈ) ਵੇਦ ਹੈ (ਕਿਉਂਕਿ) ਗੁਰੂ ਜੀ ਦੇ ਮੁਖਵਾਕ ਵਿਚ (ਅਕਾਲ ਪੁਰਖ ਆਪ) ਸਮਾਅ ਰਹਿਆ ਹੈ। ਗੁਰੂ ਹੀ (ਮੇਰੇ ਲਈ) ਸ਼ਿਵ ਜੀ ਹੈ, ਗੁਰੂ ਹੀ (ਮੇਰੇ ਲਈ) ਵਿਸ਼ਨੂੰ ਹੈ, ਗੁਰੂ ਹੀ (ਮੇਰੇ ਲਈ) ਬ੍ਰਹਮਾ ਹੈ, ਗੁਰੂ ਹੀ ਮੇਰੇ ਲਈ) ਪਾਰਬਤੀ (ਸ਼ਿਵ ਜੀ ਦੀ ਇਸਤਰੀ) ਹੈ (ਅਤੇ) ਗੁਰੂ ਹੀ (ਮੇਰੇ ਲਈ ਮਾਈ) ਲਛਮੀ (ਆਦਿ ਸ਼ਕਤੀ) ਹੈ।

(ਹੇ ਪਿਆਰਿਓ! ਗੁਰੂ-ਪਰਮੇਸ਼ਰ ਬੇਅੰਤ ਹੈ) ਜੇ ਮੈਂ (ਉਸਦੀ ਰੂਪ-ਰੇਖਾ) ਜਾਣਦਾ ਹੋਵਾਂ ਤਾਂ (ਤੁਹਾਨੂੰ) ਦੱਸਾਂ ਨਾਂ? (ਅਸਲੀਅਤ ਇਹ ਹੈ ਕਿ ਉਸ ਬਾਰੇ ਕੋਈ) ਕਥਨ ਆਖਿਆ ਨਹੀਂ ਜਾ ਸਕਦਾ। "ਕਥਨ ਕਹਣ ਕਉ ਸੋਝੀ ਨਾਹੀ, ਜੋ ਪੇਖੈ ਤਿਸੁ ਬਣਿ ਆਵੈ" (ਪੰਨਾ ੮੮੩)

(ਇਸ ਲਈ ਮੈਂ ਤਾਂ ਇਹ ਅਰਦਾਸਿ ਕਰਦਾ ਹਾਂ) ਹੇ ਗੁਰ-ਪਰਮੇਸ਼ਰ ਜੀ ! (ਮੈਨੂੰ) ਇਕ (ਤੱਤ੍ਵ ਗਲ) ਸਮਝਾ ਦਿਉ ਕਿ ਸਾਰੇ ਜੀਆਂ ਦਾ (ਕੇਵਲ ਤੂੰ ਹੀ) ਇਕੋ-ਇੱਕ ਦਾਤਾ ਹੈਂ, ਸੋ,(ਇਹ ਗਲ) ਮੈਨੂੰ ਵਿਸਰ ਨਾ

ਜਾਵੇ।੫।

ਭਾਵ ਗੁਰੂ ਬਾਬਾ ਜੀ ਸਿਵਾਏ ਪਾਰਬ੍ਰਹਮ ਪਰਮੇਸ਼ਰ ਦੇ ਕਿਸੇ ਦੇਵੀ ਦੇਵਤੇ ਨੂੰ ਗੁਰੂ ਨਹੀਂ ਮੰਨਦੇ "ਸਭਿ ਨਾਦ ਬੇਦ ਗੁਰਬਾਣੀ ॥ ਮਨ ਰਾਤਾ ਸਾਰਿਗਪਾਣੀ॥ (ਰਾਮਕਲੀ ਮਹਲਾ ੫, ਪੰਨਾ ੮੭੯) ਅਤੇ 'ਗੁਰਮੁਖਿ ਨਾਦ ਬੇਦ ਬੀਚਾਰ' (ਪੰਨਾ ੧੦੫੮) ਭਾਵ ਗੁਰੂ ਦੀ ਵੀਚਾਰ ਹੀ ਨਾਦ ਤੇ ਵੇਦ ਹੈ। ਗੁਰਬਾਣੀ ਦਾ ਪ੍ਰਮਾਣੀਕ ਸਿਧਾਂਤ ਹੈ।) ਕਈ ਪ੍ਰੇਮੀ 'ਗੁਰਾ ਇਕ ਦੇਹਿ ਬੁਝਾਈ' ਵਾਲੀ ਪੰਗਤੀ ਵਿਚ 'ਗੁਰਾ' ਅਤੇ 'ਸੋ' ਪਦ ਦਾ ਪ੍ਰਯੋਗ ਵੇਖ ਕੇ ਸੋਚਣ ਲਗ ਜਾਂਦੇ ਹਨ ਕਿ ਗੁਰੂ ਨਾਨਕ ਦੇਵ ਜੀ ਦਾ ਗੁਰੂ ਕੋਈ ਦੇਹਧਾਰੀ ਸੀ, ਫਿਰ ਉਸ ਦਾ ਨਾਂ ਕੀ ਸੀ? ਕੀ ਉਹ ਨਿਰਅਕਾਰ ਹਸਤੀ ਸੀ?। ਗੁਰੂ ਨਾਨਕ ਦੇਵ ਜੀ ਨੇ ਗੁਰੂ ਪਦ ਦਾ ਪ੍ਰਯੋਗ ਕੇਵਲ 'ਜਪੁ' ਬਾਣੀ ਵਿਚ ਹੀ ਨਹੀਂ ਕੀਤਾ, ਅਜਿਹੀ ਵਰਤੋਂ ਦੇ ਦਰਸ਼ਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਪੰਨਾ 14, 17, 36, 59, 72, 142, 462, 463, 466, 599, 878, 907, 937, 941, 946 ਅਤੇ 1043 ਉਤੇ ਗੁਰੂ ਨਾਨਕ ਦੇਵ ਜੀ ਦੀ ਰਚਨਾ ਚੋਂ ਕੀਤੇ ਜਾ ਸਕਦੇ ਸਨ। ਸੰਤ ਰੇਣ ਆਦਿ ਵਿਅਕਤੀਆਂ ਨੂੰ ਗੁਰੂ ਨਾਨਕ ਦੇਵ ਜੀ ਦਾ ਗੁਰੂ ਕਲਪਣਾ ਮਹਾਨ ਅਗਿਆਨਤਾ ਹੈ। ਗੁਰੂ ਨਾਨਕ ਦੇਵ ਜੀ ਦੇ ਪਾਵਨ ਮੁਖਾਰਬਿੰਦ ਤੋਂ ਉਚਾਰਨ ਕੀਤੇ ਵਾਕ-

> ਤਤੁ ਨਿਰੰਜਨੁ ਜੋਤਿ ਸਬਾਈ, ਸੋਹੰ ਭੇਦੁ ਨ ਕੋਈ ਜੀਉ ॥
> ਅਪਰੰਪਰ ਪਾਰਬ੍ਰਹਮੁ ਪਰਮੇਸਰੁ
> ਨਾਨਕ, ਗੁਰੁ ਮਿਲਿਆ ਸੋਈ ਜੀਉ ॥੫॥੧੧॥ [ਪੰਨਾ ੫੯੯

ਅਥਵਾ ਗੁਰ ਪਰਮੇਸਰ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ॥ [ਪੰ. ੮੭੮ ਤੋਂ ਬਾਅਦ ਕਿਸੇ ਪ੍ਰਕਾਰ ਦੀ ਪੁਸ਼ਟੀ ਦੀ ਲੋੜ ਹੀ ਨਹੀਂ ਰਹਿੰਦੀ।

**ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥**
**ਜੇਤੀ ਸਿਰਠਿ ਉਪਾਈ ਵੇਖਾ, ਵਿਣੁ ਕਰਮਾ ਕਿ ਮਿਲੈ, ਲਈ॥**

### ਉਚਾਰਨ ਸੇਧ

**ਬਿੰਦੀ ਸਹਿਤ :** ਨਾਵਾਂ, ਭਾਵਾਂ, ਕਰੀਂ, ਵੇਖਾਂ, ਕਰਮਾਂ, ਲਈਂ।

**ਫੁਟਕਲ :** 'ਸਿਰਠਿ ਨੂੰ 'ਸ੍ਰਿਸਟਿ' ਪੜ੍ਹਨਾ ਮਨਮਤਿ ਹੈ। ਇਥੇ 'ਨਾਇ' ਦਾ ਸ਼ੁੱਧ ਉਚਾਰਨ 'ਨ੍ਹਾਇ' ਹੈ।

**ਪਦ ਅਰਥ :** ਤੀਰਥਿ-ਤੀਰਥ ਉਤੇ। ਨਾਵਾ-(ਮੈਂ) ਨ੍ਹਾਵਾਂ, ਇਸ਼ਨਾਨ ਕਰਾਂ। ਵਿਣੁ ਭਾਣੇ-ਬਿਨਾ ਚੰਗੇ ਲਗੇ। ਨਾਇ-(ਮੈਂ) ਨਹਾ ਕੇ ਕੀ ਕਰਾਂ? ਸਿਰਠਿ-ਸ੍ਰਿਸ਼ਟੀ, ਰਚਨਾ। ਉਪਾਈ-ਪੈਦਾ ਕੀਤੀ ਹੋਈ। ਕਰਮਾ-ਭਾਗਾਂ ਤੋਂ ਬਿਨਾਂ। ਮਿਲੈ-ਕੀ ਮਿਲਦਾ ਹੈ?। ਲਈ-(ਮੈਂ ਵੀ ਲੈ) ਲਵਾਂ।

**ਅਰਥ :** (ਹੇ ਭਾਈ ! ਮੈਂ ਕਿਸੇ) ਤੀਰਥ ਉਤੇ (ਤਾਂ) ਨ੍ਹਾਵਾਂ, (ਇਸ਼ਨਾਨ

ਕਰਾਂ) ਜੇ ਉਸ (ਪਰਮੇਸ਼ਰ) ਨੂੰ ਚੰਗਾ ਲੱਗਾਂ। ਬਿਨਾਂ (ਉਸ ਨੂੰ) ਚੰਗਾ ਲੱਗੇ (ਮੈਂ) ਇਸ਼ਨਾਨ ਕਰਕੇ ਕੀ ਕਰਾਂ? (ਭਾਵ ਮੈਨੂੰ ਅਜਿਹੇ ਇਸ਼ਨਾਨ ਦੀ ਲੋੜ ਹੀ ਨਹੀਂ)।

ਮੈਂ ਜਿਤਨੀ ਸ੍ਰਿਸ਼ਟੀ ਪੈਦਾ (ਕੀਤੀ) ਹੋਈ ਵੇਖਦਾ ਹਾਂ, ਬਿਨਾਂ ਭਾਗਾਂ ਤੋਂ (ਕਿਸੇ ਨੂੰ) ਕੀ ਮਿਲਦਾ ਹੈ (ਜੋ ਮੈਂ ਵੀ) ਲੈ ਲਵਾਂ? (ਭਾਵ ਕਿਰਤ ਕਰਮਾਂ ਅਨੁਸਾਰ ਹੀ ਭਾਗ ਪ੍ਰਾਪਤ ਹੁੰਦਾ ਹੈ) ਗੁਰਵਾਕ ਹਨ- ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ॥ ਕਰਮਾ ਉਪਰਿ ਨਿਬੜੈ, ਜੇ ਲੋਚੈ ਸਭ ਕੋਇ' (ਪੰਨਾ ੧੫੭)

**ਮਤਿ ਵਿਚਿ ਰਤਨ ਜਵਾਹਰ ਮਾਣਿਕ**
**ਜੇ ਇਕ ਗੁਰ ਕੀ ਸਿਖ ਸੁਣੀ ॥**
**ਗੁਰਾ ! ਇਕ ਦੇਹਿ ਬੁਝਾਈ ॥**
**ਸਭਨਾ ਜੀਆ ਕਾ ਇਕੁ ਦਾਤਾ**
**ਸੋ ਮੈ ਵਿਸਰਿ ਨ ਜਾਈ ॥ ੬ ॥**

ਉਚਾਰਨ ਸੇਧ

ਬਿੰਦੀ ਸਹਿਤ : ਸੁਣੀਂ, ਜੀਆਂ।

ਪਦ ਅਰਥ : ਮਤਿ-ਬੁੱਧੀ ਵਿੱਚ। ਰਤਨ-ਲਾਲ। ਜਵਾਹਰ ਮਾਣਿਕ-ਹੀਰੇ ਮੋਤੀ (ਭਾਵ ਅਮੋਲਕ ਦੈਵੀ ਗੁਣ)। ਸਿਖ-ਸਿਖਿਆ। ਸੁਣੀ-(ਮੈਂ) ਸੁਣ ਲਵਾਂ।

ਅਰਥ : (ਤੱਤ ਵਾਲੀ ਗੱਲ ਇਹ ਹੈ) ਜੇ ਸਤਿਗੁਰੂ ਦੀ ਇਕ ਸਿਖਿਆ (ਸ਼ੁੱਧ-ਭਾਵਨੀ ਨਾਲ) ਸੁਣੀ ਜਾਏ (ਤਾਂ ਜੀਵ ਦੀ) ਬੁਧੀ ਵਿੱਚ (ਹੀ) ਲਾਲ-ਹੀਰੇ ਮੋਤੀ (ਭਾਵ ਅਮੋਲਕ ਦੈਵੀ ਗੁਣ ਪ੍ਰਗਟ ਹੋ ਜਾਂਦੇ ਹਨ)।

(ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ) ਹੇ ਗੁਰੂ ਜੀ ! (ਮੈਨੂੰ) ਇੱਕ (ਗੱਲ ਭਾਵ ਸਿਖਿਆ) ਸਮਝਾਅ ਦਿਉ (ਭਾਵ ਦ੍ਰਿੜ ਕਰਾ ਦਿਉ ਕਿ) ਸਾਰੇ ਜੀਆਂ ਦਾ ਇੱਕ ਦਾਤਾ ਹੈ, ਉਹ ਮੈਨੂੰ ਭੁੱਲ ਨਾ ਜਾਵੇ।੬।

**ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥**
**ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥**

ਉਚਾਰਨ ਸੇਧ

ਬਿੰਦੀ ਸਹਿਤ : ਨਵਾਂ, ਖੰਡਾਂ ।

ਪਦ ਅਰਥ : ਆਰਜਾ-ਉਮਰ। ਦਸੂਣੀ-ਦਸ ਗੁਣਾਂ। ਖੰਡਾਂ-(ਧਰਤੀ ਦੇ) ਨੌ ਹਿੱਸਿਆਂ ਵਿੱਚ। ਜਾਣੀਐ-ਜਾਣਿਆ ਜਾਂਦਾ ਹੋਵੇ।

ਅਰਥ : ਜੇ (ਕਿਸੇ ਮਨੁੱਖ ਦੀ) ਉਮਰ ਚਾਰ ਜੁੱਗਾਂ (ਜਿਤਨੀ ਹੀ ਨਹੀਂ ਸਗੋਂ) ਦਸ ਗੁਣਾਂ ਹੋਰ (ਭਾਵ ਚਾਲੀ ਜੁੱਗਾਂ ਜਿਤਨੀ) ਹੋ ਜਾਵੇ। (ਉਹ ਮਨੁੱਖ ਧਰਤੀ ਦੇ) ਨੌਂ ਹਿੱਸਿਆਂ (ਭਾਵ ਸਾਰੇ ਸੰਸਾਰ) ਵਿਚ ਜਾਣਿਆ ਜਾਂਦਾ

ਹੋਵੇ (ਭਾਵ ਪ੍ਰਸਿਧ ਹੋਵੇ, ਉਸਦੇ ਸਤਿਕਾਰ ਲਈ) ਸਭ ਕੋਈ (ਉਸ ਦੇ) ਨਾਲ ਤੁਰੇ।

ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥

ਉਚਾਰਨ ਸੇਧ

**ਬਿੰਦੀ ਸਹਿਤ :** ਨਾਉਂ।

**ਪਦ ਅਰਥ :** ਕੀਰਤਿ–ਵਡਿਆਈ, ਸੋਭਾ। ਜਗਿ–ਸੰਸਾਰ ਵਿੱਚ। ਲੇਇ–ਲੈ ਲਵੇ। ਤਿਸੁ–ਉਸ (ਵਾਹਿਗੁਰੂ)। ਨਦਰਿ–ਦ੍ਰਿਸ਼ਟੀ ਵਿੱਚ। ਵਾਤ–ਸਾਰ, ਖ਼ਬਰ। ਕੇ–ਕੋਈ।

**ਅਰਥ :** (ਜੇ ਉਹ) ਚੰਗਾ ਨਾਮ ਰਖਵਾ ਕੇ ਸੰਸਾਰ ਵਿੱਚ ਸ਼ੋਭਾ ਤੇ ਵਡਿਆਈ (ਖੱਟ) ਲਵੇ, ਜੇਕਰ ਉਹ ਪਰਮਾਤਮਾ ਦੀ ਮਿਹਰ ਵਾਲੀ ਨਜ਼ਰ ਵਿਚ ਨਹੀਂ ਆਉਂਦਾ ਤਾਂ (ਉਸ ਦੀ) ਕੋਈ ਖ਼ਬਰ–ਸਾਰ ਤਕ ਨਹੀਂ ਪੁਛਦਾ (ਭਾਵ ਨਦਰ ਵਿਹੂਣੇ ਮਨੁੱਖ ਨੂੰ ਕੋਈ ਮੂੰਹ ਮਥੇ ਹੀ ਨਹੀਂ ਲਾਉਂਦਾ)।

ਕੀਟਾ ਅੰਦਰਿ ਕੀਟੁ ਕਰਿ, ਦੋਸੀ ਦੋਸੁ ਧਰੇ ॥
ਨਾਨਕ, ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥੭॥

ਉਚਾਰਨ ਸੇਧ

**ਬਿੰਦੀ ਸਹਿਤ :** ਕੀਟਾਂ, ਗੁਣਵੰਤਿਆਂ।

**ਪਦ ਅਰਥ :** ਕੀਟਾ–ਕੀੜਿਆਂ (ਨੀਚਾਂ)। ਕੀਟੁ–ਕੀੜਾ (ਨੀਚ)। ਕਰਿ–ਕਰਕੇ। ਦੋਸੀ–ਅਪਰਾਧੀ। ਧਰੇ–(ਅਪਰਾਧ) ਥਪ ਦੇਣ। ਨਿਰਗੁਣਿ–ਗੁਣਾਂ ਤੋਂ ਸਖਣੇ। ਗੁਣਵੰਤਿਆ–ਗੁਣਵਾਨਾਂ ਨੂੰ। ਗੁਣ ਦੇ–ਗੁਣ ਦੇ (ਸਕਦਾ ਹੋਵੇ)। ਤਿਸੁ–ਉਸ (ਪਰਮਾਤਮਾ) ਨੂੰ।

**ਅਰਥ :** (ਅਜਿਹਾ ਨਦਰਿ–ਵਿਹੂਣਾ ਆਦਮੀ) ਕੀੜਿਆਂ (ਭਾਵ ਨੀਚ ਆਦਮੀਆਂ) ਵਿੱਚ (ਵੀ ਸਭ ਤੋਂ ਨੀਵਾਂ) ਕੀੜਾ ਕਰਕੇ (ਮੰਨਿਆ ਜਾਂਦਾ ਹੈ), ਅਪਰਾਧੀ (ਮਨੁੱਖ ਵੀ ਉਸ ਉਤੇ ਅਪਰਾਧੀ ਪੁਣੇ ਦਾ) ਦੋਸ਼ ਥੋਪਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਅਕਾਲ ਪੁਰਖ ਜਿਥੇ ਅਜਿਹੇ) ਗੁਣਾਂ ਤੋਂ ਸਖਣੇ (ਮਨੁੱਖਾਂ ਵਿੱਚ) ਗੁਣ (ਪੈਦਾ) ਕਰਦਾ ਹੈ (ਉਥੇ) ਗੁਣਵਾਨਾਂ ਨੂੰ (ਪਹਿਲਾਂ ਨਾਲੋਂ ਵੀ ਵਿਸ਼ੇਸ਼) ਗਣ (ਪਦਾਨ) ਕਰਦਾ ਹੈ।

(ਪ੍ਰੰਤੂ ਸੰਸਾਰ ਵਿੱਚ) ਇਹੋ ਜਿਹਾ ਕੋਈ (ਵਿਅਕਤੀ) ਨਹੀਂ ਦਿਸਦਾ ਜਿਹੜਾ ਉਸ (ਪਰਮਾਤਮਾ) ਨੂੰ ਕੋਈ ਗੁਣ ਦੇ ਸਕੇ। (ਕਿਉਂਕਿ

ਕੇਵਲ ਪ੍ਰਭੂ ਹੀ ਸਰਬ ਗੁਣ ਸਪੰਨ ਹੈ, ਜੋ ਸਭ ਨੂੰ ਗੁਣ ਬਖ਼ਸ਼ਣ ਵਾਲਾ ਹੈ)।੭।

**ਸੁਣਿਐ ਸਿਧ ਪੀਰ ਸੁਰਿ ਨਾਥ ॥**

**ਸੁਣਿਐ ਧਰਤਿ ਧਵਲ ਆਕਾਸ ॥**

**ਪਦ ਅਰਥ :** ਸੁਣਿਐ-(ਮਨ ਕਰਕੇ ਨਾਮੁ) ਸੁਣਨ ਨਾਲ। ਸਿਧ-ਸ਼ਕਤੀਵਾਨ ਪੁਰਸ਼। ਪੀਰ-ਮੁਸਲਮਾਨੀ ਮਤ ਅਨੁਸਾਰ ਧਾਰਮਿਕ ਆਗੂ ਪੈਗ਼ੰਬਰ। ਸੁਰਿ-ਦੇਵ ਸੰਪਦਾ ਵਾਲੇ (ਪਵਿਤ੍ਰ ਜੀਵਨ ਵਾਲੇ)।। ਨਾਥ-ਵੱਡੇ ਜੋਗੀ। ਧਰਤਿ-ਧਰਤੀ। ਧਵਲ- ਫਰਜ਼ੀ ਚਿੱਟਾ ਬਲਦ ਭਾਵ ਆਸਰਾ। ਆਕਾਸ-ਆਸਮਾਨ।

**ਅਰਥ:**(ਮਨ ਕਰਕੇ ਪਰਮਾਤਮਾ ਦਾ ਨਾਮ) ਸੁਣਨ ਨਾਲ, ਸਿਧ (ਸ਼ਕਤੀਵਾਨ ਪੁਰਸ਼) ਪੀਰ, (ਮੁਸਲਮਾਨੀ ਮਤ ਦੇ ਪੈਗ਼ੰਬਰ, ਅਉਲੀਏ), ਦੇਵ ਸੰਪਦਾ ਦੇ (ਪਵਿਤਰ ਜੀਵਨ ਵਾਲੇ ਜੋਗਮਤ ਦੇ) ਵੱਡੇ ਜੋਗੀ (ਬਣ ਸਕੀਦਾ ਹੈ)'ਨਾਇ ਸੁਣਿਐ ਸਭੁ ਸਿਧਿ ਹੈ, ਰਿਧਿ ਪਿਛੈ ਆਵੈ' (ਪੰ. ੧੨੪੦)।

(ਮਨ ਕਰਕੇ ਪਰਮਾਤਮਾ ਦਾ ਨਾਮ) ਸੁਣਨ ਨਾਲ (ਇਹ ਗਿਆਨ ਹੋ ਜਾਂਦਾ ਹੈ ਕਿ) ਧਰਤੀ ਤੇ ਆਕਾਸ਼ ਦਾ ਆਸਰਾ ਬਲਦ (ਨਹੀਂ ਪ੍ਰਭੂ ਆਪ ਹੈ)।

**ਸੁਣਿਐ ਦੀਪ ਲੋਅ ਪਾਤਾਲ ॥**

**ਸੁਣਿਐ ਪੋਹਿ ਨ ਸਕੈ ਕਾਲੁ ॥**

**ਪਦ ਅਰਥ :** ਦੀਪ-ਚੌਹਾਂ ਪਾਸਿਓਂ ਪਾਣੀ ਨਾਲ ਘਿਰੇ ਹੋਏ, ਟਾਪੂ। ਲੋਅ-ਲੋਕ। ਪਾਤਾਲ-ਧਰਤੀ ਹੇਠ ਵਸਣ ਵਾਲੇ। ਪੋਹਿ-ਪੋਂਹਦਾ। ਕਾਲੁ-ਮੌਤ।

**ਅਰਥ :** (ਨਾਮੁ) ਸੁਣਨ ਨਾਲ (ਉਸ ਮਹਾਨ ਸ਼ਕਤੀ ਦਾ ਗਿਆਨ ਹੋ ਜਾਂਦਾ ਹੈ ਜੋ) ਟਾਪੂਆਂ, (ਸਾਰੇ) ਬ੍ਰਹਮੰਡਾਂ, ਧਰਤੀਆਂ ਹੇਠ ਵਸਣ ਵਾਲੇ ਲੋਕਾਂ (ਵਿੱਚ ਵਿਆਪਕ ਹੈ)।

(ਮਨ ਕਰਕੇ ਨਾਮੁ) ਸੁਣਨ ਨਾਲ (ਜਮ) ਕਾਲ ਪੋਹ (ਛੋਹ) ਨਹੀਂ ਸਕਦਾ।

**ਨਾਨਕ ਭਗਤਾ ਸਦਾ ਵਿਗਾਸੁ ॥**

**ਸੁਣਿਐ ਦੂਖ ਪਾਪ ਕਾ ਨਾਸੁ ॥੮॥**

**ਪਦ ਅਰਥ :** ਭਗਤਾ-ਭਗਤਾਂ (ਬੰਦਗੀ ਕਰਨ ਵਾਲਿਆਂ) ਨੂੰ। ਵਿਗਾਸੁ-ਖੇੜਾ। ਨਾਸੁ-ਖ਼ਾਤਮਾ।

**ਅਰਥ :** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਰੱਬੀ) ਭਗਤਾਂ ਅੰਦਰ ਸਦਾ ਹੀ (ਨਾਮ) ਸਿਮਰਨ (ਸਦਕਾ ਸਚਾ ਆਤਮਿਕ) ਖੇੜਾ (ਬਣਿਆ ਰਹਿੰਦਾ ਹੈ)। (ਮਨ ਕਰਕੇ ਨਾਮੁ) ਸੁਣਨ ਨਾਲ (ਸਾਰੇ) ਦੁੱਖਾਂ ਤੇ ਪਾਪਾਂ ਦਾ ਨਾਸ਼ (ਹੋ ਜਾਂਦਾ ਹੈ)।੮।

**ਸੁਣਿਐ ਈਸਰੁ ਬਰਮਾ ਇੰਦੁ ॥**

**ਸੁਣਿਐ ਮੁਖਿ ਸਾਲਾਹਣ ਮੰਦੁ ॥**

ਉਚਾਰਨ ਸੇਧ

ਫੁਟਕਲ : 'ਸਾਲਾਹਣ ਮੰਦੁ' ਜੁੜਤ ਪਦ ਨਹੀਂ, ਇਸ ਲਈ ਪਦ ਛੇਦ ਕਰਕੇ ਉਚਾਰਨਾ ਚਾਹੀਦਾ ਹੈ।

ਪਦ ਅਰਥ : ਈਸਰੁ-ਸ਼ਿਵ। ਬਰਮਾ-ਬ੍ਰਹਮਾ। ਇੰਦੁ-ਇੰਦਰ ਦੇਵਤਾ। ਮੁਖਿ-ਮੂੰਹ ਦੁਆਰਾ। ਸਾਲਾਹਣ-ਸਿਫਤਾਂ। ਮੰਦੁ-ਮੰਦਾ, ਨੀਚ (ਪੁਰਸ਼)।

ਅਰਥ : (ਮਨ ਕਰਕੇ ਵਾਹਿਗੁਰੂ ਨਾਮੁ) ਸੁਣਨ ਨਾਲ ਸੁਤੇ ਹੀ (ਇਹ ਗਿਆਨ ਹੋ ਜਾਂਦਾ ਹੈ ਕਿ) ਸ਼ਿਵ ਜੀ, ਬ੍ਰਹਮਾ ਅਤੇ ਇੰਦਰ (ਆਦਿਕ ਦੇਵਤੇ ਨਾਮ ਸ਼ਕਤੀ ਨਾਲ ਹੀ ਹੋਂਦ ਵਿੱਚ ਆਏ ਹਨ)।

(ਨਾਮੁ ਮਨ ਕਰਕੇ) ਸੁਣਨ ਨਾਲ ਭੈੜਾ (ਆਦਮੀ ਵੀ ਆਪਣੇ) ਮੂੰਹ ਦੁਆਰਾ (ਪਰਮਾਤਮਾ ਦੀਆਂ) ਸਿਫਤਾਂ (ਕਰਨ ਜੋਗ ਬਣ ਜਾਂਦਾ ਹੈ)।

**ਸੁਣਿਐ, ਜੋਗ ਜੁਗਤਿ ਤਨਿ ਭੇਦ ॥**
**ਸੁਣਿਐ, ਸਾਸਤ ਸਿਮ੍ਰਿਤਿ ਵੇਦ ॥**

ਪਦ ਅਰਥ : ਜੋਗ ਜੁਗਤਿ-ਜੁੜਨ ਦੀ ਜੁਗਤੀ। ਤਨਿ-ਸਰੀਰ ਦੇ ਅੰਦਰਲੇ ਰਾਜ਼ (ਭਾਵ ਸ੍ਵੈ-ਸਰੂਪ ਦੀ ਲਖਤਾ)। ਸਾਸਤ-ਹਿੰਦੂ ਧਰਮ ਦੇ ਛੇ ਸ਼ਾਸਤਰ। ਸਿਮ੍ਰਿਤਿ-ਹਿੰਦੂ ਧਰਮ ਦੀਆਂ ਸਿਮਰਤੀਆਂ ਜਿਨ੍ਹਾਂ ਦੀ ਗਿਣਤੀ ਕਈ ਪ੍ਰਕਾਰ ਦਸੀ ਜਾਂਦੀ ਹੈ। ਵੇਦ-ਹਿੰਦੂ ਧਰਮ ਦੇ ਚਾਰ ਵੇਦ (ਰਿਗ, ਯੁਜਰ, ਅਥਰਬਣ ਅਤੇ ਸ਼ਾਮ)।

ਅਰਥ : (ਮਨ ਕਰਕੇ ਨਾਮੁ) ਸੁਣਨ ਨਾਲ (ਜੋਗ) ਜੁੜਨ ਦੀ ਜੁਗਤੀ (ਅਤੇ) ਸਰੀਰ ਦੇ ਅੰਦਰਲੇ (ਗੁਪਤ) ਭੇਦਾਂ ਬਾਰੇ (ਚਾਨਣ ਹੋ ਜਾਂਦਾ ਹੈ)। (ਮਨ ਕਰਕੇ ਨਾਮੁ) ਸੁਣਨ ਨਾਲ ਸ਼ਾਸਤਰਾਂ, ਸਿਮਰਤੀਆਂ ਅਤੇ ਵੇਦਾਂ (ਬਾਰੇ ਗਿਆਨ ਹੋ ਜਾਂਦਾ ਹੈ ਕਿ ਇਹਨਾਂ ਦੇ ਪਠਨ-ਪਾਠਨ ਨਾਲ ਪ੍ਰਭੂ ਨਾਲ ਪਈਆਂ ਮਨ ਦੀਆਂ ਵਿੱਥਾਂ ਨਹੀਂ ਮਿਟ ਸਕਦੀਆਂ- 'ਪੜੇ ਰੇ ਸਗਲ ਬੇਦ ਨਹ ਚੂਕੈ ਮਨ ਭੇਦ, ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ' (ਪੰਨਾ ੬੮੭)।

**ਨਾਨਕ, ਭਗਤਾ ਸਦਾ ਵਿਗਾਸੁ ॥**
**ਸੁਣਿਐ, ਦੂਖ ਪਾਪ ਕਾ ਨਾਸੁ ॥੯॥**

ਅਰਥ : ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਰਬੀ) ਭਗਤਾਂ ਦੇ (ਹਿਰਦੇ ਅੰਦਰ) ਸਦਾ ਹੀ (ਨਾਮ-ਸਿਮਰਨ ਸਦਕਾ ਸਦੀਵੀ ਆਤਮਿਕ) ਖੇੜਾ ਬਣਿਆ ਰਹਿੰਦਾ ਹੈ। (ਮਨ ਕਰਕੇ ਨਾਮੁ) ਸੁਣਨ ਨਾਲ ਦੁਖਾਂ ਅਤੇ ਪਾਪਾਂ ਦਾ ਨਾਸ਼ (ਹੋ ਜਾਂਦਾ ਹੈ)।੯।

**ਸੁਣਿਐ, ਸਤੁ ਸੰਤੋਖੁ ਗਿਆਨੁ ॥**
**ਸੁਣਿਐ, ਅਠਸਠਿ ਕਾ ਇਸਨਾਨੁ ॥**

ਉਚਾਰਨ ਸੇਧ

ਫੁਟਕਲ : 'ਇਸਨਾਨੁ' ਦਾ ਸ਼ੁੱਧ ਉਚਾਰਨ 'ਇਸ਼ਨਾਨ' ਹੈ।

ਪਦ ਅਰਥ:ਸਤੁ-ਸਚ। ਸੰਤੋਖੁ-ਸਬਰ (ਸਤੁ ਸੰਤੋਖੁ ਗਿਆਨੁ ਧਿਆਨੁ ਪਿਆਰੇ, ਜਿਸ ਨੋ ਨਦਰਿ ਕਰੇ॥ (ਪੰਨਾ ੬੪੧)। ਗਿਆਨੁ-ਚਾਨਣ। ਅਠਸਠਿ-ਅਠਾਹਠ (68 ਤੀਰਥ)।

ਅਰਥ : (ਮਨ ਕਰਕੇ ਨਾਮ) ਸੁਣਨ ਨਾਲ ਸੱਚ (ਆਚਰਨ), ਸਬਰ (ਆਦਿ ਸ੍ਰੇਸ਼ਟ ਗੁਣਾਂ ਦਾ) ਗਿਆਨ (ਚਾਨਣ ਪ੍ਰਾਪਤ ਹੋ ਜਾਂਦਾ ਹੈ)। (ਮਨ ਕਰਕੇ ਨਾਮੁ) ਸੁਣਨ ਨਾਲ ਅਠਾਹਠ ਤੀਰਥਾਂ ਦਾ ਇਸ਼ਨਾਨ (ਹੋ ਜਾਂਦਾ ਹੈ)।

**ਸੁਣਿਐ, ਪੜਿ ਪੜਿ ਪਾਵਹਿ ਮਾਨੁ ॥**
**ਸੁਣਿਐ, ਲਾਗੈ ਸਹਜਿ ਧਿਆਨੁ ॥**

ਉਚਾਰਨ ਸੇਧ

ਬਿੰਦੀ ਸਹਿਤ : ਪਾਵਹਿਂ।

ਫੁਟਕਲ : 'ਪੜਿ ਪੜਿ' ਨੂੰ 'ਪੜ੍ਹਿ ਪੜ੍ਹਿ' ਪੜ੍ਹਨਾ ਚਾਹੀਦਾ ਹੈ।
'ਗੁਰ ਪਰਸਾਦੀ ਵਿਦਿਆ ਵੀਚਾਰੈ, ਪੜਿ ਪੜਿ ਪਾਵੈ ਮਾਨੁ॥' (ਪੰ. ੧੩੨੯)

ਪਦ ਅਰਥ : ਪੜਿ-ਪੜ੍ਹ ਪੜ੍ਹ ਕੇ (ਨਾਮ-ਬਾਣੀ ਦਾ ਅਭਿਆਸ ਕਰਕੇ)। ਮਾਨੁ-ਸਤਿਕਾਰ, ਵਡਿਆਈ। ਸਹਜਿ-ਅਡੋਲ ਅਵਸਥਾ ਵਿੱਚ।

ਅਰਥ : (ਮਨ ਕਰਕੇ ਨਾਮ) ਸੁਣਨ ਨਾਲ (ਗੁਰਬਾਣੀ ਦਾ) ਪਾਠ (ਅਭਿਆਸ) ਕਰ ਕਰਕੇ (ਜੀਵ ਰੂਪੀ ਜਗਿਆਸੂ ਸੱਚਾ) ਮਾਣ ਪਾਉਂਦੇ ਹਨ। (ਮਨ ਕਰਕੇ ਨਾਮੁ) ਸੁਣਨ ਨਾਲ ਸਹਜ (ਅਡੋਲ-ਅਵਸਥਾ) ਵਿਚ (ਸੁਤੇ ਹੀ ਪ੍ਰਭੂ ਦਾ) ਧਿਆਨ ਲਗ ਜਾਂਦਾ ਹੈ।

**ਨਾਨਕ, ਭਗਤਾ ਸਦਾ ਵਿਗਾਸੁ ॥**
**ਸੁਣਿਐ, ਦੂਖ ਪਾਪ ਕਾ ਨਾਸੁ ॥੧੦॥**

ਉਚਾਰਨ ਸੇਧ

ਬਿੰਦੀ ਸਹਿਤ : ਭਗਤਾਂ।

ਅਰਥ : ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਭਗਤਾਂ ਦੇ (ਹਿਰਦੇ ਅੰਦਰ) ਸਦਾ ਹੀ (ਨਾਮ ਸਿਮਰਨ ਦਾ) ਖੇੜਾ (ਬਣਿਆ ਰਹਿੰਦਾ ਹੈ)। (ਨਾਮੁ) ਸੁਣਨ ਨਾਲ (ਸਾਰੇ) ਦੁੱਖਾਂ ਅਤੇ ਪਾਪਾਂ ਦਾ ਨਾਸ਼ (ਹੋ ਜਾਂਦਾ ਹੈ)।੧੦।

**ਸੁਣਿਐ, ਸਰਾ ਗੁਣਾ ਕੇ ਗਾਹ ॥**
**ਸੁਣਿਐ, ਸੇਖ ਪੀਰ ਪਾਤਿਸਾਹ ॥**

ਉਚਾਰਨ ਸੇਧ

ਬਿੰਦੀ ਸਹਿਤ : ਸਰਾਂ।

ਫੁਟਕਲ : 'ਸੇਖ' ਦਾ ਉਚਾਰਨ 'ਸ਼ੇਖ' ਹੈ। 'ਪਾਤਿਸਾਹ' ਨੂੰ 'ਪਾਤਿਸ਼ਾਹ' ਉਚਾਰਨਾ ਹੀ ਠੀਕ ਹੈ।

ਪਦ ਅਰਥ : ਸਰਾ-ਸਮੁੰਦਰਾਂ ਦੇ। ਗਾਹ-ਗਾਹ ਲਈਦਾ ਹੈ, ਅਰਥਾਤ ਬੇਅੰਤ ਗੁਣਾਂ ਦਾ ਜਾਣੂੰ-ਪਛਾਣੂੰ ਹੋ ਜਾਈਦਾ ਹੈ।

**ਅਰਥ :** (ਮਨ ਕਰਕੇ ਨਾਮ) ਸੁਣਨ ਨਾਲ, ਬੇਅੰਤ ਗੁਣਾਂ ਦੇ ਸਮੁੰਦਰਾਂ ਨੂੰ ਗਾਹ ਲਈਦਾ ਹੈ (ਅਰਥਾਤ ਆਤਮਿਕ ਗੁਣਾਂ ਦਾ ਧਾਰਨੀ ਬਣ ਜਾਈਦਾ ਹੈ)। (ਮਨ ਕਰਕੇ ਨਾਮੁ) ਸੁਣਨ ਨਾਲ ਸ਼ੇਖਾਂ, (ਧਾਰਮਿਕ ਆਗੂਆਂ) ਪੀਰਾਂ, ਅਤੇ (ਦੁਨਿਆਵੀ) ਪਾਤਸ਼ਾਹਾਂ (ਦੀ ਸਥਿਤੀ ਬਾਰੇ ਸਹਿਜੇ ਹੀ ਗਿਆਨ ਪ੍ਰਾਪਤ ਹੋ ਜਾਂਦਾ ਹੈ)।

**ਸੁਣਿਐ, ਅੰਧੇ ਪਾਵਹਿ ਰਾਹੁ ॥**
**ਸੁਣਿਐ, ਹਾਥ ਹੋਵੈ ਅਸਗਾਹੁ ॥**

ਉਚਾਰਨ ਸੇਧ

ਬਿੰਦੀ ਸਹਿਤ : ਪਾਵਹਿਂ।

ਫੁਟਕਲ : 'ਰਾਹੋ' ਤੇ 'ਅਸਗਾਹੋ' ਉਚਾਰਨ ਅਸ਼ੁੱਧ ਹੈ ਕਿਉਂਕਿ 'ਰਾਹੁ' ਅਤੇ 'ਅਸਗਾਹੁ' ਦੇ ਹਾਹੇ ਨੂੰ ਲਗਾ ਔਂਕੜ ਇਕ ਵਚਨ ਦਾ ਸੂਚਕ ਹੈ।

ਪਦ ਅਰਥ : ਹਾਥ-ਡੂੰਘਿਆਈ ਦਾ ਥਾਹ, ਥਲਾ। ਅਸਗਾਹੁ-ਅਥਾਹ।

**ਅਰਥ :** (ਮਨ ਕਰਕੇ ਨਾਮੁ) ਸੁਣਨ ਨਾਲ (ਮਨ ਦੇ) ਅੰਧੇ (ਅਗਿਆਨੀ ਮਨੁੱਖ ਭੀ ਗਿਆਨ ਦਾ) ਰਸਤਾ ਲਭ ਲੈਂਦੇ ਹਨ। (ਨਾਮੁ) ਸੁਣਨ ਨਾਲ (ਵਾਹਿਗੁਰੂ ਜੀ ਦੇ) ਅਥਾਹ (ਗੁਣਾਂ ਦੀ) ਥਾਹ (ਪਾ ਲਈਦੀ ਹੈ)।

**ਨਾਨਕ ਭਗਤਾ ਸਦਾ ਵਿਗਾਸੁ ॥**
**ਸੁਣਿਐ ਦੂਖ ਪਾਪ ਕਾ ਨਾਸੁ ॥੧੧॥**

**ਅਰਥ :** ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਭਗਤਾਂ ਦੇ (ਹਿਰਦੇ) ਅੰਦਰ ਸਦਾ ਹੀ (ਨਾਮ ਸਿਮਰਨ ਦਾ) ਖੇੜਾ ਬਣਿਆ ਰਹਿੰਦਾ ਹੈ। (ਨਾਮੁ) ਸੁਣਨ ਨਾਲ (ਸਾਰੇ) ਦੁਖਾਂ ਅਤੇ ਪਾਪਾਂ ਦਾ ਨਾਸ਼ (ਹੋ ਜਾਂਦਾ ਹੈ)।੧੧।

**ਮੰਨੇ ਕੀ ਗਤਿ, ਕਹੀ ਨ ਜਾਇ ॥**
**ਜੇ ਕੋ ਕਹੈ, ਪਿਛੈ ਪਛੁਤਾਇ ॥**

ਪਦ ਅਰਥ : ਮੰਨੇ-(ਮਨ ਕਰਕੇ ਨਾਮ) ਮੰਨਣ ਵਾਲੇ ਦੀ। ਗਤਿ-ਹਾਲਤ, ਅਵਸਥਾ।

**ਅਰਥ :** (ਮਨ ਬਚਨ ਕਰਕੇ ਵਾਹਿਗੁਰੂ ਦਾ ਨਾਮੁ) ਮੰਨਣ ਵਾਲੇ (ਜਗਿਆਸੂ) ਦੀ ਅਵਸਥਾ (ਪੂਰੀ ਤਰ੍ਹਾਂ) ਆਖੀ ਨਹੀਂ ਜਾ ਸਕਦੀ। ਜੇ ਕੋਈ (ਉਸ ਅਵਸਥਾ ਬਾਰੇ ਅਟਕਲਪਚੂ ਗਲ) ਦੱਸੇ (ਤਾਂ ਉਸ ਨੂੰ) ਪਿਛੋਂ ਪਛਤਾਉਣਾ ਪੈਂਦਾ ਹੈ (ਕਿਉਂਕਿ ਉਹ ਪੂਰੀ ਤਰ੍ਹਾਂ ਦਸ ਨਹੀਂ ਸਕਦਾ)।

**ਕਾਗਦਿ ਕਲਮ ਨ ਲਿਖਣਹਾਰੁ ॥**
**ਮੰਨੇ ਕਾ, ਬਹਿ ਕਰਨਿ ਵੀਚਾਰੁ ॥**

ਪਦ ਅਰਥ : ਕਾਗਦਿ-ਕਾਗਜ਼ ਉਤੇ। ਲਿਖਣਹਾਰੁ-ਲਿਖਾਰੀ। ਬਹਿ-ਬੈਠ ਕੇ। ਕਰਨਿ-ਕਰਦੇ ਹਨ।

ਅਰਥ : (ਮਨ ਕਰਕੇ ਨਾਮੁ) ਮੰਨਣ ਵਾਲੇ (ਜਗਿਆਸੂ ਦੇ ਜੀਵਨ ਬਾਰੇ ਦਾਨੇ ਲੋਕ ਸਭਾਵਾਂ ਵਿੱਚ) ਬੈਠ ਕੇ ਵੀਚਾਰ ਕਰਦੇ ਹਨ। (ਮਨ ਬਚਨ ਕਰਕੇ ਨਾਮ ਮੰਨਣ ਵਾਲੇ ਦੀ ਅਵਸਥਾ ਨੂੰ) ਕਾਗਜ਼ ਉਤੇ (ਲਿਖਣ ਵਾਲੀ) ਨਾ (ਕੋਈ ਕਲਮ ਹੈ (ਅਤੇ) ਨਾ (ਕੋਈ) ਲਿਖਾਰੀ (ਲਿਖ ਸਕਦਾ ਹੈ "ਬਸੁਧ ਕਾਗਦ ਬਨ ਰਾਜ ਕਲਮਾ, ਲਿਖਣ ਕਉ ਜੇ ਹੋਇ ਪਵਨ॥ ਬੇਅੰਤ ਅੰਤੁ ਨ ਜਾਇ ਪਾਇਆ, ਗਹੀ ਨਾਨਕ ਚਰਣ ਸਰਨ" ਪੰਨਾ ੪੫੮)।

**ਐਸਾ ਨਾਮੁ ਨਿਰੰਜਨੁ ਹੋਇ ॥**
**ਜੇ ਕੋ, ਮੰਨਿ ਜਾਣੈ ਮਨਿ ਕੋਇ ॥੧੨॥**

ਪਦ ਅਰਥ : ਨਿਰੰਜਨੁ-ਮਾਇਆ ਦੀ ਕਾਲਖ ਤੋਂ ਰਹਿਤ (ਵਾਹਿਗੁਰੂ)। ਮੰਨਿ ਜਾਣੈ-ਮੰਨਣਾ ਜਾਣੇ। ਮਨਿ-ਮਨ ਕਰਕੇ।

ਅਰਥ : ਮਾਇਆ ਦੀ ਕਾਲਖ ਤੋਂ ਰਹਿਤ (ਪ੍ਰਭੂ ਦਾ) ਨਾਮੁ ਇਹੋ (ਜਿਹਾ ਸੁਖਦਾਈ) ਹੁੰਦਾ ਹੈ (ਪਰ) ਜੇ ਕੋਈ (ਸਹੀ ਅਰਥਾਂ ਵਿੱਚ ਨਾਮ ਨੂੰ) ਮਨ ਕਰਕੇ ਮੰਨਣਾ ਜਾਣੇ।੧੨।

**ਮੰਨੈ ਸੁਰਤਿ ਹੋਵੈ ਮਨਿ ਬੁਧਿ॥ ਮੰਨੈ ਸਗਲ ਭਵਣ ਕੀ ਸੁਧਿ॥**

ਪਦ ਅਰਥ : ਮੰਨੈ-(ਨਾਮ) ਮੰਨਣ ਵਾਲਾ। ਸੁਰਤਿ-(ਅਗੰਮੀ) ਸੋਝੀ। ਮਨਿ-ਮਨ ਵਿਚ। ਬੁਧਿ-ਬੁੱਧੀ ਵਿੱਚ (ਗਿਆਨ ਸ਼ਕਤੀ)। ਭਵਣ-ਸਾਰੇ ਭਵਨਾਂ ਦੀ (ਭਾਵ ਸਾਰੇ ਲੋਕਾਂ ਦੀ)। ਸੁਧਿ-ਸੋਝੀ, ਅੰਤਰਜਾਮਤਾ।

ਅਰਥ : (ਨਾਮ) ਮੰਨਣ ਵਾਲੇ (ਜਗਿਆਸੂ) ਦੇ ਮਨ ਅਤੇ ਬੁੱਧੀ ਵਿਚ (ਇਕ ਅਗੰਮੀ) ਸੋਝੀ (ਪੈਦਾ) ਹੋ ਜਾਂਦੀ ਹੈ। (ਨਾਮੁ) ਮੰਨਣ ਵਾਲੇ (ਜਗਿਆਸੂ ਅੰਦਰ) ਸਾਰੇ ਲੋਕਾਂ ਦੀ ਸੋਝੀ (ਅੰਤਰਜਾਮਤਾ) ਆ ਜਾਂਦੀ ਹੈ।

**ਮੰਨੈ ਮੁਹਿ ਚੋਟਾ ਨਾ ਖਾਇ ॥**
**ਮੰਨੈ ਜਮ ਕੈ ਸਾਥਿ ਨ ਜਾਇ ॥**

ਉਚਾਰਨ ਸੇਧ

ਬਿੰਦੀ ਸਹਿਤ : ਮੁਹਿਂ, ਚੋਟਾਂ।
ਪਦ ਅਰਥ : ਮੁਹਿ-ਮੂੰਹ ਉਤੇ। ਚੋਟਾ-ਸੱਟਾਂ। ਸਾਥਿ-ਨਾਲ।

ਅਰਥ : (ਨਾਮੁ) ਮੰਨਣ ਵਾਲਾ (ਜਗਿਆਸੂ ਆਪਣੇ) ਮੂੰਹ ਉਤੇ (ਜਮ-ਮਾਰ ਦੀਆਂ) ਸੱਟਾਂ ਨਹੀਂ ਖਾਂਦਾ।

(ਨਾਮੁ) ਮੰਨਣ ਵਾਲਾ (ਜਗਿਆਸੂ) ਜਮਦੂਤਾਂ ਦੇ ਨਾਲ ਨਹੀਂ ਜਾਂਦਾ (ਭਾਵ ਜਮਾਂ ਦੇ ਵਸ ਪੈ ਕੇ ਨਰਕਗਾਮੀ ਨਹੀਂ ਬਣਦਾ)।

**ਐਸਾ ਨਾਮੁ ਨਿਰੰਜਨੁ ਹੋਇ ॥**
**ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥**

ਉਚਾਰਨ ਸੇਧ

ਫੁਟਕਲ : 'ਮੰਨਿ ਤੇ ਮਨਿ' ਉਚਾਰਨ ਵੇਲੇ ਸੁਚੇਤ ਹੋਣ ਦੀ ਲੋੜ ਹੈ।

ਅਰਥ : ਮਾਇਆ ਦੀ ਕਾਲਖ ਤੋਂ ਰਹਿਤ (ਪ੍ਰਭੂ ਦਾ) ਨਾਮੁ ਇਹੋ ਜਿਹਾ ਸੁਖਦਾਈ ਹੁੰਦਾ ਹੈ) ਜੇ ਕੋਈ (ਸਹੀ ਅਰਥਾਂ ਵਿੱਚ ਨਾਮ ਨੂੰ) ਮਨ ਕਰਕੇ ਮੰਨਣਾ ਜਾਣੇ।੧੩।

**ਮੰਨੈ, ਮਾਰਗਿ ਠਾਕ ਨ ਪਾਇ ॥**
**ਮੰਨੈ, ਪਤਿ ਸਿਉ ਪਰਗਟੁ ਜਾਇ ॥**

ਪਦ ਅਰਥ : ਮਾਰਗਿ-ਰਸਤੇ ਵਿਚ। ਠਾਕ-ਰੁਕਾਵਟ। ਪਤਿ- ਇਜ਼ਤ ਨਾਲ। ਪਰਗਟੁ-ਪ੍ਰਤੱਖ, ਉੱਘਾ।

ਅਰਥ : (ਵਾਹਿਗੁਰੂ ਨਾਮੁ) ਮੰਨਣ ਵਾਲੇ ਦੇ ਜੀਵਨ-ਰਸਤੇ ਵਿੱਚ (ਕੋਈ ਮਨੁੱਖ ਕਿਸੇ ਪ੍ਰਕਾਰ ਦੀ) ਰੁਕਾਵਟ ਨਹੀਂ ਪਾ ਸਕਦਾ।

(ਨਾਮੁ) ਮੰਨਣ ਵਾਲਾ (ਮਨੁੱਖ) ਪਰਤੱਖ ਇੱਜ਼ਤ ਨਾਲ (ਰੱਬੀ ਦਰਗਾਹ ਵਿੱਚ) ਜਾਂਦਾ ਹੈ।

**ਮੰਨੈ, ਮਗੁ ਨ ਚਲੈ ਪੰਥੁ ॥**
**ਮੰਨੈ, ਧਰਮ ਸੇਤੀ ਸਨਬੰਧੁ ॥**

ਉਚਾਰਨ ਸੇਧ

ਫੁਟਕਲ : 'ਮਗੁ ਨ' ਨੂੰ 'ਮਗੁਨ' ਪੜ੍ਹਨਾ ਠੀਕ ਨਹੀਂ।

ਪਦ ਅਰਥ : ਮਗੁ-ਰਸਤਾ। ਪੰਥੁ-ਜਮਾਤ, ਫ਼ਿਰਕਾ। ਸੇਤੀ-ਨਾਲ। ਸਨਬੰਧੁ-ਰਿਸ਼ਤਾ, ਜੋੜ।

ਅਰਥ : (ਨਾਮੁ) ਮੰਨਣ ਵਾਲਾ (ਮਨੁੱਖ ਕਿਸੇ ਵਾਦ-ਵਿਵਾਦ ਵਾਲੇ ਅਖਾਉਤੀ) ਮਾਰਗ ਤੇ ਨਹੀਂ ਚਲਦਾ ਹੈ ਅਤੇ (ਨਾ ਹੀ ਕਿਸੇ ਪਖੰਡੀ) ਫਿਰਕੇ ਜਾਂ ਜਮਾਤ ਨੂੰ (ਅਪਨਾਉਂਦਾ ਹੈ)। (ਨਾਮੁ) ਮੰਨਣ ਵਾਲਾ (ਮਨੁੱਖ ਆਪਣੇ ਜੀਵਨ ਦਾ ਸਿੱਧਾ ਸਬੰਧ (ਸੱਚ) ਧਰਮ ਨਾਲ (ਜੋੜਦਾ ਹੈ)।

**ਐਸਾ ਨਾਮੁ ਨਿਰੰਜਨੁ ਹੋਇ ॥**
**ਜੇ ਕੋ, ਮੰਨਿ ਜਾਣੈ ਮਨਿ ਕੋਇ ॥੧੪॥**

ਅਰਥ : ਮਾਇਆ ਰਹਿਤ (ਪ੍ਰਭੂ ਦਾ) ਨਾਮੁ ਇਹੋ ਜਿਹਾ (ਸੁਖਦਾਈ ਤੇ ਸ਼ਕਤੀਸ਼ਾਲੀ ਹੈ) ਜੇ ਕੋਈ ਮਨੁੱਖ ਮਨ ਕਰਕੇ (ਨਾਮ ਨੂੰ) ਮੰਨਣਾ ਜਾਣ ਲਏ।੧੪।

**ਮੰਨੈ, ਪਾਵਹਿ ਮੋਖੁ ਦੁਆਰੁ॥ ਮੰਨੈ, ਪਰਵਾਰੈ ਸਾਧਾਰੁ॥**

ਉਚਾਰਨ ਸੇਧ

ਬਿੰਦੀ ਸਹਿਤ : ਪਾਵਹਿਂ।

ਪਦ ਅਰਥ : ਪਾਵਹਿ-ਪਾਉਂਦੇ ਹਨ। ਸਾਧਾਰੁ-ਸਾ+ਆਧਾਰ, ਆਸਰੇ ਸਹਿਤ।

ਅਰਥ : (ਵਾਹਿਗੁਰੂ) ਨਾਮੁ ਮੰਨਣ ਵਾਲੇ (ਜਗਿਆਸੂ) ਮੁਕਤੀ ਦਾ ਦਰਵਾਜ਼ਾ ਪ੍ਰਾਪਤ ਕਰ ਲੈਂਦੇ ਹਨ। (ਨਾਮ) ਮੰਨਣ ਵਾਲਾ (ਗੁਰਮਤਿ

ਜਗਿਆਸੂ ਆਪਣੇ) ਪਰਿਵਾਰ ਨੂੰ (ਭੀ ਨਾਮ ਆਸਰੇ ਸੰਸਾਰ ਭਉਜਲ ਤੋਂ) ਪਾਰ ਕਰ ਲੈਂਦਾ ਹੈ।

**ਮੰਨੈ, ਤਰੈ ਤਾਰੇ ਗੁਰੁ ਸਿਖ ॥**
**ਮੰਨੈ, ਨਾਨਕ, ਭਵਹਿ ਨ ਭਿਖ ॥**

ਉਚਾਰਨ ਸੇਧ

**ਬਿੰਦੀ ਸਹਿਤ :** ਭਵਹਿਂ।
**ਪਦ ਅਰਥ :** ਤਰੈ-(ਆਪ) ਤਰਦਾ ਹੈ। ਤਾਰੇ-(ਸਾਰੇ ਗੁਰਸਿਖਾਂ ਨੂੰ) ਤਾਰ ਲੈਂਦਾ ਹੈ। ਗੁਰੁ ਸਿਖ-ਗੁਰੂ ਰੂਪ (ਉਪਦੇਸ਼ ਦੁਆਰਾ ਗੁਰੂ ਦੇ) ਸਿੱਖਾਂ ਨੂੰ। ਭਵਹਿ-ਭਉਂਦੇ ਨਹੀਂ। ਭਿਖ-ਭਿਖਿਆ।
**ਅਰਥ :** (ਨਾਮੁ) ਮੰਨਣ ਵਾਲਾ (ਨਾਮ ਅਭਿਆਸ ਕਮਾਈ ਦਾ ਸਦਕਾ ਆਪ ਇਸ ਸੰਸਾਰ ਤੋਂ) ਤਰ ਜਾਂਦਾ ਹੈ (ਅਤੇ ਗੁਰੂ ਦੇ ਉਪਦੇਸ਼ ਦੁਆਰਾ ਹੋਰ ਸੰਗੀ ਸਾਥੀ) ਸਿਖਾਂ ਨੂੰ (ਵੀ) ਤਾਰ ਲੈਂਦਾ ਹੈ (ਗੁਰਵਾਕ ਹਨ-'ਗੁਰੂ ਸਿਖੁ ਸਿਖੁ ਗੁਰੂ ਹੈ, ਏਕੋ ਗੁਰ ਉਪਦੇਸੁ ਚਲਾਏ' (ਪੰਨਾ ੪੪੪)।
ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮੁ ਮੰਨਣ ਵਾਲੇ ਜਗਿਆਸੂ ਭਿਖਾਰੀਆਂ ਵਾਂਗ ਦਰ ਦਰ ਤੇ) ਭਿਖਿਆ ਨਹੀਂ ਮੰਗਦੇ-ਫਿਰਦੇ (ਭਾਵ ਉਹ ਗੁਰੂ ਆਸਰੇ ਨਿਜ ਘਰ ਵਿੱਚ ਟਿਕ ਕੇ ਨਾਮ ਦਾ ਅਨੰਦ ਮਾਣਦੇ ਹਨ)।

**ਐਸਾ ਨਾਮੁ ਨਿਰੰਜਨੁ ਹੋਇ ॥**
**ਜੇ ਕੋ, ਮੰਨਿ ਜਾਣੈ ਮਨਿ ਕੋਇ ॥੧੫॥**

**ਅਰਥ :** ਮਾਇਆ ਤੋਂ ਰਹਿਤ (ਪ੍ਰਭੂ ਦਾ) ਨਾਮ ਅਜੇਹਾ (ਸੁਖਦਾਈ ਤੇ ਸ਼ਕਤੀਸ਼ਾਲੀ ਹੈ) ਜੇ ਕੋਈ (ਮਨੁੱਖ) ਮਨ ਕਰਕੇ (ਨਾਮ ਨੂੰ) ਮੰਨਣਾ ਜਾਣ ਲਏ।੧੫।

**ਪੰਚ ਪਰਵਾਣ, ਪੰਚ ਪਰਧਾਨ ॥**
**ਪੰਚੇ ਪਾਵਹਿ ਦਰਗਹਿ ਮਾਨੁ ॥**

ਉਚਾਰਨ ਸੇਧ

**ਬਿੰਦੀ ਸਹਿਤ :** ਪਾਵਹਿਂ।
**ਪਦ ਅਰਥ :** ਪੰਚ-ਪੁੱਗੇ ਹੋਏ ਗੁਰਮੁਖ ਜੋ ਪ੍ਰਪੰਚ ਵਿਚ ਨਹੀਂ ਫਸਦੇ। ਪਰਵਾਣ-ਮਨਜ਼ੂਰ, ਪ੍ਰਮਾਣੀਕ। ਪਰਧਾਨ-ਵੱਡੇ ਮੁੱਖੀਏ। ਦਰਗਹਿ-ਦਰਗਾਹ, ਸਚੇ ਦਰਬਾਰ ਵਿਚ। ਮਾਨੁ-ਆਦਰ ਸਤਿਕਾਰ।
**ਅਰਥ :** ਪੰਚ (ਜੋ ਮਨ ਕਰਕੇ ਨਾਮ ਸੁਣਨ ਮੰਨਣ ਵਾਲੇ ਦੁਨਿਆਵੀ ਪਰਪੰਚ ਤੋਂ ਰਹਿਤ ਗੁਰਮੁਖ ਹਨ, ਉਹ ਰੱਬੀ ਦਰਬਾਰ ਵਿੱਚ) ਪਰਵਾਣ (ਹੁੰਦੇ ਹਨ, ਅਜਿਹੇ) ਪੰਚ ਹੀ ਮੁੱਖੀ (ਮੰਨੇ ਜਾਂਦੇ ਹਨ)। (ਅਜਿਹੇ) ਪੰਚ (ਰੱਬੀ) ਦਰਬਾਰ ਵਿੱਚ ਆਦਰ-ਸਤਿਕਾਰ ਪਾਉਂਦੇ ਹਨ।

## ਪੰਚੇ ਸੋਹਹਿ ਦਰਿ ਰਾਜਾਨੁ ॥ ਪੰਚਾ ਕਾ, ਗੁਰੁ ਏਕੁ ਧਿਆਨੁ ॥

### ਉਚਾਰਨ ਸੇਧ

ਬਿੰਦੀ ਸਹਿਤ : ਸੋਹਹਿਂ, ਪੰਚਾਂ।
ਪਦ ਅਰਥ : ਸੋਹਹਿ–ਸੋਭਦੇ ਹਨ। ਦਰਿ–ਦਰਬਾਰ ਵਿੱਚ। ਰਾਜਾਨੁ–ਸ਼੍ਰੋਮਣੀ ਰਾਜਾ (ਅਕਾਲ ਪੁਰਖ)। ਧਿਆਨੁ–ਨਿਸ਼ਾਨਾ, ਬ੍ਰਿਤੀ।
ਅਰਥ : (ਅਜਿਹੇ) ਪੰਚ (ਜੋ) ਰਾਜਿਆਂ ਦਾ ਰਾਜਾ ਹੈ, (ਉਸ ਅਕਾਲ ਪੁਰਖ ਜੀ ਦੇ) ਦੁਆਰੇ ਉਤੇ ਸ਼ੋਭਾ ਪਾਉਂਦੇ ਹਨ। (ਅਜਿਹੇ ਗੁਰਮੁਖ) ਪੰਚਾਂ ਦਾ (ਕੇਵਲ) ਗੁਰੂ (ਗੁਰੂ ਜਪਣਾ ਹੀ ਸੁਰਤੀ-ਬ੍ਰਿਤੀ ਦਾ) ਇਕੋ-ਇਕ ਟਿਕਾਉ-ਸਥਾਨ (ਹੁੰਦਾ ਹੈ)।

**ਜੇ ਕੋ ਕਹੈ, ਕਰੈ ਵੀਚਾਰੁ ॥**
**ਕਰਤੇ ਕੈ ਕਰਣੈ ਨਾਹੀ ਸੁਮਾਰੁ ॥**

ਪਦ ਅਰਥ : ਸੁਮਾਰੁ–ਗਿਣਤੀ।
ਅਰਥ : ਜੇ ਕੋਈ (ਮਨੁੱਖ ਕਰਤਾ ਪੁਰਖ ਦੀ ਰਚਨਾ ਬਾਰੇ ਕੁਝ) ਕਹਿੰਦਾ ਹੈ, (ਭਾਵ ਗਿਣਤੀ ਮਿਣਤੀ ਦਾ) ਵੀਚਾਰ ਕਰਦਾ ਹੈ (ਤਾਂ ਉਸ ਕੋਲੋਂ) ਕਰਤੇ ਦੇ ਕੀਤੇ ਹੋਏ ਕੰਮਾਂ ਦੀ ਗਿਣਤੀ-ਮਿਣਤੀ ਹੋਣੀ ਅਸੰਭਵ ਹੈ (ਕਿਉਂਕਿ ਉਸ ਕਰਤੇ ਦੇ ਅਣਗਿਣਤ ਕਰਤੱਬ ਹਨ ਜਿਨ੍ਹਾਂ ਦਾ ਕਿਸੇ ਪਾਸੋਂ ਵੀ ਅੰਤ ਨਹੀਂ ਪਾਇਆ ਜਾ ਸਕਦਾ)।

**ਧੌਲੁ ਧਰਮੁ, ਦਇਆ ਕਾ ਪੂਤੁ ॥**
**ਸੰਤੋਖੁ ਥਾਪਿ ਰਖਿਆ, ਜਿਨਿ ਸੂਤਿ ॥**

ਪਦ ਅਰਥ : ਧੌਲੁ–ਬਲਦ। ਧਰਮੁ–ਨਿਯਮ, ਮਰਯਾਦਾ। ਪੂਤੁ–ਪੁੱਤਰ। ਥਾਪਿ–ਬਣਾ ਕੇ। ਜਿਨਿ–ਜਿਸ (ਵਾਹਿਗੁਰੂ ਜੀ) ਨੇ। ਸੂਤਿ–ਹੁਕਮ ਰੂਪੀ ਸੂਤਰ ਨਾਲ।
ਅਰਥ : (ਲੋਕਾਂ ਦਾ ਮਨੋ-ਕਲਿਪਤ ਵੀਚਾਰ ਹੈ ਕਿ ਧਰਤੀ ਬਲਦ ਉਪਰ ਖੜੀ ਹੈ ਪਰ ਗੁਰਦੇਵ ਇਸ ਵਹਿਮ ਨੂੰ ਕਢਣ ਲਈ ਬੜੇ ਸੌਖੇ ਤੇ ਸਪਸ਼ਟ ਸ਼ਬਦਾਂ ਵਿੱਚ ਇਸ ਦੀ ਅਸਲੀਅਤ ਨੂੰ ਇਉਂ ਉਜਾਗਰ ਕਰਦੇ ਹਨ–)
ਅਰਥ : ਧਰਮ ਰੂਪ ਬਲਦ ਹੈ (ਜੋ) ਦਇਆ ਦਾ ਪੁੱਤਰ ਹੈ, ਜਿਸ (ਵਾਹਿਗੁਰੂ) ਨੇ ਸੰਤੋਖ ਰੂਪ (ਸ਼ਕਤੀ ਨੂੰ ਆਪਣੇ ਹੁਕਮ ਰੂਪੀ) ਸੂਤਰ ਨਾਲ ਟਿਕਾ ਕੇ ਰਖਿਆ ਹੋਇਆ ਹੈ। (ਸੋ ਧਰਤੀ ਅਤੇ ਸ੍ਰਿਸ਼ਟੀ ਪਰਮਾਤਮਕ ਸ਼ਕਤੀ ਦੇ ਆਸਰੇ ਹੈ, ਬਲਦ ਦੇ ਆਸਰੇ ਧਰਤੀ ਵਾਲੀ ਕਥਨੀ ਮਿਥਿਹਾਸਕ ਹੈ।)

**ਜੇ ਕੋ ਬੁਝੈ, ਹੋਵੈ ਸਚਿਆਰੁ ॥**
**ਧਵਲੈ ਉਪਰਿ ਕੇਤਾ ਭਾਰੁ ॥**

ਅਰਥ : ਜੇ ਕੋਈ (ਮਨੁੱਖ ਉਪਰੋਕਤ ਵੀਚਾਰ ਦੀ ਅਸਲੀਅਤ ਨੂੰ) ਸਮਝ

ਲਏ (ਤਾਂ ਉਹ) ਸਚਿਆਰ ਹੋ ਸਕਦਾ ਹੈ।
(ਜੋ ਕੋਈ ਧਰਤੀ ਹੇਠ ਬਲਦ ਵਾਲੀ ਮਿਥਿਹਾਸਕ ਗਲ ਨੂੰ ਅਜੇ ਵੀ ਸੱਚਾ ਮੰਨਦਾ ਹੈ ਤਾਂ ਉਹ ਮਨੁੱਖ ਇਸ ਸੁਆਲ ਨੂੰ ਸਨਮੁਖ ਰਖ ਕੇ ਦਸੇ ਕਿ ਉਸ) ਬਲਦ ਉਤੇ (ਧਰਤੀ ਅਤੇ ਇਸ ਉਤੇ ਵਸਦੇ ਲੋਕਾਂ ਦਾ) ਕਿਤਨਾ (ਵੱਡਾ) ਭਾਰ (ਹੋਵੇਗਾ?)?

**ਧਰਤੀ ਹੋਰੁ, ਪਰੈ ਹੋਰੁ ਹੋਰੁ ॥**
**ਤਿਸੁ ਤੇ ਭਾਰੁ, ਤਲੈ ਕਵਣੁ ਜੋਰੁ ॥**

**ਅਰਥ :** (ਇਸ) ਧਰਤੀ ਤੋਂ (ਪਰੇ) ਹੋਰ (ਧਰਤੀ) ਹੈ, (ਉਸ ਤੋਂ) ਪਰੇ ਹੋਰ (ਧਰਤੀ ਹੈ, ਇਸ ਤਰ੍ਹਾਂ ਦੀਆਂ ਅਣਗਿਣਤ ਧਰਤੀਆਂ ਹਨ)। (ਜੇ) ਉਸ (ਬਲਦ) ਉਤੇ (ਧਰਤੀਆਂ ਦਾ ਬੇਅੰਤ) ਭਾਰ ਹੈ (ਤਾਂ ਉਸ ਬਲਦ ਦੇ) ਹੇਠਾਂ ਕਿਹੜਾ ਬਲ ਹੈ ਜਿਸ ਦੇ ਆਸਰੇ (ਉਹ ਬਲਦ ਖੜਾ ਹੈ?)।

**ਜੀਅ ਜਾਤਿ, ਰੰਗਾ ਕੇ ਨਾਵ ॥**
**ਸਭਨਾ ਲਿਖਿਆ ਵੁੜੀ ਕਲਾਮ ॥**

### ਉਚਾਰਨ ਸੇਧ

**ਬਿੰਦੀ ਸਹਿਤ :** ਰੰਗਾਂ, ਨਾਂਵ, ਕਲਾਂਮ।
**ਪਦ ਅਰਥ :** ਜਾਤਿ–ਕਈ ਜਾਤਾਂ (ਸ਼੍ਰੇਣੀਆਂ) ਦੇ ਜੀਵ। ਰੰਗਾ ਕੇ–(ਕਈ) ਰੰਗਾਂ ਦੇ। ਨਾਵ–ਨਾਮ। ਵੁੜੀ–ਵਗੀ, ਚਲੀ। ਕਲਾਮ–ਹੁਕਮ ਰੂਪੀ ਕਲਮ।
**ਅਰਥ :** (ਹਰੇਕ ਧਰਤੀ ਉਤੇ ਕਈ ਪਰਕਾਰ ਦੇ) ਜੀਵ (ਵਸਦੇ ਹਨ ਉਹ ਕਈ) ਜਾਤਾਂ (ਨਸਲਾਂ, ਕਈ) ਰੰਗਾਂ (ਅਤੇ ਕਈ) ਨਾਵਾਂ (ਵਾਲੇ ਹਨ)। ਸਭ (ਜੀਵ ਜੰਤੂਆਂ ਦੇ ਮੱਥੇ ਉਤੇ ਅਕਾਲ ਪੁਰਖ ਦੀ ਨਿਰੰਤਰ) ਵਗੀ ਹੋਈ ਕਲਮ ਨਾਲ (ਜੋ ਕਰਮਾਂ ਰੂਪੀ ਲੇਖਾ) ਲਿਖਿਆ ਹੋਇਆ ਹੈ (ਉਹ ਅਮੁੱਕ ਹੈ)।

**ਏਹੁ ਲੇਖਾ ਲਿਖਿ ਜਾਣੈ ਕੋਇ ॥**
**ਲੇਖਾ ਲਿਖਿਆ ਕੇਤਾ ਹੋਇ ॥**

### ਉਚਾਰਨ ਸੇਧ

**ਫੁਟਕਲ :** 'ਏਹੁ' ਨੂੰ 'ਏਹੋ' ਪੜ੍ਹਨਾ ਅਸ਼ੁੱਧ ਹੈ। ਜਦੋਂ 'ਏਹੋ' ਉਚਾਰਨ ਹੁੰਦਾ ਹੈ ਤਾਂ ਸਰੂਪ ਭੀ 'ਏਹੋ' ਹੁੰਦਾ ਹੈ। ਜਿਵੇਂ 'ਗੁਣੁ ਏਹੋ, ਹੋਰੁ ਨਾਹੀ ਕੋਇ॥ '(ਸੋਦਰੁ)
**ਪਦ ਅਰਥ :** ਲੇਖਾ–ਹਿਸਾਬ। ਲਿਖਿਆ–ਲਿਖਿਆ ਹੋਇਆ।
**ਅਰਥ:** ਇਹ ਲੇਖਾ ਕੋਈ (ਮਨੁੱਖ) ਲਿਖਣਾ ਜਾਣਦਾ ਹੋਵੇ (ਤਾਂ ਦੱਸੇ?)। (ਇਹ) ਲੇਖਾ ਲਿਖਿਆ ਹੋਇਆ ਕਿਤਨਾ (ਵੱਡਾ) ਹੋ ਜਾਂਦਾ ਹੈ।

**ਕੇਤਾ ਤਾਣੁ ਸੁਆਲਿਹੁ ਰੂਪੁ ॥**
**ਕੇਤੀ ਦਾਤਿ ਜਾਣੈ ਕੌਣੁ ਕੂਤੁ ॥**

ਪਦ ਅਰਥ: ਤਾਣੁ-ਬਲ। ਸੁਆਲਿਹੁ-ਸੁੰਦਰ। ਕੂਤੁ-ਅੰਦਾਜ਼ਾ, ਅਨੁਮਾਨ।
ਅਰਥ : (ਉਸ ਅਕਾਲ ਪੁਰਖ ਦਾ) ਕਿਤਨਾ (ਅਮਿਤ) ਬੱਲ ਹੈ, (ਕਿਤਨਾ) ਸੁੰਦਰ ਸਰੂਪ ਹੈ ('ਕਿ ਅਜਬ ਸਰੂਪ ਹੈ॥ ਕਿ ਅਮਿਤੋ ਬਿਭੂਤਿ ਹੈ॥' (ਜਾਪ)। (ਉਸ ਦੀ) ਕਿਤਨੀ (ਵੱਡੀ) ਦਾਤਿ ਹੈ, (ਇਸ ਬੇਅੰਤਤਾ ਦਾ) ਅੰਦਾਜ਼ਾ ਕੌਣ ਜਾਣ ਸਕਦਾ ਹੈ?

**ਕੀਤਾ ਪਸਾਉ ਏਕੋ ਕਵਾਉ ॥**
**ਤਿਸ ਤੇ ਹੋਏ ਲਖ ਦਰੀਆਉ ॥**

ਪਦ ਅਰਥ: ਪਸਾਉ-ਪਸਾਰਾ। ਕਵਾਉ-ਵਾਕ (ਹੁਕਮ) ਤੋਂ 'ਖੰਡ ਦੀਪ ਸਭਿ ਲੋਆ॥ ਏਕ ਕਵਾਵੈ ਤੇ ਸਭਿ ਹੋਆ॥' (ਪੰਨਾ ੧੦੦੩)। ਲਖ ਦਰੀਆਉ-ਲੱਖਾਂ ਹੀ ਦਰਿਆਂ।
ਅਰਥ : (ਹੇ ਸਿਰਜਨਹਾਰ ਜੀ ! ਆਪ ਜੀ ਨੇ) ਇਕ ਵਾਕ (ਹੁਕਮ) ਤੋਂ (ਸਾਰੀ ਸ੍ਰਿਸ਼ਟੀ ਖੰਡਾਂ ਬ੍ਰਹਿਮੰਡਾਂ ਆਦਿ ਦਾ) ਪਸਾਰਾ ਕਰ ਦਿੱਤਾ। ਉਸ (ਇਕ ਵਾਕ) ਤੋਂ (ਰਚਨਾ ਦੇ) ਲੱਖਾਂ ਦਰਿਆ (ਭਾਵ ਜੀਵਨ-ਪ੍ਰਵਾਹ) ਹੋਂਦ ਵਿੱਚ ਆਏ (ਇਸ ਤਰ੍ਹਾਂ ਕੁਦਰਤੀ ਪਸਾਰੇ ਦਾ ਆਰੰਭ ਹੋਇਆ)।

**ਕੁਦਰਤਿ ਕਵਣ, ਕਹਾ ਵੀਚਾਰੁ ॥**
**ਵਾਰਿਆ ਨ ਜਾਵਾ ਏਕ ਵਾਰ ॥**

ਉਚਾਰਨ ਸੇਧ

ਬਿੰਦੀ ਸਹਿਤ : ਕਹਾਂ, ਜਾਵਾਂ।
ਪਦ ਅਰਥ : ਕੁਦਰਤਿ-ਪਾਂਇਆ, ਤਾਕਤ "ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ" (ਪੰਨਾ ੫੦੮)। ਕਵਣ-ਕਿਹੜੀ। ਕਹਾ-ਆਖਾਂ। ਵਾਰਿਆ- ਵਾਰਨੇ, ਕੁਰਬਾਨ। ਏਕ ਵਾਰ-ਇਕੋ ਵਾਰੀ ਹੀ।
ਅਰਥ : ਮੇਰੀ ਕੀ ਪਾਂਇਆ ਹੈ (ਕਿ ਮੈਂ ਤੇਰੇ ਕਦੁਰਤੀ ਪਸਾਰੇ ਦਾ ਵਿਸਥਾਰ ਪੂਰਬਕ) ਵੀਚਾਰ ਆਖ ਸਕਾਂ। (ਸਾਰੀਆਂ ਗਿਣਤੀਆਂ, ਸੋਚਾਂ ਛੱਡ ਕੇ ਮੈਂ ਕਿਉਂ) ਨਾ ਇਕੋ ਵਾਰ ਹੀ (ਤੈਥੋਂ) ਕੁਰਬਾਨ ਹੋ ਜਾਵਾਂ।

**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**
**ਤੂ ਸਦਾ ਸਲਾਮਤਿ ਨਿਰੰਕਾਰ ॥੧੬॥**

ਪਦ ਅਰਥ : ਸਲਾਮਤਿ-ਸਥਿਰ ਰਹਿਣ ਵਾਲਾ, ਨਿਹਚਲ। ਨਿਰੰਕਾਰ-ਹੇ ਆਕਾਰ ਤੋਂ ਰਹਿਤ (ਵਾਹਿਗੁਰੂ ਜੀ !)।
ਅਰਥ : (ਪਰ ਇਹ ਵੀ ਮੇਰੇ ਵਸ ਦੀ ਗਲ ਨਹੀਂ) ਜੋ ਤੈਨੂੰ ਭਾਉਂਦਾ ਹੈ ਉਹ ਹੀ ਚੰਗੀ ਕਾਰ (ਕਿਰਿਆ) ਹੈ। ਹੇ ਆਕਾਰ ਰਹਿਤ ! ਤੂੰ ਸਦਾ ਸਥਿਰ ਰਹਿਣ ਵਾਲਾ ਹੈਂ ।੧੬।

**ਅਸੰਖ ਜਪੁ, ਅਸੰਖ ਭਾਉ ॥**

**ਅਸੰਖ ਪੂਜਾ, ਅਸੰਖ ਤਪਤਾਉ ॥**

**ਪਦ ਅਰਥ :** ਅਸੰਖ-ਅਨਗਿਣਤ। ਜਪੁ-ਮੰਤ੍ਰਾਂ, ਪਾਠਾਂ ਦੇ ਜਾਪ। ਭਾਉ-ਪ੍ਰੇਮ। ਪੂਜਾ-ਧੂਪ ਦੀਪ ਫੁੱਲ ਆਦਿ ਇਸ਼ਟ ਦੇਵ ਨੂੰ ਭੇਟਾ ਕਰਨੇ। ਤਪ ਤਾਉ-ਤਪ ਤਾਉਣ ਵਾਲੇ, ਤਪੀਸਰ।

**ਅਰਥ :** (ਸਿਰਜਨਹਾਰ ਦੀ ਕੁਦਰਤ ਵਿੱਚ) ਅਨਗਿਣਤ (ਅਨੇਕ ਪ੍ਰਕਾਰ ਦੇ) ਜਪ (ਅਤੇ ਜਾਪ ਕਰਨ ਵਾਲੇ ਉਨ੍ਹਾਂ ਦੇ ਜਪੀ) ਹਨ, ਅਨਗਿਣਤ ਹੀ ਪ੍ਰੇਮ (ਅਤੇ ਪ੍ਰੇਮਾ ਭਗਤੀ ਕਰਨ ਵਾਲੇ ਪ੍ਰੇਮੀ ਹਨ)।

ਅਨਗਿਣਤ (ਪ੍ਰਕਾਰ ਦੀ) ਪੂਜਾ, (ਗਿਣਤੀ ਤੋਂ ਪਰੇ ਪੂਜਾ ਕਰਨ ਵਾਲੇ) ਅਨਗਿਣਤ ਹੀ ਤਪ ਤਾਉਣ ਵਾਲੇ (ਤਪੀਸਰ) ਹਨ।

**ਅਸੰਖ ਗਰੰਥ ਮੁਖਿ ਵੇਦ ਪਾਠ ॥**
**ਅਸੰਖ ਜੋਗ ਮਨਿ ਰਹਹਿ ਉਦਾਸ ॥**

ਉਚਾਰਨ ਸੇਧ

**ਬਿੰਦੀ ਸਹਿਤ :** ਰਹਹਿਂ।

**ਪਦ ਅਰਥ :** ਗਰੰਥ-ਧਾਰਮਿਕ ਪੁਸਤਕਾਂ। ਮੁਖਿ-ਮੂੰਹ ਦੁਆਰਾ। ਮਨਿ-ਮਨ ਕਰਕੇ। ਰਹਹਿ-ਰਹਿੰਦੇ ਹਨ। ਉਦਾਸ-ਉਪਰਾਮ। ਵੇਦ ਪਾਠ-ਵੇਦਾਂ ਦਾ ਪਠਨ-ਪਾਠਨ (ਕਰਨ ਵਾਲੇ)।

**ਅਰਥ :** ਅਨਗਿਣਤ ਗ੍ਰੰਥ (ਅਤੇ ਅਨਗਿਣਤ ਹੀ) ਮੂੰਹ ਦੁਆਰਾ ਵੇਦਾਂ (ਧਾਰਮਿਕ ਗ੍ਰੰਥਾਂ) ਦਾ ਪਾਠ (ਕਰਨ ਵਾਲੇ ਪਾਠੀ ਹਨ)। ਅਨਗਿਣਤ ਹੀ ਜੋਗ (ਦੀ ਸਾਧਨਾ ਕਰਨ ਵਾਲੇ ਜੋਗੀ ਹਨ ਜੋ) ਮਨ ਕਰਕੇ ਉਪਰਾਮ ਰਹਿੰਦੇ ਹਨ।

**ਅਸੰਖ ਭਗਤ, ਗੁਣ ਗਿਆਨ ਵੀਚਾਰ ॥**
**ਅਸੰਖ ਸਤੀ, ਅਸੰਖ ਦਾਤਾਰ ॥**

**ਪਦ ਅਰਥ :** ਸਤੀ-ਸਤਵਾਦੀ। ਦਾਤਾਰ-ਦਾਨੀ ਲੋਕ।

**ਅਰਥ :** ਅਨਗਿਣਤ ਹੀ ਭਗਤ ਹਨ ਜਿਹੜੇ (ਉਸ ਅਕਾਲ ਪੁਰਖ ਦੀਆਂ) ਸਿਫਤਾਂ ਅਤੇ ਗਿਆਨ ਦਾ ਵੀਚਾਰ ਕਰਦੇ ਹਨ। ਅਨਗਿਣਤ ਹੀ ਸਤਵਾਦੀ (ਪਵਿੱਤਰ ਜੀਵਨ ਵਾਲੇ) ਹਨ ਅਤੇ ਅਨਗਿਣਤ ਹੀ ਦਾਨੀ ਹਨ।

**ਅਸੰਖ ਸੂਰ, ਮੁਹ ਭਖ ਸਾਰ ॥**
**ਅਸੰਖ ਮੋਨਿ, ਲਿਵ ਲਾਇ ਤਾਰ ॥**

ਉਚਾਰਨ ਸੇਧ

**ਬਿੰਦੀ ਸਹਿਤ :** ਮੁਹਂ।

**ਪਦ ਅਰਥ :** ਸੂਰ-ਸੂਰਮੇ। ਮੁਹ-ਮੂੰਹ ਉਤੇ। ਭਖ-ਖਾਂਦੇ ਹਨ। ਸਾਰ-ਲੋਹਾ (ਭਾਵ ਤੀਰਾਂ, ਗੋਲੀਆਂ, ਸ਼ਸਤਰਾਂ ਦੇ ਵਾਰ ਸਹਾਰਨ ਵਾਲੇ)। ਮੋਨਿ-ਮੋਨੀ (ਚੁਪ

ਰਹਿਣ ਵਾਲੇ)।
ਅਰਥ : (ਹੇ ਪ੍ਰਭੂ ! ਤੇਰੀ ਰਚਨਾ ਵਿਚ) ਅਨਗਿਣਤ ਸੂਰਮੇ ਧਰਮ ਜੁੱਧ ਲਈ ਆਪਣੇ) ਮੂੰਹਾਂ ਉਤੇ (ਤੀਰਾਂ ਗੋਲੀਆਂ, ਸ਼ਸਤਰਾਂ ਦੇ ਵਾਰ) ਸਹਾਰਨ ਵਾਲੇ ਹਨ।
ਅਨਗਿਣਤ ਮੋਨੀ (ਚੁੱਪ-ਸਾਧਕ) ਹਨ (ਜੋ) ਲਿਵ ਦੀ ਤਾਰ ਲਾ ਕੇ (ਆਪਣੀ ਬ੍ਰਿਤੀ ਜੋੜੀ ਰਖਦੇ ਹਨ)।

**ਕੁਦਰਤਿ ਕਵਣ, ਕਹਾ ਵੀਚਾਰੁ ॥**
**ਵਾਰਿਆ ਨ ਜਾਵਾ ਏਕ ਵਾਰ ॥**
**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**
**ਤੂ ਸਦਾ ਸਲਾਮਤਿ ਨਿਰੰਕਾਰ ॥੧੭॥**

ਉਚਾਰਨ ਸੇਧ

ਬਿੰਦੀ ਸਹਿਤ : ਜਾਵਾਂ।
ਅਰਥ : (ਹੇ ਪ੍ਰਭੂ !) ਮੇਰੀ ਕੀ ਪਾਇਆਂ ਹੈ (ਕਿ ਮੈਂ ਤੇਰੇ ਪਸਾਰੇ ਦਾ ਵਿਸਥਾਰ ਪੂਰਬਕ) ਵੀਚਾਰ (ਵਰਨਣ) ਕਰ ਸਕਾਂ। (ਸਾਰੀਆਂ ਚਤੁਰਾਈਆਂ ਛਡ ਕੇ ਮੈਂ ਤੈਥੋਂ ਕਿਉਂ) ਨਾ ਇਕੋ ਵਾਰ ਹੀ ਕੁਰਬਾਨ ਹੋ ਜਾਵਾਂ। (ਪਰ ਇਹ ਵੀ ਮੇਰੇ ਵਸ ਵਿੱਚ ਨਹੀਂ)। (ਇਸ ਲਈ) ਜੋ ਕਾਰ ਤੈਨੂੰ ਭਾਉਂਦੀ ਹੈ ਉਹੀ ਚੰਗੀ ਕਾਰ (ਕਿਰਿਆ) ਹੈ। ਹੇ ਆਕਾਰ ਰਹਿਤ (ਸੁਆਮੀ)! ਤੂੰ ਸਦਾ ਥਿਰ ਰਹਿਣ ਵਾਲਾ ਹੈਂ ।੧੭।

**ਅਸੰਖ ਮੂਰਖ ਅੰਧਘੋਰ ॥**
**ਅਸੰਖ ਚੋਰ ਹਰਾਮਖੋਰ ॥**
**ਅਸੰਖ ਅਮਰ ਕਰਿ ਜਾਹਿ ਜੋਰ ॥**

ਉਚਾਰਨ ਸੇਧ

ਬਿੰਦੀ ਸਹਿਤ : ਜਾਹਿੰ।
ਫੁਟਕਲ : 'ਹਰਾਮਖੋਰ' ਨੂੰ 'ਹਰਾਮਖ਼ੋਰ' ਪੜ੍ਹਨਾ ਹੈ।
ਪਦ ਅਰਥ :ਅੰਧਘੋਰ-ਅਗਿਆਨੀ ਜਿਨ੍ਹਾਂ ਨੂੰ ਨਾ ਆਪਣੀ ਸੂਝ-ਬੂਝ ਹੋਵੇ, ਨਾ ਕਿਸੇ ਦਾ ਉਪਦੇਸ਼ ਮੰਨਣ। ਹਰਾਮਖੋਰ-ਪਰਾਇਆ ਮਾਲ ਖਾਣ ਵਾਲੇ। ਅਮਰ-ਰਾਜ। ਜੋਰ-ਜ਼ਬਰ। ਅਮਰ-ਹੁਕਮ (ਹਕੂਮਤ)। ਜਾਹਿ-ਜਾਂਦੇ ਹਨ। ਜੋਰ-ਜ਼ੋਰ, ਜ਼ੁਲਮ।
ਅਰਥ : (ਸਿਰਜਨਹਾਰ ਦੀ ਸ੍ਰਿਸ਼ਟੀ ਵਿਚ) ਅਨਗਿਣਤ ਮੂਰਖ ਅਤੇ ਅਗਿਆਨੀ (ਜੀਵ) ਹਨ। ਅਨਗਿਣਤ ਹੀ ਚੋਰ ਅਤੇ ਹਰਾਮ (ਦੀ ਕਮਾਈ ਭਾਵ ਪਰਾਇਆ ਮਾਲ) ਖਾਣ ਵਾਲੇ. ਹਨ। ਅਨਗਿਣਤ ਰਾਜ (ਕਰਨ ਵਾਲੇ, ਬੇ ਗੁਨਾਹ ਪਰਜਾ ਤੇ) ਜ਼ੋਰ ਜ਼ਬਰ ਕਰ ਜਾਂਦੇ ਹਨ।

ਅਨਗਿਣਤ ਹੀ (ਦੂਜੇ ਮਨੁੱਖਾ ਤੇ) ਜ਼ੋਰ (ਜ਼ੁਲਮ) ਦਾ ਰਾਜ ਕਰਕੇ (ਇਸ ਸੰਸਾਰ ਤੋਂ) ਚਲੇ ਜਾਂਦੇ ਹਨ।

**ਅਸੰਖ ਗਲਵਢ ਹਤਿਆ ਕਮਾਹਿ॥**

**ਅਸੰਖ ਪਾਪੀ ਪਾਪੁ ਕਰਿ ਜਾਹਿ ॥**

ਉਚਾਰਨ ਸੇਧ

**ਬਿੰਦੀ ਸਹਿਤ :** ਕਮਾਹਿਂ, ਜਾਹਿਂ। **ਫੁਟਕਲ :** 'ਗਲਵਢ' ਜੁੜਤ ਸ਼ਬਦ ਹੈ। ਇਸ ਦਾ ਉਚਾਰਨ 'ਗਲ ਵਢ' ਨਖੇੜ ਕੇ ਕਰਨਾ ਅਸ਼ੁੱਧ ਹੈ।

**ਪਦ ਅਰਥ :** ਗਲਵਢ-ਕਾਤਲ, ਹਤਿਆਰੇ। ਹਤਿਆ ਕਮਾਹਿ-(ਜੀਵ) ਹਤਿਆ ਦਾ (ਕੁਕਰਮ) ਕਮਾਉਂਦੇ ਹਨ। ਕਰਿ ਜਾਹਿ-ਕਰੀ ਜਾਂਦੇ ਹਨ।

**ਅਰਥ :** ਅਨਗਿਣਤ ਕਾਤਲ ਜੀਵ-ਹਤਿਆ ਦਾ (ਕੁਕਰਮ) ਕਮਾਉਂਦੇ ਹਨ। ਅਨਗਿਣਤ ਪਾਪੀ ਪਾਪ (ਕਰਮ) ਕਰਕੇ (ਮਰ) ਜਾਂਦੇ ਹਨ।

**ਅਸੰਖ ਕੂੜਿਆਰ ਕੂੜੇ ਫਿਰਾਹਿ ॥**

**ਅਸੰਖ ਮਲੇਛ ਮਲੁ ਭਖਿ ਖਾਹਿ ॥**

ਉਚਾਰਨ ਸੇਧ

**ਬਿੰਦੀ ਸਹਿਤ :** ਫਿਰਾਹਿਂ, ਖਾਹਿਂ, ਕਰਹਿਂ।

**ਪਦ ਅਰਥ:**ਮਲੁ-ਮੈਲ,ਗੰਦਗੀ,ਜੂਠ। ਭਖਿ-ਫੱਕਾ ਮਾਰ ਕੇ। ਖਾਹਿ-ਖਾਂਦੇ ਹਨ।

**ਅਰਥ :** ਅਨਗਿਣਤ ਕੂੜ ਬੋਲਣ ਵਾਲੇ ਜੀਵ ਕੂੜੇ (ਕੰਮਾਂ) ਵਿੱਚ ਹੀ ਫਿਰਦੇ ਰਹਿੰਦੇ ਹਨ।

ਅਨਗਿਣਤ ਮਲੀਨ ਇੱਛਾ ਵਾਲੇ (ਭ੍ਰਿਸ਼ਟਾਚਾਰੀ, ਘੋਰੀ ਜੀਵ ਦੂਜਿਆਂ ਦੀ ਨਿੰਦਾ ਰੂਪੀ) ਮੈਲ (ਗੰਦਗੀ) ਖਾਂਦੇ ਹਨ।

**ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥**

**ਨਾਨਕੁ ਨੀਚੁ ਕਹੈ ਵੀਚਾਰੁ ॥**

ਉਚਾਰਨ ਸੇਧ

**ਫੁਟਕਲ :** 'ਨੀਚੁ' ਨੂੰ 'ਨੀਚੋ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ :** ਸਿਰਿ-ਸਿਰ ਉਤੇ। ਭਾਰੁ-ਬੋਝ। ਨੀਚੁ-ਨੀਵਾਂ ਨਿਮਾਣਾ।

**ਅਰਥ :** ਅਨਗਿਣਤ ਨਿੰਦਾ ਕਰਨ ਵਾਲੇ (ਪੁਰਸ਼ ਆਪਣੇ) ਸਿਰ ਉਤੇ (ਨਿੰਦਾ ਦਾ) ਭਾਰ ਚੁਕਦੇ ਹਨ। (ਉਪਰੋਕਤ ਪਾਪਿਸ਼ਟ ਹਤਿਆਰਿਆਂ ਬਾਰੇ) ਨੀਵਾਂ ਨਾਨਕ (ਇਹ) ਵੀਚਾਰ ਆਖਦਾ ਹੈ।

**ਵਾਰਿਆ ਨ ਜਾਵਾ ਏਕ ਵਾਰ ॥**

**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**

**ਤੂ ਸਦਾ ਸਲਾਮਤਿ ਨਿਰੰਕਾਰ ॥੧੮॥**

**ਅਰਥ :** (ਹੇ ਨਿਰੰਕਾਰ ! ਮੈਂ ਕਿਉਂ) ਨਾ ਇਕੋ ਵਾਰ ਹੀ ਤੈਥੋਂ ਕੁਰਬਾਨ

ਹੋ ਜਾਵਾਂ। (ਪਰ ਇਹ ਵੀ ਮੇਰੇ ਵਸ ਵਿਚ ਨਹੀਂ ਇਸ ਲਈ) ਜੋ ਕਾਰ ਤੈਨੂੰ ਭਾਉਂਦੀ ਹੈ ਉਹੀ ਚੰਗੀ (ਕਾਰ ਕਿਰਿਆ) ਹੈ (ਕਿਉਂਕਿ) ਹੇ ਆਕਾਰ ਰਹਿਤ ਸੁਆਮੀ ! ਤੂੰ ਸਦਾ ਥਿਰ ਰਹਿਣ ਵਾਲਾ ਹੈਂ ।੧੮।

**ਅਸੰਖ ਨਾਵ ਅਸੰਖ ਥਾਵ ॥**
**ਅਗੰਮ ਅਗੰਮ ਅਸੰਖ ਲੋਅ ॥**
**ਅਸੰਖ ਕਹਹਿ ਸਿਰਿ ਭਾਰੁ ਹੋਇ ॥**

ਉਚਾਰਨ ਸੇਧ

**ਬਿੰਦੀ ਸਹਿਤ :** ਨਾਂਵ, ਥਾਂਵ, ਕਹਹਿਂ।

**ਪਦ ਅਰਥ :** ਨਾਵ-ਨਾਮ। ਥਾਵ-ਥਾਵਾਂ, ਟਿਕਾਣੇ। ਅਗੰਮ-ਅਪਹੁੰਚ। ਲੋਅ-ਲੋਕ-ਮੰਡਲ। ਸਿਰਿ-ਸਿਰ ਉਤੇ। ਭਾਰੁ-(ਅਤਿ ਕਥਨੀ ਦਾ) ਬੋਝ।

**ਅਰਥ :** (ਕਰਤਾਰ ਦੀ ਕੁਦਰਤ ਵਿੱਚ ਜੀਵ-ਜੰਤੂਆਂ ਤੇ ਵਸਤੂਆਂ ਦੇ) ਅਨਗਿਣਤ ਨਾਮ ਅਤੇ ਅਣਗਿਣਤ ਥਾਨ ਹਨ। ਪਰੇ ਤੋਂ ਪਰੇ ਬੇਅੰਤ (ਅਦ੍ਰਿਸ਼ਟ) ਲੋਕ ਹਨ।

ਅਨਗਿਣਤ (ਜੀਵ ਜੋ ਪ੍ਰਭੂ ਰਚਨਾ ਦੀ ਅਟਕਲ ਪਚੂ (ਗਿਣਤੀ ਮਿਣਤੀ) ਦਸਦੇ ਹਨ (ਇਹ ਉਨ੍ਹਾਂ ਦੇ) ਸਿਰ ਤੇ ਭਾਰ ਹੁੰਦਾ ਹੈ।

**ਅਖਰੀ ਨਾਮੁ, ਅਖਰੀ ਸਾਲਾਹ ॥**
**ਅਖਰੀ ਗਿਆਨੁ, ਗੀਤ ਗੁਣ ਗਾਹ ॥**

ਉਚਾਰਨ ਸੇਧ

**ਬਿੰਦੀ ਸਹਿਤ :** ਅਖਰੀਂ।

**ਪਦ ਅਰਥ:** ਅਖਰੀ-ਅਖਰਾਂ (ਸ਼ਬਦਾਂ) ਦੁਆਰਾ। ਸਾਲਾਹ-ਸਿਫਤ, ਸ਼ਲਾਘਾ। ਗਾਹ-ਗਾਹਣਾ, ਘੋਖਿਆ ਜਾਂਦਾ ਹੈ।

**ਅਰਥ :** ਅਖਰਾਂ (ਭਾਵ ਸ਼ਬਦਾਂ) ਦੁਆਰਾ (ਪ੍ਰਭੂ ਦਾ) ਨਾਮ ਅਤੇ ਸਿਫਤ-ਸ਼ਲਾਘਾ (ਕੀਤੀ ਜਾਂਦੀ ਹੈ)। ਅਖਰਾਂ ਦੁਆਰਾ (ਪ੍ਰਭੂ ਦਾ) ਗਿਆਨ (ਅਤੇ) ਗੁਣਾਂ ਦੇ ਗੀਤਾਂ ਨੂੰ ਘੋਖਿਆ ਜਾਂਦਾ ਹੈ।

**ਅਖਰੀ ਲਿਖਣੁ, ਬੋਲਣੁ ਬਾਣਿ ॥**
**ਅਖਰਾ ਸਿਰਿ, ਸੰਜੋਗੁ ਵਖਾਣਿ ॥**

ਉਚਾਰਨ ਸੇਧ

**ਬਿੰਦੀ ਸਹਿਤ :** ਅਖਰਾਂ।

**ਪਦ ਅਰਥ :** ਬਾਣਿ-ਬ਼ਾਣੀ, ਬੋਲੀ। ਅਖਰਾ-ਅਖਰਾਂ ਦੁਆਰਾ। ਸੰਜੋਗੁ-ਮੇਲ। ਵਖਾਣਿ-ਆਖਿਆ, ਦਸਿਆ ਜਾਂਦਾ ਹੈ।

**ਅਰਥ :** ਅਖਰਾਂ (ਸ਼ਬਦਾਂ) ਦੁਆਰਾ ਹੀ ਲਿਖਣ, ਬੋਲਣ (ਅਤੇ) ਬੋਲੀ ਦਾ (ਰੂਪਮਾਨ ਹੋਣਾ ਸੰਭਵ ਹੁੰਦਾ ਹੈ)। (ਧੁਰੋਂ ਲਿਖੇ) ਅਖਰਾਂ ਦੁਆਰਾ ਹੀ (ਜੀਵਾਂ

ਦਾ ਪਰਸਪਰ) ਮੇਲ-ਮਿਲਾਪ (ਅਤੇ ਵਿਛੋੜਾ, ਜੋਤਸ਼ੀਆਂ ਵਲੋਂ) ਦਸਿਆ ਜਾਂਦਾ ਹੈ।

**ਜਿਨਿ ਇਹਿ ਲਿਖੇ, ਤਿਸੁ ਸਿਰਿ ਨਾਹਿ ॥**
**ਜਿਵ ਫੁਰਮਾਏ, ਤਿਵ ਤਿਵ ਪਾਹਿ ॥**

ਉਚਾਰਨ ਸੇਧ

**ਬਿੰਦੀ ਸਹਿਤ :** ਨਾਹਿੰ, ਪਾਹਿੰ। **ਪਦ ਅਰਥ :** ਜਿਨਿ-ਜਿਸ (ਬਿਧਾਤੇ) ਨੇ।
**ਅਰਥ :** ਜਿਸ (ਅਕਾਲ ਪੁਰਖ) ਨੇ (ਸਭ ਜੀਵਾਂ ਦੇ ਮੱਥੇ ਉਤੇ) ਇਹ (ਸੰਜੋਗ ਤੇ ਵਿਜੋਗ ਵਾਲੇ ਅੱਖਰ) ਲਿਖੇ ਹਨ, (ਉਸ ਦੇ (ਆਪਣੇ) ਸਿਰ ਉਤੇ (ਇਹ) ਅਖਰ ਨਹੀਂ (ਉਕਰੇ ਹੋਏ, ਕਿਉਂਕਿ ਉਹ ਅਲੇਖ ਹੈ)। ਜਿਵੇਂ (ਜਿਸ ਤਰ੍ਹਾਂ ਅਲੇਖੁ ਪ੍ਰਭੂ) ਫੁਰਮਾਨ ਕਰੇ ਉਸੇ ਉਸੇ ਤਰ੍ਹਾਂ (ਜੀਵ ਦੁਖ ਸੁਖ) ਪਾਉਂਦੇ (ਭਾਵ ਭੋਗਦੇ) ਹਨ।

**ਜੇਤਾ ਕੀਤਾ, ਤੇਤਾ ਨਾਉ ॥**
**ਵਿਣੁ ਨਾਵੈ, ਨਾਹੀ ਕੋ ਥਾਉ ॥**

ਉਚਾਰਨ ਸੇਧ

**ਬਿੰਦੀ ਸਹਿਤ :** ਨਾਉਂ, ਨਾਹੀਂ, ਥਾਉਂ।
**ਅਰਥ :** ਜਿਤਨਾ (ਪਸਾਰਾ) ਕੀਤਾ ਹੋਇਆ ਹੈ, ਉਤਨਾ ਹੀ (ਉਸ ਦਾ) ਨਾਮ ਹੈ। (ਜੋ ਉਸ ਦੀ ਹੋਂਦ ਨੂੰ ਪ੍ਰਗਟ ਕਰਦਾ ਹੈ)। ਨਾਮ ਤੋਂ ਬਿਨਾਂ ਕੋਈ ਥਾਂ ਨਹੀਂ ਹੈ।

**ਕੁਦਰਤਿ ਕਵਣ, ਕਹਾ ਵੀਚਾਰੁ ॥**
**ਵਾਰਿਆ ਨ ਜਾਵਾ ਏਕ ਵਾਰ ॥**
**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**
**ਤੂ ਸਦਾ ਸਲਾਮਤਿ ਨਿਰੰਕਾਰ ॥੧੯॥**

ਉਚਾਰਨ ਸੇਧ

**ਬਿੰਦੀ ਸਹਿਤ :** ਕਹਾਂ।
**ਅਰਥ :** ਮੇਰੀ ਕੀ (ਪਾਇਆਂ) ਹੈ (ਕਿ ਮੈਂ ਤੇਰੇ ਕੁਦਰਤੀ ਪਸਾਰੇ ਦਾ ਵਿਸਥਾਰ ਪੂਰਬਕ) ਵੀਚਾਰ ਵਰਣਨ ਕਰ ਸਕਾਂ। (ਸਾਰੀਆਂ ਚਤੁਰਾਈਆਂ ਛਡ ਕੇ ਮੈਂ ਕਿਉਂ) ਨਾ ਇਕੋ ਵਾਰ ਹੀ (ਤੈਥੋਂ) ਕੁਰਬਾਨ ਹੋ ਜਾਵਾਂ। (ਪਰ ਇਹ ਵੀ ਮੇਰੇ ਵਸ ਦੀ ਗਲ ਨਹੀਂ ਹੇ ਸਿਰਜਨਹਾਰ !) ਜੋ (ਕਾਰ) ਤੈਨੂੰ ਭਾਉਂਦੀ ਹੈ ਉਹੀ ਚੰਗੀ ਕਾਰ (ਕਿਰਿਆ) ਹੈ। ਹੇ ਆਕਾਰ ਰਹਿਤ (ਸੁਆਮੀ)! ਤੂੰ ਸਦਾ ਥਿਰ ਰਹਿਣ ਵਾਲਾ ਹੈਂ ।੧੯।

**ਭਰੀਐ ਹਥੁ, ਪੈਰੁ, ਤਨੁ ਦੇਹ ॥**

**ਪਾਣੀ ਧੋਤੈ ਉਤਰਸੁ ਖੇਹ ॥**

ਉਚਾਰਨ ਸੇਧ

ਫੁਟਕਲ : 'ਉਤਰਸੁ ਖੇਹ' ਨੂੰ 'ਉਤਰ ਸੁ ਖੇਹ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ :** ਭਰੀਐ-ਭਰਿਆ, ਲਿਬੜ ਜਾਏ। ਤਨੁ-ਕੋਈ ਸਰੀਰਕ ਅੰਗ। ਦੇਹ-ਸਰੀਰ। ਉਤਰਸੁ-ਉਤਰ ਜਾਂਦੀ ਹੈ। ਖੇਹ-ਮਿਟੀ, ਮੈਲ।

**ਅਰਥ :** (ਜੇ ਕਿਸੇ) ਦਾ ਹੱਥ, ਪੈਰ, ਸਰੀਰ ਦਾ ਕੋਈ ਅੰਗ (ਜਾਂ ਸਾਰਾ) ਸਰੀਰ (ਮਿਟੀ ਗਾਰੇ ਜਾਂ ਕਿਸੇ ਹੋਰ ਅਜਿਹੀ ਚੀਜ਼ ਨਾਲ) ਲਿਬੜ ਜਾਏ, (ਤਾਂ) ਪਾਣੀ ਨਾਲ ਧੋਤਿਆਂ (ਉਹ) ਮਿਟੀ ਆਦਿ ਲਹਿ ਜਾਂਦੀ ਹੈ।

**ਮੂਤ ਪਲੀਤੀ ਕਪੜੁ ਹੋਇ ॥**
**ਦੇ ਸਾਬੂਣੁ ਲਈਐ ਓਹੁ ਧੋਇ ॥**

**ਪਦ ਅਰਥ :** ਮੂਤ-ਮੂਤਰ (ਪਿਸ਼ਾਬ)। ਪਲੀਤੀ-ਅਪਵਿਤਰਤਾ ਵਾਲਾ।

**ਅਰਥ :** (ਜੇ ਕੋਈ) ਕਪੜਾ ਮਲ-ਮੂਤਰ ਦੀ ਅਪਵਿੱਤਰਤਾ ਵਾਲਾ ਹੋਵੇ, (ਤਾਂ) ਉਹ (ਕਪੜਾ) ਸਾਬਣ ਲਾ ਕੇ ਧੋ ਲਈਦਾ ਹੈ।

**ਭਰੀਐ ਮਤਿ, ਪਾਪਾ ਕੈ ਸੰਗਿ ॥**
**ਓਹੁ ਧੋਪੈ, ਨਾਵੈ ਕੈ ਰੰਗਿ ॥**

ਉਚਾਰਨ ਸੇਧ

ਬਿੰਦੀ ਸਹਿਤ : ਪਾਪਾਂ, ਨਾਂਵੈਂ।

**ਪਦ ਅਰਥ :** ਧੋਪੈ-ਧੋਤੀ ਜਾਂਦੀ ਹੈ।

**ਅਰਥ :** (ਇਸੇ ਤਰ੍ਹਾਂ) ਪਾਪਾਂ ਦਾ ਸੰਗ ਕਰਕੇ ਬੁੱਧੀ ਮੰਦੀ (ਮਲੀਨ) ਹੋ ਜਾਏ ਤਾਂ ਉਹ (ਪਾਪ ਪ੍ਰਭੂ ਦੇ) ਨਾਮ ਵਿਚ ਪਿਆਰ ਕਰਨ ਨਾਲ ਧੋਤਾ ਜਾਂਦਾ ਹੈ।

**ਪੁੰਨੀ ਪਾਪੀ, ਆਖਣੁ ਨਾਹਿ ॥**
**ਕਰਿ ਕਰਿ, ਕਰਣਾ ਲਿਖਿ ਲੈ ਜਾਹੁ ॥**

ਉਚਾਰਨ ਸੇਧ

ਬਿੰਦੀ ਸਹਿਤ : ਨਾਹਿਂ।

**ਪਦ ਅਰਥ:** ਪੁੰਨੀ-ਸ਼ੁਭ ਕਰਨੀ। ਆਖਣੁ-ਆਖਣ ਮਾਤਰ, (ਕਹਾਉਤੀ)। ਕਰਣਾ-(ਕੰਮਾਂ ਦਾ) ਕਰਨਾ। ਲਿਖਿ-ਲਿਖਕੇ। ਜਾਹੁ-ਲੈ ਜਾਉਗੇ।

**ਅਰਥ :** ਪੁੰਨੀ ਅਤੇ ਪਾਪੀ (ਸ਼ਬਦ ਨਿਰਾ) ਆਖਣ ਮਾਤਰ (ਭਾਵ ਕਹਾਵਤ) ਨਹੀਂ ਹੈ। (ਹੇ ਕਰਮਾਂ ਵਾਲਿਓ! ਚੰਗੇ ਮੰਦੇ ਕਰਮ) ਕਰ ਕਰਕੇ (ਉਨ੍ਹਾਂ) ਕਰਣਿਆਂ ਦਾ (ਫਲ ਸੰਸਕਾਰ ਰੂਪ ਵਿਚ ਤੁਸੀਂ ਆਪਣੇ ਨਾਲ) ਲਿਖ ਕੇ ਲੈ ਜਾਉਗੇ।

**ਆਪੇ ਬੀਜਿ ਆਪੇ ਹੀ ਖਾਹੁ ॥**

## ਨਾਨਕ, ਹੁਕਮੀ ਆਵਹੁ ਜਾਹੁ ॥੨੦॥

### ਉਚਾਰਨ ਸੇਧ

**ਬਿੰਦੀ ਸਹਿਤ :** ਹੁਕਮੀਂ।
**ਫੁਟਕਲ :** 'ਜਾਹੁ' ਅਤੇ 'ਖਾਹੁ' ਨੂੰ 'ਜਾਹੋ ਖਾਹੋ' ਲੰਮੀ ਸੁਰ ਨਾਲ ਪੜ੍ਹਨਾ ਅਸ਼ੁੱਧ ਹੈ।
**ਪਦ ਅਰਥ:** ਖਾਹ-ਖਾਉਗੇ। ਹੁਕਮੀ-ਹੁਕਮ ਅਨੁਸਾਰ। ਆਵਹੁ ਜਾਹ-ਆਓ ਜਾਓਗੇ।
**ਅਰਥ :** (ਹੇ ਪ੍ਰਾਣੀਹੋ !) ਆਪੇ ਹੀ (ਆਪਣੇ ਕਰਮ ਰੂਪੀ ਬੀਜ) ਬੀਜ ਕੇ, ਆਪ ਹੀ (ਉਨ੍ਹਾਂ ਕਰਮਾਂ ਦਾ ਫਲ) ਖਾਓਗੇ।
ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਦੇ) ਹੁਕਮ ਅਨੁਸਾਰ ਹੀ (ਇਸ ਸੰਸਾਰ ਵਿੱਚ) ਆਉਗੇ ਅਤੇ ਚਲੇ ਜਾਓਗੇ (ਭਾਵ ਜੰਮਣ ਮਰਣ ਦੇ ਗੇੜ ਵਿਚ ਪਏ ਰਹੋਗੇ)।੨੦।

## ਤੀਰਥੁ, ਤਪੁ, ਦਇਆ, ਦਤੁ ਦਾਨੁ ॥
## ਜੇ ਕੋ ਪਾਵੈ, ਤਿਲ ਕਾ ਮਾਨੁ ॥

### ਉਚਾਰਨ ਸੇਧ

**ਫੁਟਕਲ:** 'ਤਿਲ ਕਾ ਮਾਨੁ' ਨੂੰ 'ਤਿਲਕਾ ਮਾਨੁ' ਪੜ੍ਹਨਾ ਅਸ਼ੁੱਧ ਹੈ।
**ਪਦ ਅਰਥ :** ਦਇਆ-ਤਰਸ। ਦਤੁ ਦਾਨੁ-ਦਿਤਾ ਹੋਇਆ ਦਾਨ। ਤਿਲ ਕਾ-ਤਿਲ ਜਿਤਨਾ ਭਾਵ ਤੁੱਛ। ਮਾਨੁ-ਆਦਰ, ਸਤਿਕਾਰ।
**ਅਰਥ :** ਜੇ ਕੋਈ (ਮਨੁੱਖ) ਤੀਰਥ-ਇਸ਼ਨਾਨ, ਤਪ-ਸਾਧਨਾ, (ਜੀਆਂ ਉਤੇ) ਦਇਆ-ਤਰਸ, ਦਿੱਤਾ ਹੋਇਆ ਦਾਨ (ਆਦਿ ਸ੍ਰੇਸ਼ਟ ਕਰਮ) ਪ੍ਰਾਪਤ ਕਰ ਲਏ (ਤਾਂ ਉਸ ਦਾ ਫਲ) ਤਿਲ ਜਿਤਨਾ (ਭਾਵ ਤੁੱਛ ਜਿਹਾ) ਆਦਰ-ਸਤਿਕਾਰ ਹੁੰਦਾ ਹੈ।

## ਸੁਣਿਆ, ਮੰਨਿਆ, ਮਨਿ ਕੀਤਾ ਭਾਉ ॥
## ਅੰਤਰਗਤਿ ਤੀਰਥਿ, ਮਲਿ ਨਾਉ ॥

### ਉਚਾਰਨ ਸੇਧ

**ਫੁਟਕਲ :** ੧. 'ਅੰਤਰਗਤਿ' ਇਕੱਠਾ ਉਚਾਰਨ ਹੈ, 'ਅੰਤਰ-ਗਤਿ' ਨਹੀਂ।
੨. 'ਨਾਉ' ਦਾ ਉਚਾਰਨ 'ਨ੍ਹਾਉ' ਕਰਨਾ ਹੈ।
**ਪਦ ਅਰਥ :** ਅੰਤਰਗਤਿ-ਅੰਤਰਮੁਖੀ। ਤੀਰਥਿ-ਤੀਰਥ ਉਤੇ। ਮਲਿ-ਮਲ ਕੇ। ਨਾਉ-ਨਹਾਉਣਾ ਕੀਤਾ ਹੈ।
**ਅਰਥ :** (ਪਰ ਜਿਸ ਮਨੁੱਖ ਨੇ ਪਹਿਲਾਂ ਵਾਹਿਗੁਰੂ ਨਾਮ) ਸੁਣਿਆ, (ਫਿਰ ਉਸ ਨੂੰ) ਮੰਨਿਆ, (ਫਿਰ) ਆਪਣੇ ਮਨ ਵਿੱਚ ਪਿਆਰ ਕੀਤਾ ਹੈ, (ਇਉਂ ਸਮਝੋ ਕਿ ਉਸ ਨੇ) ਅੰਤਰਗਤਿ (ਭਾਵ ਹਿਰਦੇ ਰੂਪੀ) ਤੀਰਥ ਉਤੇ ਮਲ ਕੇ (ਚੰਗੀ ਤਰ੍ਹਾਂ) ਇਸ਼ਨਾਨ ਕਰ ਲਿਆ ਹੈ (ਭਾਵ ਉਸ ਨੇ ਆਪਣੇ ਅੰਤਸ਼ ਕਰਨ ਨੂੰ ਸ਼ੁੱਧ ਕਰ ਲਿਆ ਹੈ)।

## ਸਭਿ ਗੁਣ ਤੇਰੇ, ਮੈ ਨਾਹੀ ਕੋਇ ॥

## ਵਿਣੁ ਗੁਣ ਕੀਤੇ, ਭਗਤਿ ਨ ਹੋਇ ॥

### ਉਚਾਰਨ ਸੇਧ

ਬਿੰਦੀ ਸਹਿਤ : ਮੈਂ, ਨਾਹੀਂ।

**ਅਰਥ :** (ਅਜਿਹਾ ਮਨੁੱਖ ਫਿਰ ਸ਼ੁੱਧ ਹਿਰਦੇ ਨਾਲ ਆਪਣੇ ਸਾਹਿਬ ਅਗੇ ਜੋਦੜੀ ਕਰਦਾ ਹੈ, ਹੇ ਸਾਹਿਬ ਜੀਓ !) ਸਾਰੇ ਗੁਣ ਤੇਰੇ (ਹੀ ਦਿਤੇ ਹੋਏ ਹਨ) ਮੇਰੇ ਵਿੱਚ (ਆਪਣਾ) ਗੁਣ ਕੋਈ ਨਹੀਂ ਹੈ। (ਤੇਰੇ ਵਲੋਂ ਸ੍ਰੇਸ਼ਟ ਗੁਣਾਂ ਦੀ ਦਾਤ) ਕੀਤੇ ਬਿਨਾਂ (ਜੀਵ ਤੋਂ) ਭਗਤੀ ਨਹੀਂ ਹੋ ਸਕਦੀ।

## ਸੁਅਸਤਿ ਆਥਿ, ਬਾਣੀ ਬਰਮਾਉ ॥
## ਸਤਿ ਸੁਹਾਣੁ, ਸਦਾ ਮਨਿ ਚਾਉ ॥

**ਪਦ ਅਰਥ :** ਸੁਅਸਤਿ-ਕਲਿਆਣ ਸਰੂਪ। ਆਥਿ-ਮਾਇਆ। ਬਾਣੀ-ਬਚਨ, ਵਾਕ। ਬਰਮਾਉ-ਬ੍ਰਹਮ ਸਰੂਪ। ਸਤਿ-ਸੱਚਾ। ਸੁਹਾਣੁ-ਸੁੰਦਰ ਸਰੂਪ। ਚਾਉ-ਖੇੜਾ, ਅਨੰਦ।

**ਅਰਥ :** (ਹੇ ਪ੍ਰਭੂ ! ਮੈਂ ਸਭ ਕੁਝ ਛੱਡ ਕੇ ਤੇਰੇ ਪਾਸੋਂ ਭਗਤੀ ਕਰਨ ਵਾਲੇ ਸ਼ੁਭ ਗੁਣਾਂ ਦਾ ਦਾਨ ਮੰਗਦਾ ਹਾਂ ਕਿਉਂਕਿ ਤੂੰ) ਕਲਿਆਣ ਸਰੂਪ ਹੈਂ, (ਤੂੰ ਆਪ ਹੀ) ਮਾਇਆ ਰੂਪ ਹੈਂ; (ਤੂੰ ਆਪ ਹੀ) ਬਾਣੀ ਰੂਪ ਹੈਂ; (ਤੂੰ ਆਪ ਹੀ) ਬ੍ਰਹਮ ਰੂਪ ਹੈਂ; (ਤੂੰ ਆਪ ਹੀ) ਸਤਿ-ਸਰੂਪ ਹੈਂ; (ਤੂੰ ਆਪ ਹੀ) ਸੁੰਦਰ ਸਰੂਪ ਹੈਂ, (ਤੂੰ) ਮਨ ਵਿੱਚ ਸਦਾ ਚਾਉ ਦੇ (ਰੂਪ ਵਿਚ ਰਹਿੰਦਾ ਹੈਂ (ਭਾਵ ਤੂੰ ਸਤਿ ਚਿਤ ਅਨੰਦ ਸਰੂਪ ਵਾਲਾ ਹੈਂ, ਮਾਇਆ, ਬਾਣੀ, ਬ੍ਰਹਮਾ, ਸਭ ਤੇਰੀ ਰਚਨਾ ਹੈ)।

## ਕਵਣੁ ਸੁ ਵੇਲਾ ਵਖਤੁ ਕਵਣੁ, ਕਵਣ ਥਿਤਿ ਕਵਣੁ ਵਾਰੁ ॥
## ਕਵਣਿ ਸਿ ਰੁਤੀ ਮਾਹੁ ਕਵਣੁ, ਜਿਤੁ ਹੋਆ ਆਕਾਰੁ ॥

### ਉਚਾਰਨ ਸੇਧ

ਫੁਟਕਲ : 'ਮਾਹੁ' ਦਾ ਉਚਾਰਨ ਮਾਂਹ ਜਾਂ 'ਮਾਹੋ' ਕਰਨਾ ਠੀਕ ਨਹੀਂ ਹੈ।

**ਪਦ ਅਰਥ :** ਵਖਤੁ-ਵੇਲਾ, ਸਮਾਂ। ਥਿਤਿ-ਚੰਦਰਮਾਂ ਦੀ ਕਲਾ ਅਨੁਸਾਰ ਗਿਣੇ ਜਾਣ ਵਾਲੇ ਪਖ। ਵਾਰੁ-(ਸਤ ਵਾਰਾਂ ਵਿਚੋਂ ਇਕ) ਦਿਨ। ਰੁਤੀ-ਰੁੱਤ। ਮਾਹੁ-ਮਹੀਨਾ। ਆਕਾਰੁ-ਰਚਨਾ, ਪਸਾਰਾ।

**ਅਰਥ :** ਉਹ ਕਿਹੜਾ ਵੇਲਾ ਸੀ? ਕਿਹੜਾ ਵਕਤ (ਸਮਾਂ) ਸੀ? ਕਿਹੜੀ ਥਿਤ ਸੀ? ਕਿਹੜਾ ਵਾਰ ਸੀ? ਉਹ ਰੁੱਤ ਕਿਹੜੀ ਸੀ? ਮਹੀਨਾ ਕਿਹੜਾ ਸੀ? ਜਿਸ ਸਮੇਂ ਸਾਕਾਰ (ਜਗਤ ਦਾ ਪਸਾਰਾ) ਹੋਇਆ।

## ਵੇਲ ਨ ਪਾਈਆ ਪੰਡਤੀ, ਜਿ ਹੋਵੈ ਲੇਖੁ ਪੁਰਾਣੁ ॥
## ਵਖਤੁ ਨ ਪਾਇਓ ਕਾਦੀਆ, ਜਿ ਲਿਖਨਿ ਲੇਖੁ ਕੁਰਾਣੁ ॥

ਉਚਾਰਨ ਸੇਧ

ਬਿੰਦੀ ਸਹਿਤ : ਕਾਦੀਆਂ, ਪੰਡਤੀਂ, ਆਖਾਂ।

ਪਦ ਅਰਥ : ਵੇਲ-ਵੇਲਾ। ਪੰਡਤੀ-ਪੰਡਤਾਂ ਨੇ। ਪੁਰਾਣੁ-ਹਿੰਦੂ ਮਤ ਦੇ ਪੁਰਾਣਾਂ ਤੋਂ। ਕਾਦੀਆ-ਕਾਜ਼ੀਆਂ।

ਅਰਥ : (ਉਸ) ਵੇਲੇ (ਦੀ ਸਾਰ) ਪੰਡਿਤਾਂ ਨੇ ਨਹੀਂ ਪਾਈ, ਜਿਸਦਾ (ਪ੍ਰਮਾਣ) ਕਿਸੇ ਲਿਖਤ ਰੂਪੀ ਪੁਰਾਣ ਤੋਂ ਪ੍ਰਾਪਤ ਹੋ ਸਕਦਾ ਹੋਵੇ।

(ਉਸ) ਸਮੇਂ ਨੂੰ ਕਾਜ਼ੀਆਂ ਨੇ ਵੀ ਨਹੀਂ ਬੁਝਿਆ ਜਿਸਦਾ (ਸਬੂਤ) ਕੋਈ ਲਿਖਤ ਰੂਪ (ਵਖਰਾ) ਕੁਰਾਣ ਲਿਖ ਦੇਂਦੇ।

**ਥਿਤਿ ਵਾਰੁ ਨਾ ਜੋਗੀ ਜਾਣੈ, ਰੁਤਿ ਮਾਹੁ ਨਾ ਕੋਈ ॥**
**ਜਾ ਕਰਤਾ ਸਿਰਠੀ ਕਉ ਸਾਜੇ, ਆਪੇ ਜਾਣੈ ਸੋਈ ॥**

ਉਚਾਰਨ ਸੇਧ

ਫੁਟਕਲ : ੧. ਇਥੇ 'ਜਾ'ਦਾ ਉਚਾਰਨ 'ਜਾਂ' ਨਹੀਂ ਕਰਨਾ ਕਿਉਂਕਿ ਇਹ ਪੜਨਾਵ ਹੈ। ੨. 'ਸਿਰਠੀ' ਨੂੰ 'ਸ੍ਰਿਸ਼ਟੀ' ਪੜ੍ਹਨਾ ਅਸ਼ੁੱਧ ਹੈ।

ਪਦ ਅਰਥ : ਸਿਰਠੀ-ਸ੍ਰਿਸ਼ਟੀ। ਜੋਗੀ-ਜੋਗ ਸਾਧਨਾ ਰਾਹੀਂ ਸਮਾਧੀ ਵਾਲਾ। ਮਾਹੁ-ਮਹੀਨਾ। ਸਿਰਠੀ ਕਉ-ਸ੍ਰਿਸ਼ਟੀ ਨੂੰ। ਸਾਜੇ-ਸਿਰਜਣ, ਬਣਾਉਣ ਵਾਲਾ।

ਅਰਥ : ਜੋਗ ਸਾਧਨਾ ਰਾਹੀਂ ਸਮਾਧੀ ਲਾਉਣ ਵਾਲਾ ਕੋਈ ਵਿਅਕਤੀ ਵੀ (ਸ੍ਰਿਸ਼ਟੀ ਦੀ ਸਾਜਨਾ ਬਾਰੇ) ਥਿਤ, ਵਾਰ ਨਹੀਂ ਜਾਣਦਾ (ਅਤੇ) ਨਾ ਕੋਈ ਰੁੱਤ, ਮਹੀਨਾ (ਦਸ ਸਕਦਾ ਹੈ)।

ਜਿਹੜਾ (ਪੁਰਖ) ਸ੍ਰਿਸ਼ਟੀ ਨੂੰ ਬਣਾਉਣ ਵਾਲਾ ਹੈ ਉਹ ਆਪ ਹੀ (ਸ੍ਰਿਸ਼ਟੀ ਰਚਨਾ ਦਾ ਸਮਾਂ) ਜਾਣਦਾ ਹੈ।

**ਕਿਵ ਕਰਿ ਆਖਾ, ਕਿਵ ਸਾਲਾਹੀ,**
**ਕਿਉ ਵਰਨੀ, ਕਿਵ ਜਾਣਾ ॥**
**ਨਾਨਕ, ਆਖਣਿ ਸਭ ਕੋ ਆਖੈ**
**ਇਕਦੂ ਇਕੁ ਸਿਆਣਾ ॥**

ਉਚਾਰਨ ਸੇਧ

ਬਿੰਦੀ ਸਹਿਤ : ਸਾਲਾਹੀਂ, ਕਿਉਂ।

ਪਦ ਅਰਥ : ਕਿਉ ਵਰਨੀ-ਕਿਸ ਤਰ੍ਹਾਂ ਵਰਣਨ ਕਰਾਂ, ਆਖਾਂ। ਆਖਣਿ-ਆਖਣ (ਵਖਿਆਨ, ਪ੍ਰਮਾਣਾਂ) ਦੁਆਰਾ। ਇਕਦੂ-ਇਕ ਤੋਂ ਇਕ।

ਅਰਥ : (ਉਸ ਕਰਤੇ ਦੀ ਰਚਨਾ ਦਾ ਆਰੰਭ ਮੈਂ) ਕਿਸ ਤਰ੍ਹਾਂ ਦਸਾਂ? ਕਿਸ ਤਰ੍ਹਾਂ (ਉਸ ਦੀ) ਸਿਫਤ-ਸ਼ਲਾਘਾ ਕਰਾਂ? ਕਿਸ ਤਰ੍ਹਾਂ (ਉਸ ਦਾ ਵਿਸਥਾਰ ਸਹਿਤ) ਵਰਣਨ ਕਰਾਂ? ਅਤੇ ਕਿਵੇਂ (ਉਸ ਬੇਅੰਤ ਮਾਲਕ ਦਾ ਭੇਦ) ਸਮਝਾਂ?

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਆਪਣੇ ਵਲੋਂ) ਹਰ ਕੋਈ (ਮਨੁੱਖ ਆਪਣੇ ਆਪ) ਨੂੰ ਇਕ ਤੋਂ ਇਕ (ਵੱਧ) ਸਿਆਣਾ (ਸਮਝ ਕੇ ਉਸ ਦੀ ਕੁਦਰਤ ਦਾ ਅਨੁਮਾਨ ਤੇ) ਵਖਿਆਨ ਕਰਦਾ ਹੈ।

**ਵਡਾ ਸਾਹਿਬੁ, ਵਡੀ ਨਾਈ, ਕੀਤਾ ਜਾ ਕਾ ਹੋਵੈ ॥**
**ਨਾਨਕ, ਜੇ ਕੋ ਆਪੌ ਜਾਣੈ, ਅਗੈ ਗਇਆ ਨ ਸੋਹੈ ॥੨੧॥**

ਉਚਾਰਨ ਸੇਧ

ਬਿੰਦੀ ਸਹਿਤ : ਆਪੌਂ।
ਪਦ ਅਰਥ : ਨਾਈ-(ਨਾਮ ਦੀ) ਵਡਿਆਈ। ਆਪੌ-ਆਪ ਨੂੰ। ਸੋਹੈ-ਸ਼ੋਭਾ ਪਾਉਂਦਾ ਹੈ।
ਅਰਥ : ਜਿਸ (ਸਾਹਿਬ ਦਾ) ਕੀਤਾ ਹੋਇਆ (ਸਭ ਕੁਝ) ਹੁੰਦਾ ਹੈ, (ਉਹ) ਸਾਹਿਬ ਵੱਡਾ ਹੈ ਉਸ ਦੀ ਵਡਿਆਈ ਭੀ ਵੱਡੀ ਹੈ।
ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਜੇ ਕੋਈ (ਮਨੁੱਖ) ਆਪਣੇ ਆਪ ਨੂੰ (ਵੱਡਾ) ਜਾਣਦਾ ਹੈ (ਉਹ) ਅਗੇ ਸਾਹਿਬ ਦੇ ਦਰਬਾਰ ਵਿੱਚ) ਗਿਆ ਹੋਇਆ ਸੋਭਾ ਨਹੀਂ ਪਾਉਂਦਾ।੨੧।

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥**
**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥**

ਉਚਾਰਨ ਸੇਧ

ਬਿੰਦੀ ਸਹਿਤ : ਪਾਤਾਲਾਂ, ਆਗਾਸਾਂ।
ਪਦ ਅਰਥ : ਪਾਤਾਲ-ਪਾਤਾਲਾਂ ਦੇ ਹੇਠ ਪਾਤਾਲ। ਲਖ-ਲੱਖਾਂ ਹੀ (ਦੇਹੁਰੀ ਦੀਪਕ)। ਆਗਾਸ-ਅਕਾਸ਼ਾਂ ਉਤੇ ਅਕਾਸ਼। ਓੜਕ-ਹਦ, ਅੰਤ। ਭਾਲਿ-ਢੂੰਡ ਕੇ। ਕਹਨਿ-ਕਹਿੰਦੇ ਹਨ। ਵਾਤ-ਇਕ ਬਾਤ, ਗਲ।
ਅਰਥ : (ਉਸ ਸਾਹਿਬ ਦੀ ਰਚਨਾ ਵਿੱਚ) ਪਾਤਾਲਾਂ ਦੇ ਹੇਠ (ਹੋਰ) ਲੱਖਾਂ ਪਾਤਾਲ ਅਤੇ ਅਕਾਸ਼ਾਂ ਉਤੇ (ਹੋਰ) ਲੱਖਾਂ ਅਕਾਸ਼ ਹਨ। ਵੇਦ ਵੀ (ਏਹੋ) ਇਕ ਗਲ ਹੀ ਕਹਿੰਦੇ ਹਨ ਕਿ (ਉਸ ਦੀ ਕੁਦਰਤਿ ਦਾ) ਓੜਕ, (ਹੱਦ ਬੰਨਾ) ਲਭਦੇ ਸਾਰੇ ਹੀ ਥਕ ਗਏ (ਪਰ ਕਿਸੇ ਨੂੰ ਹੱਦ-ਬੰਨਾ ਨਹੀਂ ਲਭਿਆ)।

**ਸਹਸ ਅਠਾਰਹ ਕਹਨਿ ਕਤੇਬਾ, ਅਸੁਲੂ ਇਕੁ ਧਾਤੁ ॥**
**ਲੇਖਾ ਹੋਇ ਤਾ ਲਿਖੀਐ, ਲੇਖੈ ਹੋਇ ਵਿਣਾਸੁ ॥**
**ਨਾਨਕ, ਵਡਾ ਆਖੀਐ, ਆਪੇ ਜਾਣੈ ਆਪੁ ॥੨੨॥**

ਉਚਾਰਨ ਸੇਧ

ਬਿੰਦੀ ਸਹਿਤ : ਅਠਾਰਹੰ, ਕਤੇਬਾਂ।
ਫੁਟਕਲ : 'ਅਸੁਲੂ' ਨੂੰ 'ਅਸੁ ਲੂ' ਪਦ ਛੇਦ ਕਰਨਾ ਅਸ਼ੁੱਧ ਹੈ।

ਪਦ ਅਰਥ : ਸਹਸ ਅਠਾਰਹ-ਅਠਾਰਾਂ ਹਜ਼ਾਰ (ਆਲਮ)। ਕਤੇਬਾ-(ਮੁਸਲਮਾਨੀ ਮਤ ਦੀਆਂ ਚਾਰ)ਕਿਤਾਬਾਂ। ਅਸੁਲੂ-ਮੂਲ, ਮੁੱਢ। ਇਕੁ-ਇਕ ਹੀ। ਧਾਤੁ-ਸਭ ਨੂੰ ਧਾਰਨ ਵਾਲਾ, ਕਰਤਾ ਪੁਰਖ। ਵਿਣਾਸੁ-ਨਾਸ਼। ਆਪੁ-ਆਪ ਨੂੰ।

ਅਰਥ : ਅਠਾਰਾਂ ਹਜ਼ਾਰ (ਆਲਮ ਅਤੇ ਚਾਰ) ਕਿਤਾਬਾਂ (ਵੀ ਇਹੋ) ਆਖਦੀਆਂ ਹਨ ਕਿ (ਸਾਰੀ ਰਚਨਾ ਦਾ) ਮੂਲ (ਮੁੱਢ ਅਰਥਾਤ ਸਭ ਨੂੰ ਧਾਰਨ ਵਾਲਾ ਕੇਵਲ) ਇਕੋ (ਕਰਤਾ ਪੁਰਖ) ਹੈ।

(ਜੇ ਉਸ ਦੀ ਰਚਨਾ ਦਾ ਕੋਈ) ਹਿਸਾਬ ਹੋ ਸਕਦਾ ਹੋਵੇ ਤਾਂ (ਕੋਈ) ਲਿਖਣ (ਦਾ ਜਤਨ) ਕਰੇ, ਹਿਸਾਬ (ਕਰਦਿਆਂ ਕਰਦਿਆਂ ਮਨੁੱਖ ਦਾ ਆਪਣਾ ਹੀ) ਵਿਨਾਸ਼ ਹੋ ਜਾਂਦਾ ਹੈ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਸਾਹਿਬ ਨੂੰ) ਵੱਡਾ ਆਖਣਾ ਚਾਹੀਦਾ ਹੈ (ਕਿਉਂਕਿ ਉਹ) ਆਪਣੇ (ਕੀਤੇ ਹੋਏ ਪਸਾਰੇ ਨੂੰ) ਆਪ ਹੀ ਜਾਣਦਾ ਹੈ ("ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ॥ ਰੰਗ ਪਰੰਗ ਅਨੇਕ ਨਾ ਜਾਪਨਿ ਕਰਤਬਾ॥" (ਪੰਨਾ ੯੬੫)।੨੨।

**ਸਾਲਾਹੀ ਸਾਲਾਹਿ, ਏਤੀ ਸੁਰਤਿ ਨ ਪਾਈਆ ॥**
**ਨਦੀਆ ਅਤੈ ਵਾਹ, ਪਵਹਿ ਸਮੁੰਦਿ, ਨ ਜਾਣੀਅਹਿ॥**

ਉਚਾਰਨ ਸੇਧ

ਬਿੰਦੀ ਸਹਿਤ: ਸਾਲਾਹਿਂ, ਨਦੀਆਂ, ਪਵਹਿਂ, ਜਾਣੀਅਹਿਂ।

ਪਦ ਅਰਥ: ਸਾਲਾਹੀ-ਸਲਾਹੁਣ ਯੋਗ। ਸਾਲਾਹਿ-ਸਲਾਹੁੰਦੇ ਹਨ। ਏਤੀ-ਇਤਨੀ ਕੁ (ਰਤੀ ਭਰ)। ਸੁਰਤਿ-ਸੋਝੀ। ਵਾਹ-ਛੋਟੇ ਛੋਟੇ ਵਹਿਣ (ਨਾਲੇ)। ਸਮੁੰਦਿ-ਸਮੁੰਦਰ ਵਿੱਚ ਪੈਂਦੇ ਹਨ। ਜਾਣੀਅਹਿ-(ਫਿਰ ਵਖਰੀ ਹਸਤੀ ਵਿੱਚ) ਨਹੀਂ ਪਛਾਣੇ ਜਾ ਸਕਦੇ।

ਅਰਥ : ਸਲਾਹੁਣ ਯੋਗ (ਵਾਹਿਗੁਰੂ ਜੀ) ਨੂੰ (ਜੀਵ) ਸਲਾਹੁੰਦੇ ਹਨ, (ਪਰ ਉਨ੍ਹਾਂ ਨੇ ਪ੍ਰਭੂ ਦੀ) ਰਤੀ ਭਰ ਭੀ ਸੋਝੀ ਭੀ ਨਹੀਂ ਪਾਈ। (ਇਸ ਤਰ੍ਹਾਂ, ਜਿਵੇਂ) ਦਰਿਆ ਅਤੇ ਛੋਟੇ ਛੋਟੇ ਵਹਿਣ (ਨਾਲੇ) ਸਮੁੰਦਰ ਵਿੱਚ (ਜਾ) ਪੈਂਦੇ ਹਨ, (ਫਿਰ ਓਹ ਸਮੁੰਦਰ ਤੋਂ ਵਖਰੇ) ਨਹੀਂ ਜਾਣੇ ਜਾਂਦੇ (ਕਿਉਂਕਿ ਓਹ ਆਪਣੀ ਹੋਂਦ ਮਿਟਾ ਦਿੰਦੇ ਹਨ)।

**ਸਮੁੰਦ ਸਾਹ ਸੁਲਤਾਨ, ਗਿਰਹਾ ਸੇਤੀ ਮਾਲੁ ਧਨੁ ॥**
**ਕੀੜੀ ਤੁਲਿ ਨ ਹੋਵਨੀ, ਜੇ ਤਿਸੁ ਮਨਹੁ ਨ ਵੀਸਰਹਿ॥੨੩॥**

ਉਚਾਰਨ ਸੇਧ

ਬਿੰਦੀ ਸਹਿਤ : ਮਨਹੁਂ, ਵੀਸਰਹਿਂ।

ਫੁਟਕਲ : 'ਸਾਹ' ਦਾ ਉਚਾਰਨ 'ਸ਼ਾਹ' ਕਰਨਾ ਚਾਹੀਦਾ ਹੈ।

ਪਦ ਅਰਥ : ਸਮੁੰਦ-ਸਮੁੰਦਰਾਂ ਦੇ। ਸਾਹ ਸੁਲਤਾਨ-ਮਾਲਕ ਬਾਦਸ਼ਾਹ। ਗਿਰਹਾ ਸੇਤੀ-ਪੱਲੇ ਵਿੱਚ। ਮਾਲੁ-ਪਦਾਰਥ। ਧਨੁ-ਦੌਲਤ। ਤੁਲਿ-ਬਰਾਬਰ, ਸਮਾਨ।

ਤਿਸੁ-ਉਸ। ਮਨਹੁ-ਮਨ ਤੋਂ। ਨ ਵੀਸਰਹਿ-(ਤੂੰ) ਨਾ ਵਿਸਰੇਂ।

**ਅਰਥ :** (ਜਿਹੜੇ) ਸਮੁੰਦਰਾਂ ਦੇ ਸ਼ਾਹ (ਮਾਲਕ) ਪਾਤਸ਼ਾਹ ਹੋਣ (ਉਨ੍ਹਾਂ ਦੇ) ਪੱਲੇ ਵਿੱਚ (ਬੇ-ਸ਼ੁਮਾਰ) ਮਾਲ ਦੌਲਤ ਹੋਵੇ, (ਪਰ ਓਹ ਉਸ ਨਿਕੀ ਜਿਹੀ) ਕੀੜੀ ਦੇ ਬਰਾਬਰ ਵੀ ਨਹੀਂ ਹੋ ਸਕਦੇ, ਜੇਕਰ (ਹੇ ਪ੍ਰਭੂ ! ਤੂੰ) ਉਸ (ਕੀੜੀ ਦੇ) ਮਨ ਤੋਂ ਨਾ ਵਿਸਰੇ।੨੩।

**ਅੰਤੁ ਨ ਸਿਫਤੀ, ਕਹਣਿ ਨ ਅੰਤੁ ॥**
**ਅੰਤੁ ਨ ਕਰਣੈ, ਦੇਣਿ ਨ ਅੰਤੁ ॥**

ਉਚਾਰਨ ਸੇਧ

**ਬਿੰਦੀ ਸਹਿਤ :** ਸਿਫਤੀਂ।

**ਪਦ ਅਰਥ :** ਸਿਫਤੀ-ਸਿਫਤਾਂ (ਵਡਿਆਈਆਂ) ਦੁਆਰਾ। ਕਹਣਿ-ਕਥਨਾ ਦੁਆਰਾ, ਆਖਣ ਨਾਲ। ਕਰਣੈ-ਕਰਣਿਆਂ (ਕਰਤਾਰੀ ਕੰਮਾਂ) ਦਾ।

**ਅਰਥ :** ਸਿਫਤਾਂ ਕਰਨ ਨਾਲ (ਉਸ ਸਾਹਿਬ ਨਾਲ ਸਾਂਝ ਤਾਂ ਪੈ ਸਕਦੀ ਹੈ ਪਰ ਸਿਫਤਾਂ) ਆਖਣ ਨਾਲ (ਉਸਦਾ) ਅੰਤ ਨਹੀਂ ਪਾਇਆ ਜਾ ਸਕਦਾ। (ਚੰਗੇ) ਕਾਰਨਾਮੇ ਕਰਨ ਨਾਲ (ਕਰਤਾਰ ਦਾ) ਅੰਤ ਨਹੀਂ (ਲਭ ਸਕਦਾ) ਨਾ ਹੀ (ਬਹੁਤਾ ਦਾਨ) ਦੇਣ ਨਾਲ (ਉਸਦਾ) ਅੰਤ (ਲਭ ਸਕਦਾ ਹੈ)।

**ਅੰਤੁ ਨ ਵੇਖਣਿ, ਸੁਣਣਿ ਨ ਅੰਤੁ ॥**
**ਅੰਤੁ ਨ ਜਾਪੈ ਕਿਆ ਮਨਿ ਮੰਤੁ ॥**

**ਪਦ ਅਰਥ :** ਵੇਖਣਿ-ਵੇਖਣ ਨਾਲ। ਸੁਣਣਿ-ਸੁਣਨ ਨਾਲ। ਮਨਿ-ਮਨ ਵਿੱਚ। ਮੰਤੁ-ਮੰਤਵ, ਸਲਾਹ।

**ਅਰਥ :** (ਅੱਖਾਂ ਰਾਹੀਂ ਬਹੁਰੰਗੀ ਮਾਇਆ ਤੇ ਕੁਦਰਤੀ ਨਜ਼ਾਰੇ) ਵੇਖਣ ਨਾਲ (ਉਸ ਦਾ) ਅੰਤ ਨਹੀਂ (ਪਾਇਆ ਜਾ ਸਕਦਾ, ਅਤੇ) ਨਾ (ਕੰਨਾਂ ਰਾਹੀਂ ਕੁਦਰਤਿ ਦੀਆਂ ਅਸਚਰਜ ਲੀਲਾ) ਸੁਣਨ ਨਾਲ (ਉਸ ਦਾ) ਅੰਤ (ਪੈ ਸਕਦਾ ਹੈ)।

(ਉਸ ਸਾਹਿਬ ਦੇ) ਮਨ ਵਿੱਚ ਕੀ ਮੰਤਵ (ਸੰਕਲਪ) ਹੈ (ਉਸ ਦਾ ਵੀ) ਅੰਤ ਨਹੀਂ (ਪਾਇਆ ਜਾ ਸਕਦਾ)।

**ਅੰਤੁ ਨ ਜਾਪੈ ਕੀਤਾ ਅਕਾਰੁ ॥ ਅੰਤੁ ਨ ਜਾਪੈ ਪਾਰਾਵਾਰੁ ॥**

**ਪਦ ਅਰਥ :** ਆਕਾਰੁ-ਪਰਪੰਚ, ਪਸਾਰਾ। ਪਾਰਾਵਾਰੁ-ਪਾਰਲਾ ਤੇ ਉਰਾਰਲਾ ਪਾਸਾ।

**ਅਰਥ :** (ਪ੍ਰਭੂ ਨੇ ਜੋ ਸੰਸਾਰ ਰੂਪੀ) ਪਸਾਰਾ ਕੀਤਾ ਹੈ (ਉਸ ਦਾ) ਅੰਤ (ਵੀ) ਨਹੀਂ (ਪਾਇਆ ਜਾ ਸਕਦਾ)। (ਉਸਦੀ ਰਚਨਾ ਦੇ) ਪਾਰ ਉਰਾਰ (ਦਾ ਕੋਈ) ਅੰਤ ਨਹੀਂ (ਬੇਅੰਤ ਹੀ ਬੇਅੰਤ ਹੈ)।

**ਅੰਤ ਕਾਰਣਿ, ਕੇਤੇ ਬਿਲਲਾਹਿ ॥**

**ਤਾ ਕੇ ਅੰਤ ਨ ਪਾਏ ਜਾਹਿ ॥**

ਉਚਾਰਨ ਸੇਧ

ਬਿੰਦੀ ਸਹਿਤ : ਬਿਲਲਾਹਿੰ, ਜਾਹਿੰ।

**ਪਦ ਅਰਥ:** ਕਾਰਣਿ–ਵਾਸਤੇ, ਲਈ। ਬਿਲਲਾਹਿ–ਵਿਲਕਦੇ, ਤਰਲੇ ਲੈਂਦੇ ਹਨ।

**ਅਰਥ :** (ਉਸ ਪ੍ਰਭੂ ਦਾ) ਅੰਤ ਲਭਣ ਲਈ ਕਿਤਨੇ (ਲੋਕ ਹੀ) ਵਿਲਕ ਰਹੇ ਹਨ (ਭਾਵ ਲਿਲਕੜੀਆਂ ਲੈ ਰਹੇ ਹਨ)। (ਪਰ) ਉਸ (ਦੀ ਰਚਨਾ) ਦੇ ਅੰਤ (ਹੱਦ–ਬੰਨੇ) ਲਭੇ ਨਹੀਂ ਜਾ ਸਕਦੇ।

***ਏਹੁ ਅੰਤੁ ਨ ਜਾਣੈ ਕੋਇ ॥**
**ਬਹੁਤਾ ਕਹੀਐ ਬਹੁਤਾ ਹੋਇ ॥**

**ਅਰਥ :** ਇਹ (ਉਸ ਦਾ) ਅੰਤ ਹੈ (ਕਿ ਉਸ ਨੂੰ) ਕੋਈ ਜਾਣ ਨਹੀਂ ਸਕਦਾ। (ਜਿਤਨਾ ਉਸ ਨੂੰ) ਬਹੁਤ ਆਖੀਏ (ਉਤਨਾ ਹੀ) ਬਹੁਤਾ ਹੋ ਜਾਂਦਾ ਹੈ।

**ਵਡਾ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥**

ਉਚਾਰਨ ਸੇਧ

ਬਿੰਦੀ ਸਹਿਤ : ਥਾਉਂ, ਨਾਉਂ।

**ਅਰਥ :**(ਉਹ) ਸਾਹਿਬ ਵੱਡਾ ਹੈ (ਅਤੇ ਉਸ ਦਾ ਨਿਵਾਸ) ਅਸਥਾਨ ਵੀ ਉੱਚਾ ਹੈ। (ਉਸਦਾ) ਉੱਚੇ ਤੋਂ ਵੀ ਉਤੇ (ਭਾਵ ਬਹੁਤ) ਉੱਚਾ ਨਾਉਂ ਹੈ।

**ਏਵਡੁ ਊਚਾ ਹੋਵੈ ਕੋਇ ॥**
**ਤਿਸੁ ਊਚੇ ਕਉ ਜਾਣੈ ਸੋਇ ॥**

**ਅਰਥ :** ਇਤਨਾ ਵੱਡਾ ਤੇ ਉੱਚਾ ਕੋਈ ਹੋਵੇ (ਤਾਂ) ਉਹੀ (ਮਨੁੱਖ) ਉਸ ਉੱਚੇ (ਸਾਹਿਬ ਨੂੰ) ਜਾਣ ਸਕਦਾ ਹੈ।

**ਜੇਵਡੁ ਆਪਿ, ਜਾਣੈ ਆਪਿ ਆਪਿ ॥**
**ਨਾਨਕ, ਨਦਰੀ ਕਰਮੀ ਦਾਤਿ ॥੨੪॥**

**ਅਰਥ :** (ਯਥਾਰਥ ਗਲ ਇਹ ਹੈ ਕਿ) ਜਿਤਨਾ ਵੱਡਾ (ਸਾਹਿਬ) ਆਪ ਹੈ (ਉਸ ਨੂੰ ਕੇਵਲ) ਉਹ ਆਪ ਹੀ ਜਾਣਦਾ ਹੈ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ) ਕਿ (ਉਸ ਸਾਹਿਬ ਨੂੰ ਬੇਅੰਤ ਆਖਣ ਵਾਲੀ) ਦਾਤ (ਉਸ ਦੀ) ਦ੍ਰਿਸ਼ਟੀ ਅਤੇ ਬਖ਼ਸ਼ਿਸ਼ ਦੁਆਰਾ (ਹੀ ਜੀਵ ਨੂੰ ਪ੍ਰਾਪਤ ਹੁੰਦੀ ਹੈ)।੨੪।

**ਬਹੁਤਾ ਕਰਮੁ ਲਿਖਿਆ ਨਾ ਜਾਇ ॥**
**ਵਡਾ ਦਾਤਾ ਤਿਲੁ ਨ ਤਮਾਇ ॥**

---

*ਪ੍ਰਭੁ ਮੇਰਾ ਬੇਅੰਤੁ ਹੈ, ਅੰਤੁ ਕਿਨੈ ਨ ਲਖਨੀ॥ (ਪੰਨਾ 791)

ਪਦ ਅਰਥ : ਕਰਮੁ-ਬਖ਼ਸ਼ਿਸ਼। ਤਮਾਇ-ਲਾਲਚ।
ਅਰਥ : (ਉਸ ਦਾਤੇ ਦੀ) ਬਖ਼ਸ਼ਿਸ਼ ਬੇਅੰਤ ਹੈ (ਜਿਸ ਨੂੰ) ਲਿਖਿਆ ਨਹੀਂ ਜਾ ਸਕਦਾ। (ਉਹ) ਵੱਡਾ ਦਾਤਾ ਹੈ (ਅਤੇ ਉਸ ਨੂੰ) ਥੋੜਾ ਜਿੰਨਾ ਵੀ ਲਾਲਚ ਨਹੀਂ ਹੈ।

**ਕੇਤੇ ਮੰਗਹਿ ਜੋਧ ਅਪਾਰ ॥**
**ਕੇਤਿਆ ਗਣਤ ਨਹੀ ਵੀਚਾਰੁ ॥**
**ਕੇਤੇ ਖਪਿ ਤੁਟਹਿ ਵੇਕਾਰ ॥**

ਉਚਾਰਨ ਸੇਧ

ਬਿੰਦੀ ਸਹਿਤ : ਮੰਗਹਿਂ, ਕੇਤਿਆਂ, ਤੁਟਹਿਂ।
ਪਦ ਅਰਥ : ਜੋਧ-ਜੋਧੇ, ਸੂਰਮੇ। ਤੁਟਹਿ-ਖਪ ਕੇ ਨਾਸ ਹੁੰਦੇ ਹਨ।
ਅਰਥ : (ਉਸ ਦੇ ਦਰ ਤੋਂ) ਕਿਤਨੇ ਹੀ ਬਹਾਦਰ-ਸੂਰਮੇ (ਬਖ਼ਸ਼ਿਸ਼ਾਂ) ਮੰਗਦੇ ਹਨ। (ਇਹੋ ਜਿਹੇ ਹੋਰ) ਕਿਤਨੇ ਹਨ (ਜਿਨ੍ਹਾਂ ਦੀ) ਗਿਣਤੀ ਦੀ ਵੀਚਾਰ ਨਹੀਂ ਹੋ ਸਕਦੀ। ਕਿਤਨੇ (ਅਜਿਹੇ ਮਨੁੱਖ ਹਨ ਜੋ) ਵਿਸ਼ੇ ਵਿਕਾਰਾਂ ਵਿੱਚ ਸੜ ਕੇ ਨਾਸ਼ ਹੁੰਦੇ ਹਨ।

**ਕੇਤੇ ਲੈ ਲੈ ਮੁਕਰੁ ਪਾਹਿ ॥**
**ਕੇਤੇ ਮੂਰਖ ਖਾਹੀ ਖਾਹਿ ॥**

ਉਚਾਰਨ ਸੇਧ

ਬਿੰਦੀ ਸਹਿਤ : ਪਾਹਿਂ।
ਪਦ ਅਰਥ : ਮੁਕਰੁ-ਮੁਨਕਰ। ਖਾਹਿ-ਖਾਣ ਵਾਲੇ ਖਾਂਦੇ ਹਨ।
ਅਰਥ : ਕਿਤਨੇ (ਅਜਿਹੇ ਮਨੁੱਖ ਹਨ ਜੋ ਦਾਤੇ ਪਾਸੋਂ ਦਾਤਾਂ) ਲੈ ਲੈ ਕੇ ਮੁਕਰ ਜਾਂਦੇ ਹਨ। ਕਿਤਨੇ (ਅਜਿਹੇ) ਮੂਰਖ ਖਾਣ ਵਾਲੇ ਹਨ (ਜੋ ਉਸ ਦੀਆਂ ਦਾਤਾਂ) ਖਾਈ ਹੀ ਖਾਈ ਜਾਂਦੇ ਹਨ।

**ਕੇਤਿਆ, ਦੂਖ ਭੂਖ ਸਦ ਮਾਰ ॥**
**ਏਹਿ ਭਿ ਦਾਤਿ ਤੇਰੀ ਦਾਤਾਰ ॥**

ਉਚਾਰਨ ਸੇਧ

ਫੁਟਕਲ :'ਭਿ' ਨੂੰ 'ਭੀ' ਉਚਾਰਨਾ ਅਸ਼ੁੱਧ ਹੈ। ਪਦ ਅਰਥ : ਭਿ-ਇਹ ਵੀ।
ਅਰਥ : ਅਨਗਿਣਤ ਜੀਆਂ ਨੂੰ ਦੁੱਖ ਅਤੇ ਭੁੱਖ ਦੀ ਸਦਾ ਮਾਰ (ਪੈਂਦੀ ਰਹਿੰਦੀ ਹੈ)। ਹੇ ਦਾਤਾ ਜੀ ! ਇਹ ਵੀ (ਉਨ੍ਹਾਂ ਲਈ) ਤੇਰੀ ਇਕ ਦਾਤ (ਭਾਵ ਬਖ਼ਸ਼ਿਸ਼) ਹੈ।

**ਬੰਦਿ ਖਲਾਸੀ ਭਾਣੈ ਹੋਇ ॥**
**ਹੋਰੁ ਆਖਿ ਨ ਸਕੈ ਕੋਇ ॥**

**ਪਦ ਅਰਥ :** ਬੰਦਿ-ਬੰਦੀ। ਖਲਾਸੀ-ਛੁਟਕਾਰਾ। ਭਾਣੈ- ਹੁਕਮ ਵਿੱਚ।

**ਅਰਥ :** ਬੰਦੀ ਤੋਂ ਛੁਟਕਾਰਾ (ਉਸ ਦੇ) ਭਾਣੇ ਵਿੱਚ ਹੀ ਹੁੰਦਾ ਹੈ। ਹੋਰ (ਕੋਈ ਮਨੁੱਖ ਉਸ ਹੁਕਮ ਬਾਰੇ) ਕੁਝ ਨਹੀਂ ਆਖ ਸਕਦਾ।

**ਜੇ ਕੋ ਖਾਇਕੁ ਆਖਣਿ ਪਾਇ ॥**
**ਓਹੁ ਜਾਣੈ ਜੇਤੀਆ ਮੁਹਿ ਖਾਇ ॥**

ਉਚਾਰਨ ਸੇਧ

**ਬਿੰਦੀ ਸਹਿਤ :** ਜੇਤੀਆਂ, ਮੁਹਿਂ।

**ਪਦ ਅਰਥ:**ਖਾਇਕੁ-ਮੂਰਖੁ। ਪਾਇ-ਆਖਣ ਦਾ ਜਤਨ ਕਰੇ। ਮੁਹਿ-ਮੂੰਹ ਉਤੇ।

**ਅਰਥ :** ਜੇ ਕੋਈ ਮੂਰਖ (ਉਸ ਹੁਕਮ ਨੂੰ) ਆਖਣ ਦਾ (ਜਤਨ) ਕਰੇ (ਤਾਂ) ਉਹ (ਮੂਰਖ) ਹੀ ਜਾਣਦਾ ਹੈ ਜਿਤਨੀਆਂ (ਚਪੇੜਾਂ ਦੀ ਮਾਰ ਉਹ ਆਪਣੇ) ਮੂੰਹ ਤੇ ਖਾਂਦਾ ਹੈ।

**ਆਪੇ ਜਾਣੈ ਆਪੇ ਦੇਇ ॥**
**ਆਖਹਿ ਸਿ ਭਿ ਕੇਈ ਕੇਇ ॥**

ਉਚਾਰਨ ਸੇਧ

**ਬਿੰਦੀ ਸਹਿਤ :** ਆਖਹਿਂ।

**ਪਦ ਅਰਥ :** ਸਿ-ਉਹ। ਭਿ-ਵੀ, ਭੀ। ਕੇਈ ਕੇਇ-ਕਈਆਂ ਵਿਚੋਂ ਕੋਈ।

**ਅਰਥ :** (ਉਹ ਦਾਤਾ ਸਭ ਕੁਝ) ਆਪ ਹੀ ਜਾਣਦਾ ਹੈ (ਅਤੇ ਆਪੇ ਸਭ ਜੀਆਂ ਨੂੰ ਦੁਖ ਸੁਖ) ਦੇਂਦਾ ਹੈ।

(ਪਰ) ਇਹ (ਗੱਲ) ਵੀ ਕਈਆਂ ਵਿਚੋਂ ਕੋਈ (ਭਾਣੇ ਵਿੱਚ ਰਹਿਣ ਵਾਲੇ ਬੰਦੇ ਹੀ) ਆਖਦੇ ਹਨ।

**ਜਿਸਨੋ ਬਖਸੇ ਸਿਫਤਿ ਸਾਲਾਹ ॥**
**ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥**

ਉਚਾਰਨ ਸੇਧ

**ਬਿੰਦੀ ਸਹਿਤ :** ਪਾਤਿਸਾਹੀਂ।

**ਫੁਟਕਲ :** ਬਖ਼ਸ਼ੇ, ਸਿਫ਼ਤਿ, 'ਪਾਤਿਸ਼ਾਹੀਂ ਪਾਤਿਸ਼ਾਹ' ਉਚਾਰਨਾ ਠੀਕ ਹੈ।

**ਅਰਥ :** ਜਿਸ (ਮਨੁੱਖ) ਨੂੰ (ਉਹ ਦਾਤਾ ਆਪਣੀ) ਸਿਫਤ-ਸਾਲਾਹ ਬਖ਼ਸ਼ ਦੇਵੇ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸਹੀ ਅਰਥਾਂ ਵਿਚ ਉਹ ਮਨੁੱਖ ਮਾਨੋ ਸਮੂਹ) ਪਾਤਿਸ਼ਾਹੀਆਂ ਦਾ ਪਾਤਿਸ਼ਾਹ ਹੈ।੨੫।

**ਅਮੁਲ ਗੁਣ, ਅਮੁਲ ਵਾਪਾਰ ॥**
**ਅਮੁਲ ਵਾਪਾਰੀਏ, ਅਮੁਲ ਭੰਡਾਰ ॥**

**ਪਦ ਅਰਥ :** ਅਮੁਲ-ਮੁੱਲ ਤੋਂ ਰਹਿਤ।

**ਅਰਥ :** (ਉਸ ਦਾਤੇ ਦੇ) ਗੁਣ ਅਮੋਲਕ ਹਨ (ਅਤੇ ਉਨ੍ਹਾਂ ਦੇ ਵਣਜ)

ਵਪਾਰ ਵੀ ਅਮੋਲਕ ਹਨ। (ਉਨ੍ਹਾਂ ਅਮੁੱਕ ਗੁਣਾਂ ਦਾ) ਵਾਪਾਰ ਕਰਨ ਵਾਲੇ (ਵਾਪਾਰੀ ਵੀ) ਅਮੋਲਕ ਹਨ ਅਤੇ (ਅਮੁਲ ਗੁਣਾਂ ਦੇ) ਭੰਡਾਰ ਵੀ ਅਮੋਲਕ ਹਨ।

**ਅਮੁਲ ਆਵਹਿ, ਅਮੁਲ ਲੈ ਜਾਹਿ ॥**
**ਅਮੁਲ ਭਾਇ, ਅਮੁਲਾ ਸਮਾਹਿ ॥**

ਉਚਾਰਨ ਸੇਧ

**ਬਿੰਦੀ ਸਹਿਤ:** ਆਵਹਿਂ, ਜਾਹਿਂ, ਸਮਾਹਿਂ। **ਪਦ ਅਰਥ:** ਭਾਇ-ਪ੍ਰੇਮ ਵਿੱਚ।

**ਅਰਥ :** (ਉਨ੍ਹਾਂ ਅਮੁਲ ਗੁਣਾਂ ਨੂੰ ਵਿਹਾਝਣ) ਲਈ (ਜੋ ਮਨੁੱਖ ਗੁਰੂ ਸ਼ਾਹ ਪਾਸ) ਆਉਂਦੇ ਹਨ (ਉਹ) ਅਮੋਲਕ ਹਨ (ਅਤੇ ਜੋ ਗੁਣਾਂ ਨੂੰ ਖ਼ਰੀਦ ਕੇ) ਲੈ ਜਾਂਦੇ (ਉਹ ਵੀ) ਅਮੋਲਕ ਹਨ।

(ਓਹ ਜੀਵ) ਅਮੋਲਕ ਹਨ (ਜੋ ਪ੍ਰਭੂ ਦੇ) ਪ੍ਰੇਮ ਵਿੱਚ (ਰੱਤੇ ਰਹਿੰਦੇ ਹਨ ਅਤੇ ਓਹ ਵੀ) ਅਮੋਲਕ ਹਨ (ਜੋ ਪ੍ਰੇਮ ਕਰਦੇ ਕਰਦੇ ਪ੍ਰਭੂ ਵਿੱਚ ਹੀ) ਲੀਨ (ਭਾਵ ਇਕ-ਮਿੱਕ) ਹੋ ਜਾਂਦੇ ਹਨ।

**ਅਮੁਲੁ ਧਰਮੁ, ਅਮੁਲੁ ਦੀਬਾਣੁ ॥**
**ਅਮੁਲੁ ਤੁਲੁ, ਅਮੁਲੁ ਪਰਵਾਣੁ ॥**

**ਪਦ ਅਰਥ :** ਧਰਮੁ-ਨਿਆਂ ਕਰਨ ਵਾਲਾ ਕਾਨੂੰਨ। ਦੀਬਾਣੁ-ਦਰਬਾਰ "ਜੇ ਸਰੂਪ 'ਦੀਬਾਣਿ' ਹੁੰਦਾ ਤਾਂ ਕਚਹਿਰੀ ਅਰਥ ਬਣਨੇ ਸਨ, ਇਥੇ 'ਦੀਬਾਣੁ' ਪੁਲਿੰਗਵਾਚਕ ਹੈ।। ਤੁਲੁ-ਕੰਡਾ, ਤਕੜ। ਪਰਵਾਣੁ-ਵੱਟਾ।

**ਅਰਥ :** (ਉਸ ਦਾਤੇ ਦਾ ਸੱਚਾ) ਨਿਆਉਂ ਅਮੋਲਕ ਹੈ (ਅਤੇ ਉਸ ਦਾ ਰਾਜ) ਦਰਬਾਰ ਵੀ ਅਮੋਲਕ ਹੈ। (ਨਿਆਉਂ ਕਰਨ ਵਾਲਾ ਉਸ ਦਾ) ਤੱਕੜ ਅਮੋਲਕ ਹੈ (ਅਤੇ ਉਸ ਨੂੰ ਤੋਲਣ ਵਾਲਾ) ਵੱਟਾ (ਜੋ ਜੀਆਂ ਦੇ ਚੰਗੇ ਕਰਮਾਂ ਨੂੰ ਤੋਲਦਾ ਹੈ) ਅਮੋਲਕ ਹੈ।

**ਅਮੁਲੁ ਬਖਸੀਸ, ਅਮੁਲੁ ਨੀਸਾਣੁ ॥**
**ਅਮੁਲੁ ਕਰਮੁ, ਅਮੁਲੁ ਫੁਰਮਾਣੁ ॥**

ਉਚਾਰਨ ਸੇਧ

**ਫੁਟਕਲ:** ਬਖ਼ਸ਼ੀਸ਼, ਨੀਸ਼ਾਣੁ ਅਤੇ ਫ਼ੁਰਮਾਣ ਉਚਾਰਨ ਠੀਕ ਹਨ।

**ਪਦ ਅਰਥ :** ਨੀਸਾਣੁ-ਨਿਸ਼ਾਨ, ਚਿੰਨ੍ਹ। ਕਰਮੁ-ਫ਼ਜ਼ਲ (ਬਖ਼ਸ਼ਿਸ਼)।

**ਅਰਥ :** (ਉਸ ਵਾਹਿਗੁਰੂ ਜੀ ਦੀ ਨਾਮ) ਬਖ਼ਸ਼ੀਸ਼ ਅਮੋਲਕ ਹੈ (ਅਤੇ ਉਸ ਦਾ) ਨਿਸ਼ਾਨ ਵੀ ਅਮੋਲਕ ਹੈ। (ਉਸ ਦਾ) ਫ਼ਜ਼ਲ (ਬਖ਼ਸ਼ਿਸ਼) ਅਮੋਲਕ ਹੈ (ਅਤੇ ਉਸ ਦਾ ਵਿਸ਼ਵ ਵਿਆਪੀ) ਹੁਕਮ ਵੀ ਅਮੋਲਕ ਹੈ।

**ਅਮੁਲੋ ਅਮੁਲੁ, ਆਖਿਆ ਨ ਜਾਇ ॥**
**ਆਖਿ ਆਖਿ ਰਹੇ ਲਿਵ ਲਾਇ ॥**

ਪਦ ਅਰਥ : ਰਹੇ-ਰਹਿ ਗਏ। ਲਾਇ-ਲਿਵ ਲਾ ਕੇ।

ਅਰਥ : (ਉਹ ਵਾਹਿਗੁਰੂ ਆਪ) ਅਮੋਲਕ ਹੀ ਅਮੋਲਕ ਹੈ, (ਉਸ ਦੀ ਅਮੋਲਕਤਾ ਦਾ ਪੂਰੀ ਤਰ੍ਹਾਂ) ਬਿਆਨ ਨਹੀਂ ਕੀਤਾ ਜਾ ਸਕਦਾ। (ਉਸ ਦੀ ਅਮੋਲਕਤਾ ਦਾ ਵਰਨਣ ਕਰਨ ਵਾਲੇ) ਆਖ ਆਖ ਕੇ ਰਹਿ ਗਏ ਭਾਵ ਥਕ ਗਏ (ਪਰ ਓਹ ਉਸ ਦਾ ਅੰਤ ਨਹੀਂ ਪਾ ਸਕੇ)।

**ਆਖਹਿ ਵੇਦ ਪਾਠ ਪੁਰਾਣ ॥**

**ਆਖਹਿ ਪੜੇ ਕਰਹਿ ਵਖਿਆਣ ॥**

ਉਚਾਰਨ ਸੇਧ

ਬਿੰਦੀ ਸਹਿਤ : ਆਖਹਿੰ, ਕਰਹਿੰ। ਪਦ ਅਰਥ : ਆਖਹਿ-ਆਖਦੇ ਹਨ।

ਅਰਥ : (ਕਈ ਜੀਵ) ਵੇਦਾਂ ਤੇ ਪੁਰਾਣਾਂ ਦੇ (ਪਾਠੀ ਉਸ ਪਰਮੇਸ਼ਰ ਦੀਆਂ ਸਿਫਤਾਂ) ਆਖਦੇ ਹਨ। ਪੜ੍ਹੇ ਹੋਏ (ਵਿਦਵਾਨ ਪ੍ਰਭੂ ਦੀ) ਵਿਆਖਿਆ ਕਰਦੇ ਹਨ (ਅਤੇ ਹੋਰਨਾਂ ਨੂੰ) ਵਖਿਆਨ (ਸੁਣਾਉਂਦੇ ਹਨ)।

**ਆਖਹਿ ਬਰਮੇ, ਆਖਹਿ ਇੰਦ ॥**

**ਆਖਹਿ ਗੋਪੀ ਤੈ ਗੋਵਿੰਦ ॥**

ਉਚਾਰਨ ਸੇਧ

ਬਿੰਦੀ ਸਹਿਤ : ਆਖਹਿੰ, ਗੋਪੀਂ।

ਪਦ ਅਰਥ : ਗੋਪੀ-ਗੋਪੀਆਂ। ਤੈ-ਅਤੇ। ਗੋਵਿੰਦ-ਕ੍ਰਿਸ਼ਨ।

ਅਰਥ : (ਕਈ) ਬ੍ਰਹਮੇ (ਅਤੇ) ਇੰਦਰ (ਉਸ ਪਰਮੇਸ਼ਰ ਦੀਆਂ ਸਿਫ਼ਤਾਂ) ਆਖਦੇ ਹਨ। (ਕਈ) ਗੋਪੀਆਂ ਅਤੇ ਕ੍ਰਿਸ਼ਨ (ਵੀ ਉਸ ਪ੍ਰਭੂ ਦੀ ਅਮੋਲਕਤਾ ਨੂੰ) ਆਖਦੇ ਹਨ।

**ਆਖਹਿ ਈਸਰ, ਆਖਹਿ ਸਿਧ ॥**

**ਆਖਹਿ ਕੇਤੇ ਕੀਤੇ ਬੁਧ ॥**

ਪਦ ਅਰਥ : ਈਸਰ-ਸ਼ਿਵ। ਸਿਧ-ਸਿਧੀ ਵਾਲੇ, ਸ਼ਕਤੀਵਾਨ। ਬੁਧ-ਬੁਧੀਵਾਨ (ਬੁਧ ਅਵਤਾਰ ਆਦਿਕ)।

ਅਰਥ : (ਕਈ) ਸ਼ਿਵ ਅਤੇ ਸ਼ਕਤੀਵਾਨ ਸਿਧ (ਭੀ ਉਸਨੂੰ ਅਮੋਲਕ) ਆਖਦੇ ਹਨ। (ਉਸ ਪ੍ਰਭੂ ਦੇ ਪੈਦਾ) ਕੀਤੇ ਹੋਏ ਕਈ ਬੁਧ ਵੀ (ਉਸ ਨੂੰ ਅਮੋਲਕ ਹੀ) ਆਖਦੇ ਹਨ।

**ਆਖਹਿ ਦਾਨਵ ਆਖਹਿ ਦੇਵ ॥**

**ਆਖਹਿ ਸੁਰਿ ਨਰ ਮੁਨਿ ਜਨ ਸੇਵ ॥**

ਪਦ ਅਰਥ : ਦਾਨਵ-ਦੈਂਤ, ਰਾਖ਼ਸ਼। ਦੇਵ-ਦੈਵੀ ਸੁਭਾਵ ਵਾਲੇ ਮਨੁੱਖ। ਮੁਨਿ-ਮੁਨੀਸ਼ਰ ਲੋਕ। ਸੇਵ-ਸੇਵਕ, ਉਪਾਸ਼ਕ।

ਅਰਥ : (ਉਸ ਨੂੰ) ਰਾਖਸ਼ (ਅਤੇ) ਦੇਵਤੇ (ਵੀ ਅਮੋਲਕ) ਆਖਦੇ ਹਨ।

(ਉਸ ਨੂੰ) ਦੈਵੀ ਸੁਭਾਵ ਵਾਲੇ ਮਨੁੱਖ ਮੁਨੀਸ਼ਰ ਲੋਕ ਅਤੇ ਸੇਵਕ ਵੀ ਅਮੋਲਕ) ਆਖਦੇ ਹਨ।

**ਕੇਤੇ ਆਖਹਿ, ਆਖਣਿ ਪਾਹਿ ॥**
**ਕੇਤੇ ਕਹਿ ਕਹਿ, ਉਠਿ ਉਠਿ ਜਾਹਿ ॥**

ਉਚਾਰਨ ਸੇਧ

**ਬਿੰਦੀ ਸਹਿਤ :** ਪਾਹਿੰ।

**ਅਰਥ :** ਕਿਤਨੇ ਹੀ (ਉਸ ਦੀਆਂ ਸਿਫਤਾਂ ਨੂੰ) ਆਖਦੇ ਹਨ (ਕਿਤਨੇ) ਆਖਣ ਦਾ ਜਤਨ ਕਰਦੇ ਹਨ।

ਕਿਤਨੇ ਹੀ (ਉਸ ਦੀਆਂ ਵਡਿਆਈਆਂ) ਆਖ ਆਖ ਕੇ (ਇਸ ਸੰਸਾਰ ਤੋਂ) ਉਠ ਕੇ ਚਲੇ ਜਾਂਦੇ ਹਨ (ਭਾਵ ਮਰ ਜਾਂਦੇ ਹਨ)।

**ਏਤੇ ਕੀਤੇ, ਹੋਰਿ ਕਰੇਹਿ ॥**
**ਤਾ ਆਖਿ ਨ ਸਕਹਿ, ਕੇਈ ਕੇਇ ॥**

ਉਚਾਰਨ ਸੇਧ

**ਬਿੰਦੀ ਸਹਿਤ :** ਕਰੇਹਿੰ, ਤਾਂ, ਸਕਹਿੰ।

**ਪਦ ਅਰਥ :** ਏਤੇ-ਇਤਨੇ ਪੈਦਾ ਕੀਤੇ ਹੋਏ। ਕਰੇਹਿ-(ਤੂੰ) ਕਰ ਦੇਵੇਂ। ਕੇਈ ਕੇਇ-ਉਨ੍ਹਾਂ ਕਈਆਂ ਵਿੱਚੋਂ ਕੋਈ ਵੀ।

**ਅਰਥ :** (ਜਿਤਨੇ ਜੀਵ ਪੈਦਾ) ਕੀਤੇ ਹੋਏ ਹਨ (ਹੇ ਵਾਹਿਗੁਰੂ ! ਜੇ ਤੂੰ ਇਤਨੇ) ਹੋਰ (ਵੀ ਪੈਦਾ) ਕਰ ਦੇਵੇਂ ਤਾਂ (ਉਨ੍ਹਾਂ) ਕਈਆਂ ਵਿਚੋਂ ਕੋਈ ਵੀ ਤੇਰੀ ਅਮੋਲਕਤਾ ਨੂੰ) ਨਹੀਂ ਆਖ ਸਕਣਗੇ।

**ਜੇਵਡੁ ਭਾਵੈ ਤੇਵਡੁ ਹੋਇ॥ ਨਾਨਕ, ਜਾਣੈ ਸਾਚਾ ਸੋਇ॥**

**ਅਰਥ :** (ਪਰਮਾਤਮਾ ਨੂੰ) ਜਿਤਨਾ ਵੱਡਾ ਹੋਣਾ ਭਾਉਂਦਾ (ਭਾਵ ਚੰਗਾ ਲਗਦਾ ਹੈ) ਉਤਨਾ ਵੱਡਾ ਹੋ ਜਾਂਦਾ ਹੈ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਗੌਰਵਤਾ ਵਾਲੀ ਖੇਡ ਨੂੰ) ਉਹ ਸੱਚਾ (ਵਾਹਿਗੁਰੂ ਆਪ ਹੀ)ਜਾਣਦਾ ਹੈ।

**ਜੇ ਕੋ ਆਖੈ ਬੋਲੁ ਵਿਗਾੜੁ ॥**
**ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥**

ਉਚਾਰਨ ਸੇਧ

**ਬਿੰਦੀ ਸਹਿਤ :** ਗਾਵਾਰਾਂ।

**ਪਦ ਅਰਥ :** ਬੋਲੁਵਿਗਾੜੁ-ਬੜਬੋਲਾ। ਗਾਵਾਰੁ-ਵੱਡਾ ਮੂਰਖ।

**ਅਰਥ :** ਜੇ ਕੋਈ ਬੜਬੋਲਾ (ਮਨੁੱਖ ਵਾਹਿਗੁਰੂ ਜੀ ਦੀ ਅਸੀਮ ਅਮੋਲਕਤਾ ਦੇ ਹੱਦ ਬੰਨ੍ਹੇ ਦਾ ਮਾਪ ਤੋਲ) ਦਸਦਾ ਹੈ ਤਾਂ ਉਹ (ਮਨੁੱਖ) ਮੂਰਖਾਂ ਸਿਰ ਮੂਰਖ ਭਾਵ ਵੱਡਾ ਮੂਰਖ ਲਿਖਿਆ (ਗਿਣਿਆ) ਜਾਂਦਾ ਹੈ।੨੬।

**ਸੋ ਦਰੁ ਕੇਹਾ ਸੋ ਘਰੁ ਕੇਹਾ, ਜਿਤੁ ਬਹਿ ਸਰਬ ਸਮਾਲੇ॥**
**ਵਾਜੇ ਨਾਦ ਅਨੇਕ ਅਸੰਖਾ, ਕੇਤੇ ਵਾਵਣਹਾਰੇ॥**

ਉਚਾਰਨ ਸੇਧ

**ਬਿੰਦੀ ਰਹਿਤ :** ਅਸੰਖਾ। **ਫੁਟਕਲ :** 'ਸੋ ਦਰੁ' ਦੋ ਸ਼ਬਦ ਹਨ। ਇਨ੍ਹਾਂ ਦਾ ਉਚਾਰਨ 'ਸੋਦਰੁ' ਇਕੱਠਾ ਕਰਨਾ ਅਸ਼ੁੱਧ ਹੈ।

**ਪਦ ਅਰਥ :** ਕੇਹਾ-ਕਿਹੋ ਜਿਹਾ, ਕਿੰਨਾ ਸੁੰਦਰ ਹੈ। ਬਹਿ-ਜਿਥੇ ਬੈਠ ਕੇ। ਸਰਬ-ਸਾਰਿਆਂ ਦੀ। ਸਮਾਲੇ-ਸਮ੍ਹਾਲ ਕਰ ਰਿਹਾ ਹੈਂ। ਨਾਦ-ਅਵਾਜ਼ਾਂ, ਧੁਨੀਆਂ। ਅਨੇਕ-ਅਨਗਿਣਤ। ਵਾਵਣਹਾਰੇ- ਵਜਾਉਣ ਵਾਲੇ।

**ਅਰਥ :** (ਹੇ ਵਾਹਿਗੁਰੂ ! ਤੇਰਾ) ਉਹ ਦੁਆਰਾ, ਉਹ ਘਰ ਕਿਹੋ ਜਿਹਾ ਹੈ, ਜਿਥੇ ਬੈਠ ਕੇ (ਪ੍ਰਤੀਤ ਹੁੰਦਾ ਹੈ ਕਿ ਤੂੰ) ਸਭਨਾਂ (ਜੀਆਂ) ਦੀ ਸਾਰ-ਸੰਭਾਲ ਕਰ ਰਿਹਾ ਹੈਂ। (ਉਸ ਦਰ ਘਰ ਵਿਖੇ) ਅਨੇਕਾਂ ਅਨਗਿਣਤ ਵਾਜੇ ਵਜ ਰਹੇ ਹਨ (ਅਤੇ) ਕਿਤਨੇ ਹੀ (ਉਨ੍ਹਾਂ ਵਾਜਿਆਂ ਨੂੰ) ਵਜਾਉਣ ਵਾਲੇ ਹਨ।

**ਕੇਤੇ ਰਾਗ ਪਰੀ ਸਿਉ ਕਹੀਅਨਿ, ਕੇਤੇ ਗਾਵਣਹਾਰੇ ॥**
**ਗਾਵਹਿ ਤੁਹਨੋ ਪਉਣੁ, ਪਾਣੀ, ਬੈਸੰਤਰੁ**
**ਗਾਵੈ ਰਾਜਾਧਰਮੁ ਦੁਆਰੇ ॥**

ਉਚਾਰਨ ਸੇਧ

**ਬਿੰਦੀ ਸਹਿਤ :** ਸਿਉਂ, ਗਾਵਹਿਂ।

**ਪਦ ਅਰਥ :** ਪਰੀ-ਪਰੀਆਂ ਤੋਂ। ਸਿਉ-ਸਹਿਤ। ਰਾਜਾਧਰਮੁ-ਧਰਮ ਰਾਜ। ਦੁਆਰੇ- (ਤੇਰੇ) ਦੁਆਰੇ ਉਤੇ।

**ਅਰਥ :** (ਉਥੇ) ਕਿਤਨੇ ਹੀ ਰਾਗ ਰਾਗਣੀਆਂ ਸਹਿਤ ਗਾਇਨ ਕੀਤੇ ਜਾ ਰਹੇ ਹਨ (ਅਤੇ ਕਿਤਨੇ ਹੀ ਉਨ੍ਹਾਂ ਰਾਗਾਂ ਨੂੰ) ਗਾਇਨ ਕਰਨ ਵਾਲੇ (ਰਾਗੀ) ਹਨ। ਹਵਾ, ਪਾਣੀ ਅਤੇ ਅਗਨੀ ਤੈਨੂੰ ਗਾਉਂਦੇ ਹਨ ਅਤੇ ਧਰਮ ਰਾਜਾ ਵੀ (ਤੇਰੇ) ਦੁਆਰੇ ਤੇ (ਬੈਠਾ ਤੇਰਾ ਜੱਸ) ਗਾਉਂਦਾ ਹੈ।

**ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ**
**ਲਿਖਿ ਲਿਖਿ ਧਰਮੁ ਵੀਚਾਰੇ ॥**
**ਗਾਵਹਿ ਈਸਰੁ ਬਰਮਾ ਦੇਵੀ, ਸੋਹਨਿ ਸਦਾ ਸਵਾਰੇ॥**

ਉਚਾਰਨ ਸੇਧ

**ਬਿੰਦੀ ਸਹਿਤ :** ਦੇਵੀਂ।

**ਪਦ ਅਰਥ :** ਗੁਪਤੁ-ਧਰਮ ਰਾਜ ਦੇ ਮੁਨਸ਼ੀ। ਸੋਹਨਿ-ਸੋਭਦੇ ਹਨ। ਸਵਾਰੇ-ਸਜਾਏ, ਬਣਾਏ ਹੋਏ।

**ਅਰਥ :** ਚਿਤਰ ਗੁਪਤ ਧਰਮਰਾਜ ਦੇ ਮੁਨਸ਼ੀ ਜੋ ਜੀਆਂ ਦੇ ਕਰਮਾਂ ਦਾ

ਲੇਖਾ) ਲਿਖਣਾ ਜਾਣਦੇ ਹਨ, (ਉਨ੍ਹਾਂ ਦੇ) ਲਿਖੇ ਅਨੁਸਾਰ ਧਰਮ ਰਾਜ (ਜੀਵਾਂ ਦੀ ਕਰਮ ਗਤੀ ਦਾ) ਵੀਚਾਰ ਕਰ ਰਿਹਾ ਹੈ, (ਉਹ ਵੀ) ਤੇਰਾ ਹੀ ਜੱਸ ਗਾਉਂਦੇ ਹਨ।

ਸ਼ਿਵ ਜੀ, ਬ੍ਰਹਮਾ ਅਤੇ ਦੇਵੀਆਂ (ਸਾਰੇ ਤੇਰੇ) ਸਵਾਰੇ ਹੋਏ ਸੋਭਦੇ ਹਨ, (ਤੇਰਾ ਜਸ ਹੀ) ਗਾਉਂਦੇ ਹਨ।

**ਗਾਵਹਿ ਇੰਦ ਇਦਾਸਣਿ ਬੈਠੇ, ਦੇਵਤਿਆ ਦਰਿ ਨਾਲੇ॥**
**ਗਾਵਹਿ ਸਿਧ ਸਮਾਧੀ ਅੰਦਰਿ, ਗਾਵਨਿ ਸਾਧ ਵਿਚਾਰੇ॥**

**ਪਦ ਅਰਥ :** ਇਦਾਸਣਿ-ਇੰਦਰ ਆਸਣਾ ਉਤੇ। ਦੇਵਤਿਆ-ਦੇਵਤਿਆਂ ਨਾਲ। ਵਿਚਾਰੇ-ਵੀਚਾਰ ਦੁਆਰਾ।

**ਅਰਥ :** ਇੰਦਰ (ਦੇਵਤੇ) ਇੰਦਰ-ਆਸਣਾਂ ਉਤੇ, ਸਣੇ ਦੇਵਤਿਆਂ ਦੇ (ਤੇਰੇ) ਦੁਆਰੇ ਉਤੇ (ਬੈਠੇ ਤੇਰਾ ਜੱਸ) ਗਾਉਂਦੇ ਹਨ।

ਸਿੱਧ (ਪੁਰਸ਼) ਸਮਾਧੀ ਅੰਦਰ (ਤੇਰਾ ਜਸ) ਗਾਉਂਦੇ ਹਨ (ਅਤੇ) ਸਾਧੂ (ਲੋਕ) ਵੀਚਾਰ ਦੁਆਰਾ (ਤੈਨੂੰ ਹੀ) ਗਾ ਰਹੇ ਹਨ।

**ਗਾਵਨਿ ਜਤੀ, ਸਤੀ, ਸੰਤੋਖੀ, ਗਾਵਹਿ ਵੀਰ ਕਰਾਰੇ ॥**
**ਗਾਵਨਿ ਪੰਡਿਤ ਪੜਨਿ ਰਖੀਸਰ, ਜੁਗੁ ਜੁਗੁ ਵੇਦਾ ਨਾਲੇ॥**

**ਪਦ ਅਰਥ :** ਜਤੀ-ਬਿੰਦ ਨੂੰ ਰਖਣ ਵਾਲੇ, ਸਦਾਚਾਰੀ। ਸਤੀ-ਸਤਿਵਾਦੀ, ਸੰਜਮੀ। ਸੰਤੋਖੀ-ਸਬਰ,ਧੀਰਜ ਵਾਲੇ। ਵੀਰ-ਬੀਰ, ਬਹਾਦਰ। ਗਾਵਨਿ-ਗਾਉਂਦੇ ਹਨ। ਪੜਨਿ-ਪੜ੍ਹਦੇ ਹਨ। ਰਖੀਸਰ-ਇੰਦਰੀਆਂ ਦਾ ਨਿਰੋਧ ਕਰਨ ਵਾਲੇ।

**ਅਰਥ :** ਸਦਾਚਾਰੀ, ਸਤਿਵਾਦੀ, ਸੰਤੋਖੀ (ਅਤੇ) ਵੀਰਤਾ ਵਾਲੇ ਵੱਡੇ ਜੋਧੇ (ਸੂਰਮੇ ਵੀ ਤੇਰਾ ਜੱਸ) ਗਾਉਂਦੇ ਹਨ।

ਪੰਡਿਤ ਅਤੇ ਵੱਡੇ ਰਿਖੀ (ਲੋਕ ਜੋ ਆਪੋ ਆਪਣੇ) ਜੁੱਗ ਵਾਲੇ ਵੇਦਾਂ ਨਾਲ (ਉਨ੍ਹਾਂ ਦਾ ਪਾਠ) ਪੜ੍ਹਦੇ ਹਨ (ਤੇਰਾ ਜੱਸ ਹੀ) ਗਾਉਂਦੇ ਹਨ।

**ਗਾਵਹਿ ਮੋਹਣੀਆ ਮਨੁ ਮੋਹਨਿ, ਸੁਰਗਾ ਮਛ ਪਇਆਲੇ॥**
**ਗਾਵਨਿ ਰਤਨ ਉਪਾਏ ਤੇਰੇ, ਅਠਸਠਿ ਤੀਰਥ ਨਾਲੇ ॥**

**ਪਦ ਅਰਥ :** ਮੋਹਣੀਆ-ਮੋਹਣ ਵਾਲੀਆਂ ਇਸਤ੍ਰੀਆਂ। ਸੁਰਗਾ-ਸੁਰਗ ਲੋਕ ਵਾਲੇ। ਮਛ-ਮਾਤ ਲੋਕ ਵਾਲੇ। ਪਇਆਲੇ-ਪਾਤਾਲ ਲੋਕ ਵਾਲੇ। ਉਪਾਏ-ਪੈਦਾ ਕੀਤੇ ਹੋਏ।

**ਅਰਥ :** ਮਨ ਨੂੰ ਮੋਹਣ ਵਾਲੀਆਂ ਇਸਤਰੀਆਂ, ਸੁਰਗ, ਮਾਤ ਅਤੇ ਪਾਤਾਲ ਲੋਕ (ਸਾਰੇ ਹੀ ਤੇਰਾ) ਗਾਉਂਦੇ ਹਨ। ਤੇਰੇ ਪੈਦਾ ਕੀਤੇ ਹੋਏ (ਚੌਦਾਂ) ਰਤਨ, ਅਠਾਹਠ ਤੀਰਥਾਂ ਨਾਲ (ਤੇਰਾ ਹੀ ਜੱਸ) ਗਾਉਂਦੇ ਹਨ।

**ਗਾਵਹਿ ਜੋਧ ਮਹਾਬਲ ਸੂਰਾ, ਗਾਵਹਿ ਖਾਣੀ ਚਾਰੇ ॥**
**ਗਾਵਹਿ ਖੰਡ ਮੰਡਲ ਵਰਭੰਡਾ, ਕਰਿ ਕਰਿ ਰਖੇ ਧਾਰੇ॥**

ਉਚਾਰਨ ਸੇਧ

ਬਿੰਦੀ ਸਹਿਤ : ਮਹਾਂਬਲ।

ਪਦ ਅਰਥ : ਮਹਾਬਲ-ਵਡੇ ਬਲੀ। ਖਾਣੀਚਾਰੇ-ਅੰਡਜ, ਜੇਰਜ, ਸੇਤਜ, ਉਤਭੁਜ ਚਾਰ ਖਾਣੀਆਂ। ਖੰਡ-ਟਾਪੂ। ਮੰਡਲ-ਦੇਸ਼। ਵਰਭੰਡਾ-ਬ੍ਰਹਮੰਡ। ਧਾਰੇ-ਆਸਰੇ ਤੇ।

ਅਰਥ : ਮਹਾਂਬਲੀ ਜੋਧੇ, ਸੂਰਮੇ (ਅਤੇ) ਚਾਰੇ ਖਾਣੀਆਂ (ਸਭ ਤੇਰਾ ਜਸ ਹੀ) ਗਾ ਰਹੇ ਹਨ। (ਸਾਰੇ) ਖੰਡ, ਮੰਡਲ (ਅਤੇ) ਬ੍ਰਹਮੰਡ ਜਿਹੜੇ (ਤੂੰ) ਬਣਾ ਬਣਾ ਕੇ ਟਿਕਾਏ ਹੋਏ ਹਨ, (ਤੈਨੂੰ ਹੀ) ਗਾਉਂਦੇ ਹਨ।

**ਸੇਈ ਤੁਧਨੋ ਗਾਵਹਿ ਜੋ ਤੁਧੁ ਭਾਵਨਿ**
**ਰਤੇ ਤੇਰੇ ਭਗਤ ਰਸਾਲੇ ॥**
**ਹੋਰਿ ਕੇਤੇ ਗਾਵਨਿ, ਸੇ ਮੈ ਚਿਤਿ ਨ ਆਵਨਿ**
**ਨਾਨਕੁ ਕਿਆ ਵੀਚਾਰੇ ॥**

ਪਦ ਅਰਥ : ਰਸਾਲੇ-ਰਸੀਏ। ਕਿਆ ਵੀਚਾਰੇ-ਕੀ ਵੀਚਾਰ ਦਸੇ।

ਅਰਥ : (ਅਸਲ ਵਿੱਚ) ਉਹੀ (ਜੀਵ) ਤੈਨੂੰ ਗਾਉਂਦੇ ਹਨ ਜੋ ਤੈਨੂੰ ਚੰਗੇ ਲਗਦੇ ਹਨ, (ਓਹ) ਤੇਰੇ ਭਗਤ (ਤੇਰੇ ਪ੍ਰੇਮ-ਰੰਗ ਵਿੱਚ) ਲੀਨ ਹੋਏ (ਸਦਾ ਹੀ) ਰਸ ਦੇ ਘਰ ਵਿੱਚ (ਰਹਿੰਦੇ ਹਨ)।

ਹੋਰ ਕਿਤਨੇ ਹੀ (ਭਾਵ ਜੀਵ ਜੰਤੂ ਜੋ ਤੇਰਾ ਜੱਸ) ਗਾਉਂਦੇ ਹਨ, ਉਹ ਮੇਰੇ ਚਿਤ ਚੇਤੇ ਵਿੱਚ ਹੀ ਨਹੀਂ ਆਉਂਦੇ ਹਨ, ਨਾਨਕ (ਉਨ੍ਹਾਂ ਬਾਰੇ) ਕੀ ਵੀਚਾਰ ਕਰੇ? (ਭਾਵ ਅਸਮਰਥ ਹੈ)।

**ਸੋਈ ਸੋਈ ਸਦਾ ਸਚੁ, ਸਾਹਿਬੁ ਸਾਚਾ, ਸਾਚੀ ਨਾਈ ॥**
**ਹੈ, ਭੀ, ਹੋਸੀ, ਜਾਇ ਨ ਜਾਸੀ, ਰਚਨਾ ਜਿਨਿ ਰਚਾਈ ॥**

ਉਚਾਰਨ ਸੇਧ

ਬਿੰਦੀ ਸਹਿਤ : ਨਾਈਂ।

ਪਦ ਅਰਥ : ਸੋਈ-ਓਹੀ। ਸਚੁ-ਸਦੀਵੀ ਹੋਂਦ ਵਾਲਾ। ਨਾਈ-ਵਡਿਆਈ। ਜਾਇ ਨ ਜਾਸੀ-ਨਾ ਜੰਮਦਾ ਹੈ, ਨਾ ਮਰਦਾ ਹੈ।

ਅਰਥ : ਓਹੀ (ਕੇਵਲ) ਸਦਾ ਥਿਰ ਰਹਿਣ ਵਾਲਾ ਮਾਲਕ ਹੈ, (ਉਹ ਸਾਹਿਬ) ਸੱਚਾ ਹੈ, ਉਸ ਦੀ ਵਡਿਆਈ ਵੀ ਸੱਚੀ ਹੈ।

ਜਿਸਨੇ (ਪ੍ਰਭੂ) ਨੇ ਸ੍ਰਿਸ਼ਟੀ ਬਣਾਈ ਹੈ, ਉਹ ਹੁਣ ਵੀ ਹੈ (ਪਹਿਲਾਂ ਵੀ) ਸੀ, (ਅਗੋਂ ਵੀ) ਹੋਵੇਗਾ, ਨਾ (ਉਹ) ਜੰਮਦਾ ਹੈ, ਨਾ ਮਰਦਾ ਹੈ।

**ਰੰਗੀ ਰੰਗੀ ਭਾਤੀ ਕਰਿ ਕਰਿ**
**ਜਿਨਸੀ ਮਾਇਆ ਜਿਨਿ ਉਪਾਈ ॥**

**ਕਰਿ ਕਰਿ ਵੇਖੈ ਕੀਤਾ ਆਪਣਾ**
**ਜਿਵ ਤਿਸ ਦੀ ਵਡਿਆਈ ॥**

ਉਚਾਰਨ ਸੇਧ

**ਬਿੰਦੀ ਸਹਿਤ :** ਰੰਗੀਂ, ਰੰਗੀਂ ਭਾਂਤੀ।

**ਪਦ ਅਰਥ :** ਰੰਗੀ-ਰੰਗਾਂ ਰੰਗਾਂ ਦੀ, ਨਾਨਾ ਪ੍ਰਕਾਰ ਦੀ। ਕਰਿ ਕਰਿ ਜਿਨਸੀ-(ਪੈਦਾ) ਕਰ ਕਰ ਕੇ। ਜਿਨਸੀ-ਜਿਨਸਾਂ ਨੂੰ (ਰੂਪਮਾਨ ਕੀਤਾ ਹੈ)। ਜਿਨਿ-ਜਿਸ (ਪਰਮਾਤਮਾ) ਨੇ। ਉਪਾਈ-ਪੈਦਾ ਕੀਤੀ।

**ਅਰਥ :** ਜਿਸ (ਪ੍ਰਭੂ) ਨੇ ਰੰਗਾਂ ਰੰਗਾਂ ਦੀ (ਅਨੇਕ) ਭਾਂਤ ਦੀਆਂ ਜਿਨਸਾਂ ਦੀ ਰਚਨਾ ਕਰਕੇ ਮਾਇਆ ਪੈਦਾ ਕੀਤੀ ਹੈ, (ਉਹ ਪ੍ਰਭੂ ਜੀਵ) ਪੈਦਾ ਕਰ ਕਰ ਕੇ (ਉਹਨਾਂ ਦੀ) ਸੰਮ੍ਹਾਲ ਕਰ ਰਿਹਾ ਹੈ, ਜਿਸ ਤਰ੍ਹਾਂ (ਕਿ) ਉਸ ਦੀ ਵਡਿਆਈ (ਜਗਤ ਪ੍ਰਸਿਧ) ਹੈ।

**ਜੋ ਤਿਸੁ ਭਾਵੈ ਸੋਈ ਕਰਸੀ, ਹੁਕਮੁ ਨ ਕਰਣਾ ਜਾਈ ॥**
**ਸੋ ਪਾਤਿਸਾਹੁ, ਸਾਹਾ ਪਾਤਿਸਾਹਿਬੁ,**
**ਨਾਨਕ, ਰਹਣੁ ਰਜਾਈ ॥ ੨੭ ॥**

ਉਚਾਰਨ ਸੇਧ

**ਬਿੰਦੀ ਸਹਿਤ :** ਪਾਤਿਸ਼ਾਹਾਂ, ਸ਼ਾਹਾਂ।

**ਪਦ ਅਰਥ :** ਸਾਹਾ-ਸ਼ਾਹਾਂ ਦਾ। ਪਾਤਿਸਾਹਿਬੁ-ਵੱਡਾ ਪਾਤਸ਼ਾਹ। ਰਜਾਈ-ਰਜ਼ਾ ਅਨੁਸਾਰ।

**ਅਰਥ :** (ਜੋ) ਉਸ (ਸਾਹਿਬ) ਨੂੰ ਭਾਉਂਦਾ ਹੈ, (ਉਹ) ਉਹੀ ਕਰੇਗਾ (ਕਿਉਂਕਿ ਉਸ ਉਤੇ ਹੋਰ ਕਿਸੇ ਦਾ) ਹੁਕਮ ਨਹੀਂ ਕੀਤਾ ਜਾ ਸਕਦਾ (ਭਾਵ ਉਸ ਅਗੇ ਕਿਸੇ ਪ੍ਰਕਾਰ ਦੀ ਹੀਲ ਹੁਜਤ ਨਹੀਂ ਕੀਤੀ ਜਾ ਸਕਦੀ)। ਉਹ (ਸਾਹਿਬ) ਪਾਤਿਸ਼ਾਹ ਹੈ, ਸ਼ਾਹਾਂ ਪਾਤਿਸ਼ਾਹਾਂ ਦਾ ਵੀ ਸਾਹਿਬੁ (ਮਾਲਕ) ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਮਾਲਕ ਦੀ) ਰਜ਼ਾ ਵਿੱਚ ਰਹਿਣਾ ਹੀ ਉਚਿਤ ਹੈ।੨੭।

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ,**
**ਧਿਆਨ ਕੀ ਕਰਹਿ ਬਿਭੂਤਿ ॥**

ਉਚਾਰਨ ਸੇਧ

**ਬਿੰਦੀ ਸਹਿਤ :** ਮੁੰਦਾਂ, ਕਰਹਿਂ, ਕਾਇਆਂ।

**ਪਦ ਅਰਥ :** ਮੁੰਦਾ-ਮੁੰਦਰਾ (ਕੰਨ ਪਾਟੇ ਜੋਗੀ ਬਿਲੌਰ ਦੀਆਂ ਦੋ ਮੁੰਦਰਾਂ ਪਾਉਂਦੇ ਹਨ)। ਸਰਮੁ-ਸ਼ਰਮ, ਲਜਿਆ। ਪਤੁ-ਖੱਪਰ। ਝੋਲੀ-ਭਿੱਛਾ ਪਵਾਉਣ ਵਾਲੀ ਥੈਲੀ। ਬਿਭੂਤਿ-ਸੁਆਹ, ਛਾਈ।

**ਅਰਥ :** (ਜੋਗੀਆਂ ਦੀ ਵੀਚਾਰਧਾਰਾ ਦਾ ਖੰਡਨ ਕਰਦੇ ਹੋਏ ਨਾਨਕ ਗੁਰੂ

ਜੀ ਉਪਦੇਸ਼ ਕਰ ਰਹੇ ਹਨ ਕਿ ਅਸਲ ਜੋਗੀ ਓਹ ਹੁੰਦੇ ਹਨ ਜੋ ਕੱਚ ਦੀਆਂ ਮੁੰਦਰਾਂ ਪਾਉਣ ਦੀ ਥਾਂ ਸਤਿ) ਸੰਤੋਖ ਰੂਪ ਮੁੰਦਰਾਂ ਪਾਉਂਦੇ ਹਨ, (ਘਰ ਘਰ ਭਿਖਿਆ ਮੰਗ ਕੇ ਖਾਣ ਦੀ ਥਾਂ) ਉਦਮ ਨੂੰ (ਅਪਨਾਉਂਦੇ) ਖੱਪਰ ਤੇ ਝੋਲੀ (ਬਣਾਉਂਦੇ ਹਨ, ਸਰੀਰ ਉਤੇ ਸੁਆਹ ਮਲਣ ਦੀ ਥਾਂ ਪ੍ਰਭੂ) ਧਿਆਨ ਦੀ ਬਿਭੂਤੀ (ਮਲਣੀ) ਕਰਦੇ ਹਨ।

**ਖਿੰਥਾ ਕਾਲੁ, ਕੁਆਰੀ ਕਾਇਆ, ਜੁਗਤਿ ਡੰਡਾ ਪਰਤੀਤਿ ॥**

ਉਚਾਰਨ ਸੇਧ

**ਬਿੰਦੀ ਸਹਿਤ :** ਕਾਇਆਂ।

**ਪਦ ਅਰਥ :** ਖਿੰਥਾ-ਗੋਦੜੀ ਜੋ ਸੀਤ ਲਹਿਰ ਤੋਂ ਬਚਾਉਂਦੀ ਹੈ। ਕਾਲੁ-ਮੌਤ। ਕੁਆਰੀ-ਅਣ ਵਿਆਹੀ ਕਾਇਆ ਭਾਵ ਵਿਸ਼ੇ ਵਿਕਾਰਾਂ ਤੋਂ ਰਹਿਤ ਦੇਹੀ। ਜੁਗਤਿ-ਜੁਗਤੀ ਦਾ। ਡੰਡਾ-ਸੋਟੀ, ਸ਼ਕਤੀ ਰੂਪ ਡੰਡਾ। ਪਰਤੀਤਿ-ਭਰੋਸਾ, ਨਿਸਚਾ।

**ਅਰਥ :** (ਆਦਰਸ਼ਕ ਜੋਗੀ ਦੇ ਇਹ ਲਛਣ ਹਨ ਕਿ ਉਹ) ਮੌਤ ਨੂੰ (ਹਰ ਵੇਲੇ ਚੇਤੇ ਰਖਣ ਲਈ ਆਪਣੇ ਪਾਸ) ਗੋਦੜੀ (ਰਖਦਾ ਹੈ), ਕਾਇਆ ਨੂੰ (ਵਿਸ਼ੇ ਵਿਕਾਰਾਂ ਤੋਂ ਅਛੋਹ) ਕੁਆਰੀ (ਭਾਵ ਪਵਿੱਤਰ ਰਖਦਾ ਹੈ), (ਪ੍ਰਭੂ ਤੇ) ਪ੍ਰਤੀਤੀ (ਨਿਸਚਾ ਰਖਣਾ ਇਹ) ਜੁਗਤੀ ਦਾ ਡੰਡਾ (ਰਖਦਾ ਹੈ)।

**ਆਈ ਪੰਥੀ ਸਗਲ ਜਮਾਤੀ, ਮਨਿ ਜੀਤੈ ਜਗੁ ਜੀਤੁ ॥**

**ਪਦ ਅਰਥ :** ਆਈ ਪੰਥੀ-ਜੋਗੀਆਂ ਦੇ ਫ਼ਿਰਿਕਆਂ ਵਿੱਚ ਸਭ ਤੋਂ ਵੱਡਾ ਪੰਥ ਜਿਸ ਦਾ ਨਾਮ 'ਆਈ ਪੰਥ' ਪ੍ਰਸਿਧ ਹੈ। ਸਗਲ-ਸਾਰਿਆਂ ਨੂੰ। ਜਮਾਤੀ-ਸਾਥੀ। ਜੀਤੈ-ਮਨ ਦੇ ਜਿਤਣ ਨਾਲ। ਜੀਤੁ-ਸੰਸਾਰ ਨੂੰ ਜਿਤਿਆ ਜਾਂਦਾ ਹੈ।

**ਅਰਥ :** (ਅਸਲੀ ਜੋਗੀ ਦਾ ਕਰਮ ਹੈ, ਸਭ ਜੀਆਂ ਵਿੱਚ ਅਕਾਲੀ ਜੋਤਿ ਨੂੰ ਅਨੁਭਵ ਕਰਨਾ ਅਤੇ) ਸਾਰਿਆਂ ਨੂੰ ਆਪਣਾ ਜਮਾਤੀ (ਸਮਝਣਾ ਇਹ) 'ਆਈ ਪੰਥ' ਹੈ। (ਗੁਰੂ ਕਿਰਪਾ ਸਦਕਾ) ਮਨ ਦੇ ਜਿੱਤਣ ਨਾਲ ਜਗਤ ਜਿਤਿਆ ਜਾਂਦਾ ਹੈ :- "ਜਿਨ ਗੁਰਪਰਸਾਦੀ ਮਨੁ ਜੀਤਿਆ, ਜਗੁ ਤਿਨਹਿ ਜਿਤਾਨਾ" (ਪੰਨਾ ੧੦੮੯)

**ਆਦੇਸੁ, ਤਿਸੈ ਆਦੇਸੁ ॥**
**ਆਦਿ, ਅਨੀਲੁ, ਅਨਾਦਿ, ਅਨਾਹਤਿ**
**ਜੁਗੁ ਜੁਗੁ ਏਕੋ ਵੇਸੁ ॥ ੨੮ ॥**

**ਪਦ ਅਰਥ :** ਆਦੇਸੁ-ਨਮਸਕਾਰ। ਤਿਸੈ-ਉਸ (ਨਿਰੰਕਾਰ ਨੂੰ)। ਅਨੀਲੁ-ਰੰਗ ਤੋਂ ਰਹਿਤ। ਅਨਾਦਿ-ਮੁੱਢ ਤੋਂ ਰਹਿਤ। ਅਨਾਹਤਿ-ਨਾਸ਼ ਤੋਂ ਰਹਿਤ। ਵੇਸੁ-ਭੇਸ।

**ਅਰਥ :** (ਅਸਲੀ ਜੋਗੀ ਆਖਦੇ ਹਨ ਕਿ ਕੇਵਲ) ਉਸ (ਪ੍ਰਭੂ ਨੂੰ ਹੀ) ਨਮਸਕਾਰ ਹੈ (ਜੋ ਸਭ ਦਾ) ਮੂਲ ਹੈ, ਰੂਪ ਰੰਗ ਤੋਂ ਰਹਿਤ ਹੈ, ਆਦਿ ਤੋਂ

ਰਹਿਤ ਹੈ, ਨਾਸ਼ ਤੋਂ ਰਹਿਤ ਹੈ, (ਜਿਸ ਦਾ) ਹਰੇਕ ਜੁੱਗ ਤੋਂ ਇਕੋ ਵੇਸ (ਰੂਪ) ਹੈ।੨੮।

**ਭੁਗਤਿ ਗਿਆਨੁ ਦਇਆ ਭੰਡਾਰਣਿ**
**ਘਟਿ ਘਟਿ ਵਾਜਹਿ ਨਾਦ ॥**

ਉਚਾਰਨ ਸੇਧ

**ਬਿੰਦੀ ਸਹਿਤ :** ਵਾਜਹਿਂ।

**ਪਦ ਅਰਥ :** ਭੁਗਤਿ-ਭੋਜਨ। ਭੰਡਾਰਣਿ-ਭੰਡਾਰਾ ਵੰਡਣ ਵਾਲੀ, ਵਰਤਾਵੀ। ਵਾਜਹਿ-ਵਜਦੇ ਹਨ। ਨਾਦ-ਸ਼ਬਦ।

**ਅਰਥ:**(ਗੁਰਮੁਖ ਜੋਗੀਆਂ ਦਾ ਪ੍ਰੀਤੀ) ਭੋਜਨ (ਆਪਣੇ ਗੁਰੂ ਦਾ ਬਖ਼ਸ਼ਿਆ ਹੋਇਆ ਤੱਤ-) ਗਿਆਨ ਹੈ, ਭੰਡਾਰਾ ਵੰਡਣ ਵਾਲੀ ਦਇਆ (ਉਨ੍ਹਾਂ ਦੇ ਹਿਰਦੇ ਅੰਦਰ) ਹੈ, ਘਟਾਂ ਘਟਾਂ ਵਿੱਚ (ਜੋ ਆਤਮਿਕ ਸ਼ਬਦ ਦੇ) ਨਾਦ ਵਜਦੇ ਹਨ (ਉਹ ਉਨ੍ਹਾਂ ਲਈ ਅਨਹਦ ਸ਼ਬਦ ਦੀ ਧੁਨੀ ਹੁੰਦੀ ਹੈ)।

**ਆਪਿ ਨਾਥੁ ਨਾਥੀ ਸਭ ਜਾ ਕੀ**
**ਰਿਧਿ ਸਿਧਿ ਅਵਰਾ ਸਾਦ ॥**

ਉਚਾਰਨ ਸੇਧ

**ਬਿੰਦੀ ਰਹਿਤ :** ਜਾ ਕੀ, ਅਵਰਾ।

**ਪਦ ਅਰਥ:** ਨਾਥੁ-ਸ਼ਕਤੀ ਦਾ ਮਾਲਕ। ਨਾਥੀ-ਨੱਥੀ ਹੋਈ। ਜਾ ਕੀ-ਜਿਸਦੀ। ਰਿਧਿ-ਮਾਇਕ ਸ਼ਕਤੀ। ਸਿਧਿ-ਕਰਾਮਾਤੀ ਸ਼ਕਤੀ। ਅਵਰਾ-ਹੋਰ। ਸਾਦ-ਸੁਆਦ, ਚਸਕੇ।

**ਅਰਥ :** (ਗੁਰਮੁਖਿ ਜੋਗੀ ਦਾ ਇਹ ਨਿਹਚਾ ਹੈ ਕਿ) ਆਪ (ਅਕਾਲ ਪੁਰਖ ਸਭ ਦਾ) ਮਾਲਕ ਹੈ ਜਿਸ ਦੀ ਨੱਥੀ ਹੋਈ ਸਾਰੀ ਸ੍ਰਿਸ਼ਟੀ ਹੈ, ਰਿੱਧੀ, ਸਿੱਧੀ (ਸ਼ਕਤੀਆਂ ਦੀ ਪ੍ਰਾਪਤੀ) ਹੋਰ (ਨਾਮ ਬਿਹੂਣੇ ਹੋਛੇ) ਸੁਆਦ ਹਨ।

**ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ, ਲੇਖੇ ਆਵਹਿ ਭਾਗ॥**

ਉਚਾਰਨ ਸੇਧ

**ਬਿੰਦੀ ਸਹਿਤ :** ਚਲਾਵਹਿਂ, ਆਵਹਿਂ।

**ਪਦ ਅਰਥ :** ਸੰਜੋਗੁ-ਮੇਲ। ਵਿਜੋਗੁ-ਵਿਛੋੜਾ। ਦੁਇ-ਦੋਵੇਂ ਹੀ। ਕਾਰ-ਸ੍ਰਿਸ਼ਟੀ ਦੀ ਕਾਰ ਚਲਾਉਂਦੇ ਹਨ। ਭਾਗ-ਹਿੱਸੇ।

**ਅਰਥ :** (ਉਸ ਮਾਲਕ ਦੇ ਬਣਾਏ ਹੋਏ ਨੇਮ) ਮੇਲ ਤੇ ਵਿਛੋੜਾ ਦੋਵੇਂ (ਹੀ ਸ੍ਰਿਸ਼ਟੀ ਦੀ) ਕਾਰ ਚਲਾ ਰਹੇ ਹਨ, (ਪ੍ਰਭੂ ਵਲੋਂ ਲਿਖੇ ਹੋਏ ਕਰਮਾਂ ਦੇ) ਹਿਸਾਬ ਅਨੁਸਾਰ (ਹਰੇਕ ਨੂੰ ਆਪੋ ਆਪਣੇ) ਹਿੱਸੇ (ਛਾਂਦੇ)ਮਿਲਦੇ ਹਨ।

**ਆਦੇਸੁ ਤਿਸੈ ਆਦੇਸੁ ॥**

ਆਦਿ ਅਨੀਲੁ ਅਨਾਦਿ ਅਨਾਹਤਿ
ਜੁਗੁ ਜੁਗੁ ਏਕੋ ਵੇਸੁ ॥ ੨੯ ॥

**ਅਰਥ :** (ਸੋ) ਉਸ (ਅਕਾਲ ਪੁਰਖ) ਨੂੰ ਨਮਸਕਾਰ ਹੈ (ਜੋ ਸਭ ਦਾ) ਮੂਲ ਹੈ, ਰੂਪ ਰੰਗ ਤੋਂ ਰਹਿਤ ਹੈ, ਆਦਿ ਤੋਂ ਰਹਿਤ ਹੈ, ਨਾਸ਼ ਤੋਂ ਰਹਿਤ ਹੈ (ਜਿਸਦਾ) ਹਰੇਕ ਜੁੱਗ ਤੋਂ ਇਕੋ ਵੇਸ (ਰੂਪ) ਹੈ।੨੯।

ਏਕਾ ਮਾਈ ਜੁਗਤਿ ਵਿਆਈ, ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ ਇਕੁ ਭੰਡਾਰੀ, ਇਕੁ ਲਾਇ* ਦੀਬਾਣੁ ॥

ਉਚਾਰਨ ਸੇਧ

**ਫੁਟਕਲ :** 'ਇਕੁ ਲਾਏ ਦੀਬਾਣੁ' ਨੂੰ 'ਇਕੁ ਲਾਏ ਦੀ ਬਾਣੁ' ਪਦ ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ :** ਮਾਈ-ਮਾਇਆ। ਵਿਆਈ-ਪਰਸੂਤ ਹੋਈ। ਤਿਨਿ-ਉਸ (ਮਾਇਆ ਦੀ)। ਪਰਵਾਣੁ-ਪ੍ਰਮਾਣਿਕ। ਸੰਸਾਰੀ-ਬ੍ਰਹਮਾ। ਭੰਡਾਰੀ-ਵਿਸ਼ਨੂੰ। ਦੀਬਾਣੁ-ਦਰਬਾਰ।

**ਅਰਥ :** (ਇਕ ਪੌਰਾਣਿਕ ਵਿਚਾਰ ਪ੍ਰਚਲਤ ਹੈ ਕਿ ਪਹਿਲਾਂ) ਇਕ ਮਾਇਆ ਜੁਗਤੀ ਨਾਲ ਪ੍ਰਸੂਤ ਹੋਈ, ਉਸ (ਮਾਇਆ) ਦੀ (ਕੁਖੋਂ ਤਿੰਨ ਚੇਲੇ ਭਾਵ ਪੁੱਤਰ) ਸੰਸਾਰ ਦੇ ਪ੍ਰਮਾਣੀਕ ਹੋਏ, (ਉਨ੍ਹਾਂ ਵਿਚੋਂ) ਇਕ ਸੰਸਾਰੀ (ਬ੍ਰਹਮਾ, ਸ੍ਰਿਸ਼ਟੀ ਰਚਣ ਵਾਲਾ), ਇਕ ਭੰਡਾਰੀ (ਜਗਤ ਦੀ ਪਾਲਨਾ ਵਾਲਾ ਵਿਸ਼ਨੂੰ ਅਤੇ) ਇਕ ਦਰਬਾਰੀ (ਮੌਤ ਦਾ ਹੁਕਮ ਚਾੜ੍ਹਨ ਵਾਲਾ ਸ਼ਿਵ ਜੀ ਹੋਇਆ)।

ਜਿਵ ਤਿਸੁ ਭਾਵੈ ਤਿਵੈ ਚਲਾਵੈ, ਜਿਵ ਹੋਵੈ ਫੁਰਮਾਣੁ ॥
ਓਹੁ ਵੇਖੈ ਓਨਾ ਨਦਰਿ ਨ ਆਵੈ, ਬਹੁਤਾ ਏਹੁ ਵਿਡਾਣੁ ॥

**ਪਦ ਅਰਥ :** ਵਿਡਾਣੁ-ਅਸਚਰਜ।

**ਅਰਥ :** (ਅਸਲੀਅਤ ਇਹ ਹੈ ਕਿ ਬ੍ਰਹਮਾ, ਵਿਸ਼ਨੂੰ, ਸ਼ਿਵ ਆਦਿਕ ਦੀ ਆਪਣੀ ਸੁਤੰਤਰ ਹਸਤੀ ਕੋਈ ਨਹੀਂ) ਜਿਸ ਤਰ੍ਹਾਂ ਉਸ (ਅਕਾਲ ਪੁਰਖ ਦਾ ਹੁਕਮ ਹੁੰਦਾ ਹੈ (ਜਿਸ ਤਰ੍ਹਾਂ ਉਸ ਨੂੰ) ਚੰਗਾ ਲਗਦਾ ਹੈ (ਉਹ) ਉਸੇ ਤਰ੍ਹਾਂ (ਸੰਸਾਰ ਦਾ ਪ੍ਰਬੰਧ) ਚਲਾਉਂਦਾ ਹੈ।

(ਇਸ ਖੇਲ ਵਿੱਚ) ਸਭ ਤੋਂ ਵੱਡਾ ਇਹ ਅਸਚਰਜ ਹੈ ਕਿ ਉਹ (ਅਕਾਲ ਪੁਰਖ (ਉਨ੍ਹਾਂ ਨੂੰ) ਵੇਖਦਾ ਹੈ (ਪਰ ਆਪ) ਉਨ੍ਹਾਂ (ਤਿੰਨ੍ਹ ਚੇਲਿਆਂ) ਦੇ ਵੇਖਣ ਵਿੱਚ ਨਹੀਂ ਆਉਂਦਾ।

---

*'ਲਾਏ ਦੀਬਾਣੁ' ਨੂੰ 'ਲਾਏ ਦੀ ਬਾਣੁ' ਪਦ ਛੇਦ ਕਰਨਾ ਸੰਪ੍ਰਦਾਈਆਂ ਦੀ ਨਕਲ ਹੈ, ਜੋ ਗੁਰਬਾਣੀ ਸ਼ਬਦਾਵਲੀ ਦੇ ਸਰੂਪ ਅਨੁਸਾਰ ਠੀਕ ਨਹੀਂ। ਵੇਰਵੇ ਲਈ ਵੇਖੋ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ' ਪੋਥੀ ਪਹਿਲੀ।

**ਆਦੇਸੁ ਤਿਸੈ ਆਦੇਸੁ ॥**
**ਆਦਿ, ਅਨੀਲੁ, ਅਨਾਦਿ, ਅਨਾਹਤਿ**
**ਜੁਗੁ ਜੁਗੁ ਏਕੋ ਵੇਸੁ ॥ ੩੦ ॥**

**ਅਰਥ :** (ਸੋ) ਉਸ (ਅਕਾਲ ਪੁਰਖ) ਨੂੰ ਨਮਸਕਾਰ ਹੈ (ਜੋ ਸਭ ਦਾ) ਮੂਲ ਹੈ, ਰੂਪ ਰੰਗ ਤੋਂ ਰਹਿਤ ਹੈ, ਆਦਿ ਤੋਂ ਰਹਿਤ ਹੈ, ਨਾਸ਼ ਤੋਂ ਰਹਿਤ ਹੈ (ਜਿਸ ਦਾ) ਹਰੇਕ ਜੁੱਗ ਤੋਂ ਇਕੋ ਵੇਸ (ਰੂਪ) ਹੈ।੩੦।

**ਆਸਣੁ ਲੋਇ, ਲੋਇ ਭੰਡਾਰ ॥**
**ਜੋ ਕਿਛੁ ਪਾਇਆ ਸੁ ਏਕਾ ਵਾਰ ॥**

ਉਚਾਰਨ ਸੇਧ

**ਫੁਟਕਲ :** 'ਲੋਇ ਲੋਇ' ਨੂੰ 'ਲੋਅ ਲੋਅ' ਪੜ੍ਹਨਾ ਠੀਕ ਨਹੀਂ ਹੈ।
**ਪਦ ਅਰਥ :** ਆਸਣੁ-ਗੱਦੀ, ਸਿੰਘਾਸਣ, ਟਿਕਾਣਾ। ਲੋਇ-ਹਰੇਕ ਲੋਕ ਵਿਚ। ਭੰਡਾਰ-ਲੰਗਰ।

**ਅਰਥ :** ਹਰੇਕ ਲੋਕ ਵਿੱਚ (ਅਕਾਲ ਪੁਰਖ ਦਾ) ਆਸਣ ਹੈ (ਹਰੇਕ) ਲੋਕ ਵਿਚ (ਉਸ ਦੇ ਅਟੁੱਟ) ਭੰਡਾਰ (ਲੰਗਰ ਚਲ ਰਹੇ ਹਨ)।
(ਉਨ੍ਹਾਂ ਭੰਡਾਰਿਆਂ ਵਿੱਚ) ਜਿਸ ਕਿਸੇ (ਪਦਾਰਥ ਨੂੰ ਪਾਉਣ ਦੀ ਲੋੜ ਸੀ) ਓਹ (ਪਦਾਰਥ ਪ੍ਰਭੂ ਨੇ) ਇਕੋ ਵਾਰ ਹੀ ਪਾ ਦਿੱਤਾ।

**ਕਰਿ ਕਰਿ ਵੇਖੈ ਸਿਰਜਣਹਾਰੁ ॥**
**ਨਾਨਕ, ਸਚੇ ਕੀ ਸਾਚੀ ਕਾਰ ॥**

**ਪਦ ਅਰਥ :** ਕਾਰ-ਕਿਰਿਆ।
**ਅਰਥ :** (ਉਹ) ਸਿਰਜਣਹਾਰ (ਸ੍ਰਿਸ਼ਟੀ ਦੇ ਜੀਆਂ ਨੂੰ ਪੈਦਾ) ਕਰ ਕਰ ਕੇ (ਨਿਰੰਤਰ ਉਸ ਦੀ) ਸੰਭਾਲ ਕਰ ਰਿਹਾ ਹੈ।
ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ ਸੰਸਾਰ ਤੇ ਪ੍ਰਕਿਰਤੀ) ਉਸ ਸੱਚੇ (ਸਿਰਜਣਹਾਰ) ਦੀ ਸੱਚੀ ਕਿਰਿਆ ਹੈ।

**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ**
**ਜੁਗੁ ਜੁਗੁ ਏਕੋ ਵੇਸੁ ॥ ੩੧ ॥**

**ਅਰਥ :** (ਸੋ) ਉਸ (ਅਕਾਲ ਪੁਰਖ) ਨੂੰ ਨਮਸਕਾਰ ਹੈ (ਜੋ ਸਭ ਦਾ) ਮੂਲ ਹੈ, ਰੂਪ ਰੰਗ ਤੋਂ ਰਹਿਤ ਹੈ, ਆਦਿ ਤੋਂ ਰਹਿਤ ਹੈ, ਨਾਸ਼ ਤੋਂ ਰਹਿਤ ਹੈ (ਜਿਸ ਦਾ) ਹਰੇਕ ਜੁੱਗ ਤੋਂ ਇਕੋ ਵੇਸ (ਰੂਪ) ਹੈ।੩੧।

**ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥**
**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥**

ਉਚਾਰਨ ਸੇਧ

ਬਿੰਦੀ ਸਹਿਤ : ਜੀਭੌਂ, ਹੋਹਿਂ, ਹੋਵਹਿਂ।

ਪਦ ਅਰਥ: ਇਕਦੂ-ਇਕ ਤੋਂ। ਜੀਭੌਂ-ਜੀਭ ਤੋਂ। ਹੋਹਿ-ਹੋ ਜਾਣ। ਵੀਸ-ਵੀਹ ਲਖ। ਗੇੜਾ-ਚੱਕਰ, ਫੇਰਾ। ਜਗਦੀਸ-ਜਗਤ ਦੇ ਮਾਲਕ ਦਾ।

ਅਰਥ : (ਜੇ) ਇਕ ਜੀਭ ਤੋਂ ਲੱਖ ਜੀਭਾਂ ਹੋ ਜਾਣ (ਇਸ ਤੋਂ ਵੱਧ ਕੇ) ਵੀਹ ਲਖ ਹੋ ਜਾਣ (ਭਾਵ ਅਨਗਿਣਤ ਹੋਣ),

(ਉਨ੍ਹਾਂ ਜੀਭਾਂ ਨਾਲ) ਲਖ ਲਖ (ਵਾਰੀ ਭਾਵ ਮੁੜ ਮੁੜ ਕੇ) ਜਗਤ ਦੇ ਈਸ਼ਰ (ਮਾਲਕ) ਦਾ ਇਕ ਨਾਮ ਆਖਦੇ (ਜਪਦੇ) ਰਹੀਏ।

**ਏਤੁ ਰਾਹਿ ਪਤਿ ਪਵੜੀਆ, ਚੜੀਐ ਹੋਇ ਇਕੀਸ॥**
**ਸੁਣਿ ਗਲਾ ਆਕਾਸ ਕੀ, ਕੀਟਾ ਆਈ ਰੀਸ॥**

ਉਚਾਰਨ ਸੇਧ

ਬਿੰਦੀ ਸਹਿਤ : ਪਵੜੀਆਂ, ਗਲਾਂ, ਕੀਂ, ਕੀਟਾਂ।

ਪਦ ਅਰਥ : ਪਤਿ-ਇਜ਼ਤ। ਪਵੜੀਆ-(ਉਪਦੇਸ਼ ਰੂਪੀ) ਪੌੜੀਆਂ, ਸੀੜੀਆਂ। ਇਕੀਸ- ਇੱਕੀ, ਭਾਵ ਇੱਕ ਮਿੱਕ। ਗਲਾ-ਬਾਤਾਂ। ਕੀਟਾ-ਕੀੜਿਆਂ ਨੂੰ।

ਅਰਥ : ਇਸ ਰਸਤੇ ਵਿਚ (ਪ੍ਰਭੂ) ਪਤੀ ਨੂੰ (ਮਿਲਣ ਵਾਲੀਆਂ ਉਪਦੇਸ਼ ਰੂਪੀ) ਪਉੜੀਆਂ ਹਨ (ਜਿਨ੍ਹਾਂ ਉਤੇ) ਚੜ੍ਹ ਕੇ (ਪ੍ਰਭੂ ਨਾਲ) ਇਕ-ਮਿਕ ਹੋਈਦਾ ਹੈ (ਗੁਰਮੁਖਿ ਮਿਲੀਐ, ਬੀਸ ਇਕੀਸ)।

(ਜੇ ਕੋਈ ਨਿਰੀਆਂ ਗੱਲਾਂ ਨਾਲ ਹੀ ਉਸ ਸਾਈਂ ਦਾ ਮਹਲੁ ਪ੍ਰਾਪਤ ਕਰਨਾ ਚਾਹੇ ਤਾਂ ਇਉਂ ਜਾਣੋਂ ਜਿਵੇਂ) ਅਸਮਾਨ ਦੀਆਂ ਗਲਾਂ ਸੁਣ ਕੇ (ਧਰਤੀ ਉਤੇ ਵਿਚਰਨ ਵਾਲੇ) ਕੀੜਿਆਂ ਨੂੰ (ਉਡ ਕੇ ਅਸਮਾਨ ਉਤੇ) ਪਹੁੰਚਣ ਦੀ ਰੀਸ ਆਈ ਹੋਵੇ (ਸੋ ਅਜਿਹੀ ਕਿਰਿਆ ਵਿਅਰਥ ਹੈ)।

**ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥**

ਉਚਾਰਨ ਸੇਧ

ਫੁਟਕਲ : 'ਨਦਰੀ' ਨੂੰ 'ਨਦਰੀਂ' ਪੜ੍ਹਨਾ ਠੀਕ ਨਹੀਂ ਹੈ।

ਪਦ ਅਰਥ : ਨਦਰੀ-ਦ੍ਰਿਸ਼ਟੀ ਨਾਲ। ਕੂੜੀ-ਝੂਠੀ। ਕੂੜੈ-ਝੂਠੇ (ਮਨੁੱਖ) ਦੀ। ਠੀਸ-ਗੱਪ।

ਅਰਥ : ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਮਾਲਕ ਦੀ ਆਪਣੀ ਮਿਹਰ ਭਰੀ) ਦ੍ਰਿਸ਼ਟੀ ਨਾਲ ਹੀ (ਉਸਦਾ ਮਹਲੁ) ਪਾਇਆ ਜਾ ਸਕਦਾ ਹੈ, (ਬਾਕੀ) ਕੂੜੇ (ਮਨੁੱਖ) ਦੀ ਕੂੜੀ ਗੱਪ ਹੈ।੩੨।

**ਆਖਣਿ ਜੋਰੁ, ਚੁਪੈ ਨਹ ਜੋਰੁ ॥**
**ਜੋਰੁ ਨ ਮੰਗਣਿ, ਦੇਣਿ ਨ ਜੋਰੁ ॥**
**ਜੋਰੁ ਨ ਜੀਵਣਿ, ਮਰਣਿ ਨਹ ਜੋਰੁ ॥**

ਜੋਰੁ ਨ ਰਾਜਿ, ਮਾਲਿ ਮਨਿ ਸੋਰੁ ॥

ਉਚਾਰਨ ਸੇਧ

**ਬਿੰਦੀ ਸਹਿਤ :** ਨਹਾਂ। **ਫੁਟਕਲ :** 'ਸ਼ੋਰੁ' ਉਚਾਰਨ ਠੀਕ ਹੈ।

**ਪਦ ਅਰਥ :** ਆਖਣਿ-ਬੋਲਣ ਵਿੱਚ! ਜੋਰੁ-ਤਾਕਤ। ਚੁਪੈ-ਚੁੱਪ ਰਹਿਣ ਵਿੱਚ। ਮੰਗਣਿ-ਮੰਗਣ ਵਿੱਚ' ਦੇਣਿ-ਦੇਣ (ਵਿੱਚ)। ਜੀਵਣਿ-ਜੀਉਂਦੇ ਰਹਿਣ ਵਿੱਚ। ਮਰਣਿ-ਮੌਤ ਵਿੱਚ। ਰਾਜਿ ਮਾਲਿ-ਰਾਜ ਮਾਲ ਵਿੱਚ। ਮਨਿ-ਮਨ ਵਿੱਚ। ਸੋਰੁ-ਸ਼ੋਰ, ਰੌਲਾ-ਰਪਾ।

**ਅਰਥ :** ਜੀਵ ਦਾ (ਨਾ) ਬੋਲਣ ਵਿੱਚ ਜ਼ੋਰ (ਚਲਦਾ) ਹੈ, ਨਾ ਚੁਪ ਰਹਿਣ ਵਿੱਚ ਜ਼ੋਰ (ਚਲ ਸਕਦਾ) ਹੈ। ਨਾ ਮੰਗਣ ਵਿੱਚ (ਕਿਸੇ ਦਾ) ਜ਼ੋਰ ਚਲ ਸਕਦਾ ਹੈ), ਨਾ ਦੇਣ ਵਿੱਚ (ਕਿਸੇ ਦਾ) ਜ਼ੋਰ (ਚਲ ਸਕਦਾ) ਹੈ। ਨਾ ਜੀਉਂਦੇ ਰਹਿਣ ਵਿੱਚ (ਕਿਸੇ ਦਾ) ਜ਼ੋਰ (ਚਲ ਸਕਦਾ ਹੈ)। ਨਾ ਮਰਣ ਵਿੱਚ ਜ਼ੋਰ (ਚਲ ਸਕਦਾ ਹੈ)। ਰਾਜ ਤੇ ਦੌਲਤ (ਪ੍ਰਾਪਤ ਕਰਨ ਵਾਲੇ) ਮਨ ਵਿੱਚ (ਜੋ) ਰੌਲਾ-ਰੱਪਾ (ਪਿਆ ਰਹਿੰਦਾ ਹੈ, ਉਸ ਨੂੰ ਦੂਰ ਕਰਨ ਵਿਚ ਕਿਸੇ ਦਾ) ਜ਼ੋਰ ਨਹੀਂ (ਚਲ ਸਕਦਾ)।

ਜੋਰੁ ਨ ਸੁਰਤੀ, ਗਿਆਨਿ ਵੀਚਾਰਿ ॥
ਜੋਰੁ ਨ ਜੁਗਤੀ, ਛੁਟੈ ਸੰਸਾਰੁ ॥
ਜਿਸੁ ਹਥਿ ਜੋਰੁ, ਕਰਿ ਵੇਖੈ ਸੋਇ ॥
ਨਾਨਕ, ਉਤਮੁ ਨੀਚੁ ਨ ਕੋਇ ॥੩੩॥

**ਪਦ ਅਰਥ :** ਸੁਰਤੀ-ਸੁਰਤਿ (ਜੋੜਨ) ਵਿੱਚ। ਗਿਆਨਿ ਵੀਚਾਰਿ-ਗਿਆਨ ਅਤੇ ਵੀਚਾਰ ਵਿੱਚ। ਜੁਗਤੀ-ਸਾਧਨਾਂ ਨਾਲ। ਸੋਇ-ਉਹ (ਵਾਹਿਗੁਰੂ)।

**ਅਰਥ :** ਸੁਰਤ ਰਾਹੀਂ ਗਿਆਨ ਅਤੇ ਵੀਚਾਰ ਵਿੱਚ (ਜੁੜਨ ਲਈ ਕਿਸੇ ਦਾ) ਜੋਰ ਨਹੀਂ (ਚਲ ਸਕਦਾ)। (ਉਹ) ਜੁਗਤੀ (ਜਿਸ ਨਾਲ ਜੀਵ) ਸੰਸਾਰ ਤੋਂ ਛੁਟ ਸਕੀਦਾ ਹੈ (ਪ੍ਰਾਪਤ ਕਰਨ ਵਿਚ ਕਿਸੇ ਦਾ) ਜ਼ੋਰ ਨਹੀਂ (ਚਲ ਸਕਦਾ)।

(ਤੱਤ ਵਾਲੀ ਗੱਲ ਇਹ ਹੈ ਕਿ) ਜਿਸ (ਅਕਾਲ ਪੁਰਖ ਦੇ) ਹੱਥ ਵਿੱਚ (ਸਾਰੀ ਸਮਰਥਾ) ਉਹ (ਆਪਣੀ ਸ਼ਕਤੀ ਨਾਲ ਸ੍ਰਿਸ਼ਟੀ ਨੂੰ ਪੈਦਾ) ਕਰਕੇ (ਉਸ ਦਾ ਪ੍ਰਬੰਧ) ਵੇਖ ਰਿਹਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਆਪਣੇ ਜ਼ੋਰ ਦੇ ਸਹਾਰੇ) ਕੋਈ (ਮਨੁੱਖ) ਚੰਗਾ (ਜਾਂ) ਮੰਦਾ ਨਹੀਂ (ਬਣ ਸਕਦਾ)।੩੩।

ਰਾਤੀ, ਰੁਤੀ, ਥਿਤੀ, ਵਾਰ ॥
ਪਵਣ, ਪਾਣੀ, ਅਗਨੀ, ਪਾਤਾਲ ॥
ਤਿਸੁ ਵਿਚਿ, ਧਰਤੀ ਥਾਪਿ ਰਖੀ ਧਰਮਸਾਲ ॥

ਉਚਾਰਨ ਸੇਧ

ਬਿੰਦੀ ਸਹਿਤ : ਰਾਤੀਂ, ਰੁਤੀਂ, ਥਿਤੀਂ, ਅਗਨੀਂ।

ਪਦ ਅਰਥ : ਰਾਤੀ-ਰਾਤਾਂ। ਰੁਤੀ-ਰੁੱਤਾਂ। ਥਿਤੀ-ਥਿੱਤਾਂ। ਥਾਪਿ-ਬਣਾ ਕੇ।

ਅਰਥ : (ਅਕਾਲ ਪੁਰਖ ਜੀ ਨੇ ਸ੍ਰਿਸ਼ਟੀ ਦੀ ਕਾਰ ਚਲਾਉਣ ਲਈ) ਰਾਤਾਂ, ਰੁੱਤਾਂ, ਥਿੱਤਾਂ, ਵਾਰ (ਬਣਾਏ ਹਨ)। ਹਵਾ, ਪਾਣੀ, ਅੱਗ ਅਤੇ ਪਾਤਾਲ (ਰਚੇ ਹਨ)। ਉਸ ਵਿਚ ਧਰਤੀ (ਧਰਮ ਕਮਾਉਣ ਵਾਲੀ ਥਾਂ) ਬਣਾ ਕੇ ਰਖੀ (ਹੋਈ ਹੈ)। ਉਸ ਵਿਚ ਧਰਤੀ (ਧਰਮ ਕਮਾਉਣ ਵਾਲੀ ਥਾਂ) ਬਣਾ ਕੇ ਰਖੀ (ਹੋਈ ਹੈ)।

**ਤਿਸੁ ਵਿਚਿ, ਜੀਅ ਜੁਗਤਿ ਕੇ ਰੰਗ ॥**
**ਤਿਨ ਕੇ ਨਾਮ, ਅਨੇਕ ਅਨੰਤ ॥**

ਉਚਾਰਨ ਸੇਧ

ਫੁਟਕਲ : 'ਜੀਅ' ਨੂੰ 'ਜੀਆ' ਨਹੀਂ ਪੜ੍ਹਨਾ ਚਾਹੀਦਾ।

ਅਰਥ : ਉਸ (ਪਸਾਰੇ) ਵਿੱਚ ਕਈ ਰੰਗਾਂ ਦੇ ਜੀਵ (ਅਤੇ ਉਨ੍ਹਾਂ ਦੇ ਰਹਿਣ-ਬਹਿਣ ਦੀ) ਜੁਗਤੀ (ਬਣਾ ਦਿੱਤੀ ਹੈ)। ਉਨ੍ਹਾਂ (ਜੀਆਂ) ਦੇ ਬੇਅੰਤ ਭਾਵ ਅਨਗਿਣਤ ਨਾਮ ਹਨ।

**ਕਰਮੀ ਕਰਮੀ,ਹੋਇ ਵੀਚਾਰੁ ॥**
**ਸਚਾ ਆਪਿ, ਸਚਾ ਦਰਬਾਰੁ ॥**

ਉਚਾਰਨ ਸੇਧ

ਬਿੰਦੀ ਸਹਿਤ : ਕਰਮੀਂ, ਗਇਆਂ। ਪਦ ਅਰਥ : ਕਰਮੀ-ਕਰਮਾਂ ਅਨੁਸਾਰ।

ਅਰਥ : ਉਹ (ਮਾਲਕ) ਆਪ ਸੱਚਾ ਹੈ (ਅਤੇ ਉਸ ਦਾ) ਦਰਬਾਰ ਵੀ ਸੱਚਾ ਹੈ। (ਉਥੇ ਹਰੇਕ ਜੀਵ ਦੇ ਆਪੋ ਆਪਣੇ ਕੀਤੇ ਚੰਗੇ ਮੰਦੇ) ਕਰਮਾਂ ਅਨੁਸਾਰ ਵੀਚਾਰ ਹੁੰਦਾ ਹੈ।

**ਤਿਥੈ ਸੋਹਨਿ ਪੰਚ ਪਰਵਾਣੁ ॥**
**ਨਦਰੀ ਕਰਮਿ ਪਵੈ ਨੀਸਾਣੁ ॥**

ਪਦ ਅਰਥ : ਸੋਹਨਿ-ਸੋਭਦੇ ਹਨ।

ਅਰਥ : ਉਥੇ (ਧਰਮ ਖੰਡ ਵਾਲੇ ਦਰਬਾਰ ਵਿੱਚ) ਪਰਵਾਣ ਹੋਏ (ਗੁਰਮੁਖ) ਪੰਚ ਸ਼ੋਭਾ ਪਾਉਂਦੇ ਹਨ। ਨਦਰੀ (ਨਦਰ ਕਰਨ ਵਾਲੇ ਪ੍ਰਭੂ ਦੀ) ਬਖ਼ਸ਼ਿਸ਼ ਅਨੁਸਾਰ (ਉਨ੍ਹਾਂ ਦੇ ਮਸਤਕ ਉਤੇ ਪਰਵਾਨਗੀ ਦਾ)ਨਿਸ਼ਾਨ ਪੈਂਦਾ ਹੈ।

**ਕਚ ਪਕਾਈ ਓਥੈ ਪਾਇ ॥**
**ਨਾਨਕ ਗਇਆ ਜਾਪੈ ਜਾਇ ॥੩੪॥**

ਪਦ ਅਰਥ : ਕਚ-ਕਚਿਆਈ। ਪਕਾਈ-ਪਕਿਆਈ। ਓਥੈ-ਉਸ ਥਾਂ (ਰਬੀ

ਦਰਬਾਰ ਵਿੱਚ)। ਗਇਆ-ਗਇਆਂ, ਪਹੁੰਚਿਆਂ। ਜਾਪੈ ਜਾਇ-ਜਾਣਿਆ ਜਾਂਦਾ ਹੈ, ਪਤਾ ਲਗਦਾ ਹੈ।

**ਅਰਥ :** ਕਚਿਆਈ ਅਤੇ ਪਕਿਆਈ ਦੀ (ਪਰਖ ਬਾਰੇ) ਉਸ ਥਾਂ ਤੇ (ਭਾਵ ਧਰਮ ਭਾਵ ਖੰਡ ਵਿਚ ਪਹੁੰਚ ਕੇ) ਪਤਾ ਚਲਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਕਚਿਆਈ ਤੇ ਪਕਿਆਈ ਦਾ ਅਸਲੀ ਭੇਦ ਅਕਾਲ ਪੁਰਖ ਦੇ ਦਰ ਉਤੇ) ਗਇਆਂ ਹੀ ਪਤਾ ਲਗਦਾ ਹੈ)।੩੪।

**ਧਰਮ ਖੰਡ ਕਾ ਏਹੋ ਧਰਮੁ ॥**
**ਗਿਆਨ ਖੰਡ ਕਾ ਆਖਹੁ* ਕਰਮੁ ॥**

**ਪਦ ਅਰਥ :** ਖੰਡ-ਧਰਮ (ਕਮਾਉਣ ਵਾਲਾ) ਖੰਡ। ਧਰਮੁ-ਪ੍ਰਕਾਸ਼ ਨੇਮ, ਮੰਤਵ। ਖੰਡ-ਵੀਚਾਰ ਵਾਲਾ ਖੰਡ। ਆਖਹੁ-ਦਸੋ।

**ਅਰਥ :** ਧਰਮ ਖੰਡ ਦਾ ਇਹੋ ਧਰਮ (ਹੈ ਜਿਹੜਾ ਵਰਨਣ ਹੋ ਚੁਕਿਆ ਹੈ)। (ਹੁਣ) ਗਿਆਨ ਖੰਡ ਦਾ ਕਰਮ ਦਸੋ?

**ਕੇਤੇ ਪਵਣ ਪਾਣੀ ਵੈਸੰਤਰ, ਕੇਤੇ ਕਾਨ ਮਹੇਸ ॥**
**ਕੇਤੇ ਬਰਮੇ ਘਾੜਤਿ ਘੜੀਅਹਿ, ਰੂਪ ਰੰਗ ਕੇ ਵੇਸ ॥**

ਉਚਾਰਨ ਸੇਧ

ਬਿੰਦੀ ਸਹਿਤ : ਘੜੀਅਹਿੰ।
ਫੁਟਕਲ : 'ਕਾਨ' ਸ਼ਬਦ ਦਾ ਉਚਾਰਨ 'ਕਾਨ੍ਹ' ਕਰਨਾ ਠੀਕ ਹੈ।

**ਪਦ ਅਰਥ :** ਕਾਨ-ਕ੍ਰਿਸ਼ਨ। ਮਹੇਸ-ਸ਼ਿਵ। ਬਰਮੇ-ਬ੍ਰਹਮੇ। ਘਾੜਤਿ-ਘਾੜਤ (ਰੂਪ ਕਲਾ ਵਿੱਚ)। ਘੜੀਅਹਿ-ਘੜੇ (ਸਾਜੇ) ਜਾਂਦੇ ਹਨ। ਕੇ-ਕਈ। ਵੇਸ-ਭੇਸ, ਪਹਿਰਾਵੇ।

**ਅਰਥ :** (ਉਤਰ-ਗਿਆਨ ਖੰਡ ਵਿੱਚ) ਕਈ (ਪਰਕਾਰ ਦੀ) ਹਵਾ, ਕਈ (ਪ੍ਰਕਾਰ ਦਾ) ਪਾਣੀ, ਕਈ (ਪ੍ਰਕਾਰ ਦੀ) ਅਗਨੀ, ਕਿਤਨੇ ਹੀ ਕ੍ਰਿਸ਼ਨ ਤੇ ਸ਼ਿਵ ਜੀ ਹਨ। ਕਿਤਨੇ ਹੀ ਬ੍ਰਹਮੇ ਹਨ, (ਜੋ) ਘਾੜਤ ਵਿੱਚ ਘੜੇ ਜਾਂਦੇ ਹਨ (ਉਨ੍ਹਾਂ ਦੇ) ਕਈ (ਪ੍ਰਕਾਰ ਦੇ) ਰੂਪ ਰੰਗ ਅਤੇ ਵੇਸ ਹਨ।

**ਕੇਤੀਆ ਕਰਮ ਭੂਮੀ ਮੇਰ ਕੇਤੇ, ਕੇਤੇ ਧੂ ਉਪਦੇਸ ॥**
**ਕੇਤੇ ਇੰਦ ਚੰਦ ਸੂਰ ਕੇਤੇ, ਕੇਤੇ ਮੰਡਲ ਦੇਸ ॥**

ਉਚਾਰਨ ਸੇਧ

ਬਿੰਦੀ ਸਹਿਤ : ਕੇਤੀਆਂ, ਭੂਮੀਂ, ਸੁਰਤੀਂ।
ਫੁਟਕਲ : ਇਸ ਪਉੜੀ ਵਿੱਚ ਉਪਰੋਕਤ ਲਾਏ ਹੋਏ ਬਿਸਰਾਮਾਂ ਅਨੁਸਾਰ ਪਾਠ ਕਰਨਾ ਚਾਹੀਦਾ ਹੈ। 'ਕੇਤੇ ਕੇਤੇ' ਇਕੱਠਾ ਉਚਾਰਨ ਕਰੀ ਜਾਣਾ ਠੀਕ ਨਹੀਂ ਹੈ।

---

*'ਆਖਹੁ' ਪਦ ਕ੍ਰਿਆਵਾਚੀ ਹੈ। ਇਸ ਬਾਰੇ ਗੁਰਬਾਣੀ ਵਿਚੋਂ ਕਈ ਪ੍ਰਮਾਣ ਮਿਲ ਸਕਦੇ ਹਨ। 'ਆਖਹੁ' ਨੂੰ ਕ੍ਰਿਦੰਤ ਨਾਂਵ ਦਸ ਕੇ, 'ਆਖਣ, ਕਥਨ' ਅਰਥ ਕਰਨੇ ਠੀਕ ਨਹੀਂ ਜਾਪਦੇ। ਹਾਂ, ਗੁਰਬਾਣੀ ਵਿਚੋਂ ਜੇ ਕੋਈ ਅਜਿਹਾ ਪ੍ਰਮਾਣ ਮਿਲਦਾ ਹੋਵੇ ਤਾਂ ਇਸ ਬਾਰੇ ਸੋਚਿਆ ਜਾ ਸਕਦਾ ਹੈ।

**ਪਦ ਅਰਥ :** ਭੁਮੀ-ਕਰਮ ਕਮਾਉਣ ਵਾਲੀਆਂ ਧਰਤੀਆਂ। ਮੇਰ-ਸੁਮੇਰ ਪਰਬਤ। ਧ੍ਰੂ ਉਪਦੇਸ-ਧ੍ਰੂ ਭਗਤ (ਅਤੇ ਉਨ੍ਹਾਂ ਦੇ ਉਪਦੇਸ਼)। ਸੂਰ-ਸੂਰਜ। ਮੰਡਲ-(ਤਾਰਿਆਂ ਦੇ) ਦੇਸ਼।

**ਅਰਥ :** ਕਿਤਨੀਆਂ ਹੀ ਕਰਮ ਕਮਾਉਣ ਵਾਲੀਆਂ ਧਰਤੀਆਂ ਹਨ, ਕਿਤਨੇ ਹੀ ਸੁਮੇਰ ਪਰਬਤ ਹਨ (ਅਤੇ) ਕਿਤਨੇ ਧ੍ਰੂ (ਭਗਤ ਅਤੇ ਉਨ੍ਹਾਂ ਦੇ) ਉਪਦੇਸ਼ (ਕਰਨ ਵਾਲੇ) ਹਨ।

ਕਿਤਨੇ ਹੀ ਇੰਦਰ (ਦੇਵਤੇ) ਚੰਦ੍ਰਮੇ, ਕਿਤਨੇ ਹੀ ਸੂਰਜ, ਕਿਤਨੇ ਹੀ (ਤਾਰਿਆਂ ਦੇ) ਮੰਡਲ (ਅਤੇ ਹੋਰ ਅਨਗਿਣਤ) ਦੇਸ਼ ਹਨ।

**ਕੇਤੇ ਸਿਧ ਬੁਧ ਨਾਥ ਕੇਤੇ, ਕੇਤੇ ਦੇਵੀ ਵੇਸ ॥**
**ਕੇਤੇ ਦੇਵ ਦਾਨਵ ਮੁਨਿ ਕੇਤੇ, ਕੇਤੇ ਰਤਨ ਸਮੁੰਦ ॥**

ਉਚਾਰਨ ਸੇਧ

**ਬਿੰਦੀ ਸਹਿਤ :** ਦੇਵੀਂ।

**ਪਦ ਅਰਥ :** ਦੇਵ-ਦੇਵਤੇ। ਦਾਨਵ-ਰਾਖ਼ਸ਼ (ਦੈਂਤ)। ਮੁਨਿ-ਮੁਨੀ (ਰਿਸ਼ੀ)। ਦੇਵੀ ਵੇਸ-ਦੇਵੀਆਂ ਦੇ ਭੇਸ, ਸਰੂਪ। ਸਮੁੰਦ-ਕੀਮਤੀ ਪੱਥਰਾਂ ਦੇ ਸਮੁੰਦਰ।

**ਅਰਥ :** ਕਈ ਜੋਗੀ, ਕਿਤਨੇ ਹੀ ਦੇਵੀਆਂ ਦੇ (ਵਖ ਵਖ) ਸਰੂਪ ਹਨ। ਕਿਤਨੇ ਹੀ ਦੇਵਤੇ ਅਤੇ ਦੈਂਤ ਹਨ, ਕਿਤਨੇ ਹੀ ਮੁਨੀ (ਰਿਸ਼ੀ) ਹਨ, ਕਈ (ਪ੍ਰਕਾਰ ਦੇ) ਰਤਨ ਅਤੇ ਸਮੁੰਦਰ ਹਨ।

**ਕੇਤੀਆ ਖਾਣੀ, ਕੇਤੀਆ ਬਾਣੀ, ਕੇਤੇ ਪਾਤ ਨਰਿੰਦ ॥**
**ਕੇਤੀਆ ਸੁਰਤੀ, ਸੇਵਕ ਕੇਤੇ,**
**ਨਾਨਕ, ਅੰਤੁ ਨ ਅੰਤੁ ॥ ੩੫ ॥**

ਉਚਾਰਨ ਸੇਧ

**ਬਿੰਦੀ ਸਹਿਤ :** ਸੁਰਤੀਂ।

**ਪਦ ਅਰਥ :** ਖਾਣੀ-ਖਾਣੀਆਂ (ਚਾਰ ਪ੍ਰਕਾਰ ਦੀਆਂ ਹੀ ਨਹੀਂ ਅਨੇਕਾਂ ਹਨ)। ਬਾਣੀ-ਬਾਣੀਆਂ (ਚਾਰ ਪ੍ਰਕਾਰ ਦੀਆਂ ਹੀ ਨਹੀਂ, ਸਗੋਂ ਬੇਅੰਤ ਹਨ)। ਪਾਤ-ਪਾਤਸ਼ਾਹ। ਨਰਿੰਦ-ਰਾਜੇ। ਸੁਰਤੀ-ਸੁਰਤ ਵਾਲੀਆਂ ਆਤਮਾਵਾਂ।

**ਅਰਥ :** ਕਿਤਨੇ (ਪ੍ਰਕਾਰ ਦੀਆਂ) ਖਾਣੀਆਂ, ਕਿਤਨੇ (ਪ੍ਰਕਾਰ ਦੀਆਂ) ਬਾਣੀਆਂ ਹਨ, ਕਿਤਨੇ ਹੀ ਰਾਜੇ ਤੇ ਪਾਤਸ਼ਾਹ ਹਨ। ਕਿਤਨੀਆਂ ਹੀ (ਉਚੀ) ਸੁਰਤਿ ਵਾਲੀਆਂ ਆਤਮਾਵਾਂ ਹਨ, ਕਿਤਨੇ ਹੀ ਸੇਵਕ ਹਨ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸ ਖੰਡ ਵਿਚ ਕਿਸੇ ਚੀਜ਼ ਦਾ ਬਿਲਕੁਲ) ਅੰਤ ਨਹੀਂ ਹੈ।੩੫।

**ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥**
**ਤਿਥੈ ਨਾਦ ਬਿਨੋਦ ਕੋਡ ਅਨੰਦੁ ॥**

### ਉਚਾਰਨ ਸੇਧ

ਬਿੰਦੀ ਸਹਿਤ : ਮਹਿਂ।

ਪਦ ਅਰਥ : ਪਰਚੰਡੁ-ਪ੍ਰਕਾਸ਼, ਤੇਜ। ਤਿਥੈ-ਉਸ ਥਾਂ ਤੇ। ਨਾਦ-ਸ਼ਬਦ। ਬਿਨੋਦ-ਤਮਾਸ਼ੇ, ਖੁਸ਼ੀਆਂ। ਕੋਡ-ਚੋਜਾਂ ਦਾ।

**ਅਰਥ :** ਗਿਆਨ ਖੰਡ ਵਿਚ ਗਿਆਨਮਈ ਪ੍ਰਕਾਸ਼ ਹੈ। ਉਥੇ ਕਰੋੜਾਂ (ਆਤਮਿਕ) ਖੁਸ਼ੀਆਂ, ਖੇਡਾਂ (ਅਤੇ) ਚੋਜਾਂ ਦਾ ਅਨੰਦ ਹੈ।

**ਸਰਮ ਖੰਡ ਕੀ ਬਾਣੀ ਰੂਪੁ ॥**
**ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥**

**ਪਦ ਅਰਥ :** ਸਰਮ ਖੰਡ-ਅਨੰਦ ਮਈ ਮੰਡਲ। ਬਾਣੀ-ਬਣਾਵਟ। ਰੂਪੁ-ਸੁੰਦਰ। ਘਾੜਤਿ ਘੜੀਐ-ਘਾੜਤ ਵਿਚ ਘੜੀ ਜਾਂਦੀ ਹੈ। ਅਨੂਪੁ-ਬੇਅੰਤ ਸੁੰਦਰ।

**ਅਰਥ :** ਸਰਮ (ਅਨੰਦਮਈ) ਖੰਡ ਦੀ ਬਣਾਵਟ, ਰੂਪ ਉਤੇ (ਅਧਾਰਤ ਹੈ)। ਉਥੇ (ਸਰਮ ਖੰਡ ਦੀ) ਘਾੜਤ ਵਿੱਚ (ਨਿਰੀ ਸੁੰਦਰਤਾ ਹੀ) ਘੜੀ ਜਾਂਦੀ ਹੈ (ਜੋ ਕਿ) ਬਹੁਤ ਅਨੂਪ (ਭਾਵ ਅਤੀ ਸੁੰਦਰ ਹੁੰਦੀ ਹੈ)।

**ਤਾ ਕੀਆ ਗਲਾ, ਕਥੀਆ ਨਾ ਜਾਹਿ ॥**
**ਜੇ ਕੋ ਕਹੈ, ਪਿਛੈ ਪਛੁਤਾਇ ॥**

### ਉਚਾਰਨ ਸੇਧ

ਬਿੰਦੀ ਸਹਿਤ : ਕੀਆਂ, ਗਲਾਂ, ਕਥੀਆਂ ਨਾ ਜਾਹਿਂ, ਬਿੰਦੀ ਰਹਿਤ : ਤਾ।

ਪਦ ਅਰਥ : ਤਾ ਕੀਆ-ਉਸ (ਧਰਮ ਖੰਡ) ਦੀਆਂ।

**ਅਰਥ :** ਉਸ (ਸਰਮ ਖੰਡ) ਦੀਆਂ (ਅਸਚਰਜ) ਗੱਲਾਂ ਕਥਨ ਨਹੀਂ ਕੀਤੀਆਂ ਜਾ ਸਕਦੀਆਂ। ਜੇ ਕੋਈ (ਉਥੋਂ ਦੀ ਗੱਲ) ਆਖੇ, ਮਗਰੋਂ ਪਛਤਾਉਂਦਾ ਹੈ (ਕਿਉਂਕਿ ਉਹ ਗੱਲਾਂ ਮਨੁੱਖੀ ਬੋਲੀ ਵਿੱਚ ਹੋਣੀਆਂ ਸੰਭਵ ਹੀ ਨਹੀਂ)।

**ਤਿਥੈ ਘੜੀਐ, ਸੁਰਤਿ ਮਤਿ ਮਨਿ ਬੁਧਿ ॥**
**ਤਿਥੈ ਘੜੀਐ, ਸੁਰਾ ਸਿਧਾ ਕੀ ਸੁਧਿ ॥੩੬॥**

### ਉਚਾਰਨ ਸੇਧ

ਬਿੰਦੀ ਸਹਿਤ : ਸੁਰਾਂ, ਸਿਧਾਂ।

ਪਦ ਅਰਥ:ਸੁਰਤਿ-ਧਿਆਨ ਸ਼ਕਤੀ ਵਿਚ। ਮਤਿ-ਸਮਝਣ ਵਾਲੀ ਸ਼ਕਤੀ। ਮਨਿ-ਸੰਕਲਪ ਵਿਕਲਪ ਵਾਲੀ ਬ੍ਰਿਤੀ ਵਿਚ। ਬੁਧਿ-ਚੰਗੇ ਮੰਦੇ ਵਿਚਾਰ ਕਰਨ ਵਾਲੀ ਸ਼ਕਤੀ। ਸੁਰਾ-ਦੇਵਤਿਆਂ। ਸਿਧਾਂ ਕੀ-ਸ਼ਕਤੀਵਾਨਾਂ ਦੀ। ਸੁਧਿ-ਅਕਲ, ਬੁੱਧੀ।

**ਅਰਥ :** ਉਸ ਥਾਂ (ਸਰਮ ਖੰਡ ਵਿੱਚ) ਮਤਿ, ਮਨ ਅਤੇ ਬੁੱਧੀ ਵਿੱਚ (ਸੁੰਦਰ) ਸੁਰਤਿ ਘੜੀ ਜਾਂਦੀ ਹੈ। ਉਥੇ ਦੇਵਤਿਆਂ, ਸਿੱਧਾਂ ਵਾਲੀ ਅਕਲ ਘੜੀ ਜਾਂਦੀ ਹੈ (ਗਲ ਕੀ ਉਥੋਂ ਦੀ ਹਰੇਕ ਚੀਜ਼ ਵਿੱਚ ਸੁੰਦਰਤਾ ਦਾ ਪਰਵੇਸ਼ ਹੁੰਦਾ ਹੈ)।੩੬।

**ਕਰਮਖੰਡ ਕੀ ਬਾਣੀ ਜੋਰੁ ॥ ਤਿਥੈ ਹੋਰੁ ਨ ਕੋਈ ਹੋਰੁ॥**
**ਤਿਥੈ ਜੋਧ ਮਹਾ ਬਲ ਸੂਰ ॥**
**ਤਿਨ ਮਹਿ, ਰਾਮੁ ਰਹਿਆ ਭਰਪੂਰ ॥**

**ਪਦ ਅਰਥ:** ਕਰਮਖੰਡ-ਬਖ਼ਸ਼ਿਸ਼ਮਈ ਮੰਡਲ। ਜੋਧ-ਜੋਧੇ। ਮਹਾਬਲ-ਮਹਾਂਬਲੀ। ਸੂਰ-ਸੂਰਮੇ। ਰਾਮੁ-ਸਰਬ ਵਿਆਪੀ ਰਾਮ। ਭਰਪੂਰ-ਭਰਿਆ,ਵਸਿਆ ਹੋਇਆ।

**ਅਰਥ :** ਬਖ਼ਸ਼ਿਸ਼ ਵਾਲੇ ਖੰਡ ਦੀ ਬਾਣੀ (ਬੜੀ) ਸ਼ਕਤੀਸ਼ਾਲੀ ਹੈ। ਉਥੇ (ਸ਼ਕਤੀਵਾਨਾਂ ਤੋਂ ਬਿਨਾਂ) ਕੋਈ ਹੋਰ ਨਹੀਂ (ਰਹਿੰਦਾ)। ਉਥੇ ਜੋਧੇ ਮਹਾਂਬਲੀ ਸੂਰਮੇ (ਨਿਵਾਸ ਕਰਦੇ ਹਨ)। ਉਨ੍ਹਾਂ ਦੇ ਹਿਰਦਿਆਂ ਵਿੱਚ (ਸਰਬ ਵਿਆਪਕ) ਰਾਮ ਵਸਿਆ ਹੋਇਆ ਹੁੰਦਾ ਹੈ।

**ਤਿਥੈ, ਸੀਤੋ ਸੀਤਾ ਮਹਿਮਾ ਮਾਹਿ ॥**
**ਤਾ ਕੇ ਰੂਪ, ਨ ਕਥਨੇ ਜਾਹਿ ॥**
**ਨਾ ਓਹਿ ਮਰਹਿ, ਨ ਠਾਗੇ ਜਾਹਿ ॥**
**ਜਿਨ ਕੈ, ਰਾਮੁ ਵਸੈ ਮਨ ਮਾਹਿ ॥**

### ਉਚਾਰਨ ਸੇਧ

**ਬਿੰਦੀ ਸਹਿਤ:** ਮਹਿਮਾਂ, ਮਾਹਿਂ, ਤਾਂ ਕੇ, ਜਾਹਿਂ, ਮਰਹਿਂ।

**ਪਦ ਅਰਥ :** ਸੀਤੋ ਸੀਤਾ-ਚੰਗੀ ਤਰ੍ਹਾਂ ਸੀਤਾ ਹੋਇਆ (ਭਾਵ ਪੂਰਨ ਤੌਰ ਤੇ ਲਿਵਲੀਨ, ਜੁੜਿਆ ਹੋਇਆ)। ਮਹਿਮਾ ਮਾਹਿ-ਸਿਫਤਾਂ ਵਿੱਚ।

**ਅਰਥ :** ਉਥੇ (ਕਰਮ ਖੰਡ ਵਿਚ ਰਹਿਣ ਵਾਲਿਆਂ ਦਾ ਮਨ ਰੱਬੀ) ਮਹਿਮਾ ਵਿਚ (ਚੰਗੀ ਤਰ੍ਹਾਂ) ਸੀਤਾ ਹੋਇਆ (ਭਾਵ ਲੀਨ ਹੁੰਦਾ ਹੈ)। ਉਨ੍ਹਾਂ ਦੇ ਸਰੂਪ ਬਿਆਨ ਨਹੀਂ ਕੀਤੇ ਜਾ ਸਕਦੇ। ਜਿਨ੍ਹਾਂ ਦੇ ਮਨ ਵਿੱਚ ਵਾਹਿਗੁਰੂ ਵਸਦਾ ਹੈ, ਨਾ ਓਹ (ਪੁਰਸ਼) ਮਰਦੇ ਹਨ ਨਾ ਹੀ (ਕਿਸੇ ਪਾਸੋਂ) ਠਗੇ ਜਾ ਸਕਦੇ ਹਨ।

**ਤਿਥੈ ਭਗਤ ਵਸਹਿ ਕੇ ਲੋਅ ॥**
**ਕਰਹਿ ਅਨੰਦੁ ਸਚਾ ਮਨਿ ਸੋਇ ॥**
**ਸਚਖੰਡਿ ਵਸੈ ਨਿਰੰਕਾਰੁ ॥**
**ਕਰਿ ਕਰਿ ਵੇਖੈ ਨਦਰਿ ਨਿਹਾਲ ॥**

### ਉਚਾਰਨ ਸੇਧ

**ਬਿੰਦੀ ਸਹਿਤ :** ਵਸਹਿਂ, ਕਰਹਿਂ।

**ਪਦ ਅਰਥ :** ਲੋਅ-ਕਈ ਲੋਕਾਂ ਦੇ। ਸਚਖੰਡਿ-ਸਚ ਦੇ ਖੰਡ ਵਿਚ। ਨਦਰਿ-ਕਿਰਪਾ ਦ੍ਰਿਸ਼ਟੀ ਦੁਆਰਾ। ਨਿਹਾਲ-ਕ੍ਰਿਤਾਰਥ।

**ਅਰਥ :** ਉਥੇ (ਕਰਮ ਖੰਡ ਵਿਚ) ਕਈ ਦੇਸ਼ਾਂ ਦੇ ਭਗਤ ਵਸਦੇ ਹਨ।

ਉਹ ਅਨੰਦ ਮਾਣਦੇ ਰਹਿੰਦੇ ਹਨ। ਉਹ ਸੱਚਾ (ਸਾਹਿਬ) ਉਨ੍ਹਾਂ ਦੇ ਮਨ ਵਿੱਚ (ਵਸਦਾ ਹੈ)। (ਉਹ) ਨਿਰੰਕਾਰ (ਸ੍ਰਿਸ਼ਟੀ ਨੂੰ ਪੈਦਾ) ਕਰ ਕਰਕੇ ਵੇਖਦਾ ਹੈ (ਅਤੇ ਆਪਣੀ) ਦ੍ਰਿਸ਼ਟੀ ਨਾਲ (ਸਭ ਨੂੰ) ਨਿਹਾਲ ਕਰਦਾ ਹੈ।

**ਤਿਥੈ, ਖੰਡ, ਮੰਡਲ, ਵਰਭੰਡ ॥**
**ਜੇ ਕੋ ਕਥੈ, ਤ, ਅੰਤ ਨ ਅੰਤੁ ॥**

**ਪਦ ਅਰਥ :** ਖੰਡ-ਹਿੱਸੇ। ਮੰਡਲ-ਦੇਸ਼। ਵਰਭੰਡ-ਬ੍ਰਹਮੰਡ।
**ਅਰਥ :** ਉਥੇ (ਸਚਖੰਡ ਵਿਚ ਕਈ) ਖੰਡ, ਮੰਡਲ ਅਤੇ ਬ੍ਰਹਮੰਡ ਹਨ। ਜੇ ਕੋਈ (ਜੀਵ ਇਨ੍ਹਾਂ ਦੀ) ਗਿਣਤੀ ਦਸਣ ਲਗੇ ਤਾਂ (ਉਹ ਇਨ੍ਹਾਂ ਦਾ ਬਿਲਕੁਲ) ਅੰਤ ਨਹੀਂ ਪਾ ਸਕਦਾ।

**ਤਿਥੈ ਲੋਅ ਲੋਅ ਆਕਾਰ ॥**
**ਜਿਵ ਜਿਵ ਹੁਕਮੁ, ਤਿਵੈ ਤਿਵ ਕਾਰ ॥**
**ਵੇਖੈ ਵਿਗਸੈ ਕਰਿ ਵੀਚਾਰੁ ॥**
**ਨਾਨਕ, ਕਥਨਾ ਕਰੜਾ ਸਾਰੁ ॥੩੭॥**

**ਪਦ ਅਰਥ :** ਲੋਅ-ਅਨਗਿਣਤ ਲੋਕ (ਦੇਸ਼)। ਆਕਾਰ-ਵਜੂਦ। ਵੇਖੈ-ਵੇਖਦਾ ਹੈ। ਵਿਗਸੈ-ਖੁੱਸ਼ ਹੁੰਦਾ ਹੈ। ਕਰਿ-ਕਰਕੇ। ਕਰੜਾ-ਸਖ਼ਤ, ਔਖਾ। ਸਾਰੁ-ਲੋਹਾ।
**ਅਰਥ :** ਉਥੇ (ਸਚਖੰਡ ਵਿਚ ਕਈ ਪ੍ਰਕਾਰ ਦੇ) ਦੇਸ਼ (ਅਤੇ ਉਨ੍ਹਾਂ ਵਿੱਚ ਰਹਿਣ ਵਾਲਿਆਂ ਦੇ) ਸਰੀਰ (ਵਜੂਦ) ਹਨ। ਜਿਸ ਜਿਸ ਤਰ੍ਹਾਂ (ਨਿਰੰਕਾਰ ਦਾ) ਹੁਕਮ (ਹੁੰਦਾ ਹੈ), ਉਸੇ ਉਸੇ ਤਰ੍ਹਾਂ (ਹਰ ਕੋਈ) ਕਾਰ (ਕਰਦਾ ਹੈ)।
(ਨਿਰੰਕਾਰ ਸਭ ਕਿਰਿਆ ਨੂੰ) ਵੀਚਾਰ ਕਰਕੇ ਵੇਖਦਾ ਹੈ ਅਤੇ ਖੁਸ਼ ਹੁੰਦਾ ਹੈ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਸੱਚ ਖੰਡ ਦਾ) ਬਿਆਨ ਕਰਨਾ ਲੋਹੇ ਵਾਂਗ ਕਰੜਾ (ਭਾਵ ਅਸੰਭਵ ਹੈ, ਦਸਿਆ ਨਹੀਂ ਜਾ ਸਕਦਾ)।੩੭।

**ਜਤੁ ਪਾਹਾਰਾ, ਧੀਰਜੁ ਸੁਨਿਆਰੁ ॥**
**ਅਹਰਣਿ ਮਤਿ, ਵੇਦੁ ਹਥੀਆਰੁ ॥**

ਉਚਾਰਨ ਸੇਧ

**ਫੁਟਕਲ :** ਬਿੰਦੀ ਰਹਿਤ ਪੜ੍ਹਨ ਵਾਲੇ ਸ਼ਬਦ-ਪਾਹਾਰਾ।
**ਪਦ ਅਰਥ :** ਜਤੁ-ਇੰਦਰਿਆਂ ਨੂੰ ਕਾਬੂ ਕਰਨਾ, ਕਾਮ ਵਾਸ਼ਨਾ ਨੂੰ ਰੋਕਣਾ। ਪਾਹਾਰਾ-ਸੁਨਿਆਰੇ ਦੀ ਦੁਕਾਨ, ਭੱਠੀ। ਧੀਰਜੁ-ਸਬਰ (ਭਾਵ ਦੁਖ ਸੁਖ ਨੂੰ ਸਮਾਨ ਜਾਨਣਾ)। ਅਹਰਣਿ-ਜਿਸ ਉਤੇ ਸੋਨਾ ਚਾਂਦੀ ਆਦਿ ਧਾਤਾਂ ਨੂੰ ਰਖ ਕੇ ਘੜਿਆ ਜਾਂਦਾ ਹੈ। ਮਤਿ-ਅਕਲ। ਵੇਦੁ-ਗਿਆਨ। ਹਥੀਆਰੁ-ਹਥੌੜਾ।
**ਅਰਥ :** (ਸੋਨੇ ਦੀ ਘਾੜਤ ਦਾ ਦ੍ਰਿਸ਼ਟਾਂਤ ਦੇਂਦੇ ਹੋਏ ਗੁਰਦੇਵ ਸਿਖਾਂ ਨੂੰ

ਇਸ ਤਰ੍ਹਾਂ ਜੀਵਨ ਘੜਨ ਦੀ ਜਾਚ ਦਸਦੇ ਹਨ ਕਿ ਆਪਣੇ) ਇੰਦਰਿਆਂ ਉਤੇ ਕਾਬੂ ਪਾਉਣ ਲਈ ਸੱਚ-ਆਚਰਨ ਰੂਪ ਭੱਠੀ (ਹੋਵੇ), ਧੀਰਜ (ਸਬਰ ਰੂਪ) ਸੁਨਿਆਰ (ਸੋਨਾ ਘੜਨ ਵਾਲਾ ਹੋਵੇ)।
(ਫੁਰਨਿਆਂ ਤੋਂ ਰਹਿਤ) ਅਹਿਰਣਵਤ ਅਚੱਲ ਮਤਿ ਹੋਵੇ (ਅਤੇ ਗੁਰੂ) ਗਿਆਨ ਰੂਪੀ ਹਥੌੜਾ (ਹੋਵੇ)।

**ਭਉ ਖਲਾ ਅਗਨਿ ਤਪ ਤਾਉ ॥**
**ਭਾਡਾ* ਭਾਉ ਅੰਮ੍ਰਿਤੁ ਤਿਤੁ ਢਾਲਿ ॥**
**ਘੜੀਐ ਸਬਦੁ, ਸਚੀ ਟਕਸਾਲ ॥**

**ਉਚਾਰਨ ਸੇਧ**

**ਬਿੰਦੀ ਸਹਿਤ : ਭਾਂਡਾ।**
**ਫੁਟਕਲ: 'ਖਲਾ' ਇਕਵਚਨ ਹੈ। ਇਸਦਾ ਉਚਾਰਨ 'ਖੱਲਾਂ' ਕਰਨਾ ਅਸ਼ੁੱਧ ਹੈ।**
**ਪਦ ਅਰਥ : ਭਉ-ਰਬੀ ਡਰ। ਖਲਾ-(ਕੋਲੇ ਭਖਾਉਣ ਵਾਲੀ) ਧੌਂਕਣੀ।** ਅਗਨਿ-ਅੱਗ ਵਿੱਚ। ਤਪ ਤਾਉ-ਤਪ ਦਾ ਤਾਉਣਾ ਭਾਵ ਤਪੱਸਿਆ ਘਾਲਣੀ। **ਭਾਂਡਾ-ਅੰਤਹਕਰਣ। ਭਾਉ-ਪ੍ਰੇਮ। ਢਾਲਿ-ਢਾਲ ਕੇ (ਪਾਉਣਾ)। ਸਬਦੁ-ਆਤਮਿਕ ਸ਼ਬਦ। ਟਕਸਾਲ-ਭੱਠੀ, ਕਾਰਖ਼ਾਨਾ ਭਾਵ ਸਾਧ ਸੰਗਤ।**
**ਅਰਥ : (ਰੱਬੀ) ਡਰ ਦੀ ਧੌਂਕਣੀ (ਹੋਵੇ ਅਤੇ ਕਰਣੀ) ਤਪਸਿਆ ਰੂਪ ਅਗਨੀ (ਹੋਵੇ)।**
ਪ੍ਰੇਮ ਰੂਪੀ ਭਾਂਡਾ (ਭਾਵ ਕੁਠਾਲੀ ਰੂਪ ਅੰਤਹਕਰਣ ਹੋਵੇ) ਉਸ ਵਿੱਚ ਅੰਮ੍ਰਿਤ ਨਾਮ ਰੂਪ ਸੋਨਾ) ਢਾਲ ਕੇ (ਪਾਏ)।
(ਸ਼ਾਧ ਸੰਗਤ) ਸੱਚੀ ਟਕਸਾਲ ਹੈ (ਉਸ ਵਿਚ ਗੁਰੂ ਦਾ) ਸ਼ਬਦ (ਭਾਵ ਗੁਰਸਿਖੀ ਜੀਵਨ) ਘੜਿਆ ਜਾਂਦਾ ਹੈ।

**ਜਿਨ ਕਉ ਨਦਰਿ ਕਰਮੁ ਤਿਨ ਕਾਰ ॥**
**ਨਾਨਕ ਨਦਰੀ ਨਦਰਿ ਨਿਹਾਲ ॥੩੮॥**

**ਉਚਾਰਨ ਸੇਧ**

**ਬਿੰਦੀ ਰਹਿਤ : ਨਦਰੀ।**
**ਪਦ ਅਰਥ : ਨਦਰਿ-(ਮਿਹਰ ਦੀ) ਨਜ਼ਰ। ਕਰਮੁ-ਬਖ਼ਸ਼ਿਸ਼। ਕਾਰ-ਸਿਮਰਨ ਦੀ ਕਮਾਈ। ਨਦਰੀ-ਨਦਰ (ਵਾਹਿਗੁਰੂ)। ਨਦਰਿ-ਮਿਹਰਵਾਲੀ ਨਜ਼ਰ ਦੁਆਰਾ। ਨਿਹਾਲ-ਕ੍ਰਿਤਾਰਥ, ਅਨੰਦੋ ਅਨੰਦ ਕਰਨ ਵਾਲਾ।**
**ਅਰਥ : ਜਿਨ੍ਹਾਂ (ਵਡਭਾਗੀ ਮਨੁੱਖਾਂ ਉਤੇ ਗੁਰੂ) ਮਿਹਰ ਦੀ ਨਜ਼ਰ ਹੁੰਦੀ ਹੈ, ਉਨ੍ਹਾਂ ਨੂੰ (ਸ਼ਬਦ ਘੜਨ ਵਾਲੀ ਸੱਚੀ) ਕਾਰ (ਨਸੀਬ ਹੁੰਦੀ ਹੈ)। ਨਾਨਕ**

---

* ਜਿਨਾ ਕਉ ਭਾਂਡੈ ਭਾਉ ਤਿਨਾ ਸਵਾਰਸੀ ॥
ਸੂਖੀ ਕਰੇ ਪਸਾਉ, ਦੂਖ ਵਿਸਾਰਸੀ ॥ (ਪੰਨਾ ੭੨੯)

(ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੇ ਜੀਵ ਨਾਮ ਦੀ ਕਾਰ ਕਰਦਿਆਂ ਕਰਦਿਆਂ) ਉਸ ਨਦਰ ਕਰਨ ਵਾਲੇ (ਨਿਰੰਕਾਰ) ਦੀ (ਮਿਹਰ ਵਾਲੀ) ਨਜ਼ਰ ਦੁਆਰਾ ਨਿਹਾਲ (ਭਾਵ ਅਨੰਦੋ ਅਨੰਦ) ਹੋ ਜਾਂਦੇ ਹਨ।੩੮।

## ਸਲੋਕੁ ॥

**ਪਵਣੁ ਗੁਰੂ, ਪਾਣੀ ਪਿਤਾ, ਮਾਤਾ ਧਰਤਿ ਮਹਤੁ ॥**
**ਦਿਵਸੁ ਰਾਤਿ ਦੁਇ, ਦਾਈ ਦਾਇਆ,**
**ਖੇਲੈ ਸਗਲ ਜਗਤੁ ॥**

ਉਚਾਰਨ ਸੇਧ

ਫੁਟਕਲ : 'ਮਹਤ' ਦਾ ਉਚਾਰਨ 'ਮਹੱਤ' ਕਰਨਾ ਹੈ।

ਪਦ ਅਰਥ: ਪਵਣੁ-ਹਵਾ (ਪ੍ਰਾਣ)। ਗੁਰੂ-ਗਿਆਨ ਪ੍ਰਕਾਸ਼ਕ। ਪਾਣੀ-ਜਲ, ਵੀਰਜ (ਜਿਸ ਤੋਂ ਸਭ ਜੀਆਂ ਦੀ ਉਤਪਤੀ ਹੁੰਦੀ ਹੈ)। ਧਰਤਿ-ਧਰਤੀ। ਮਹਤੁ-ਵੱਡੀ, ਪ੍ਰਤਾਪਵਾਨ। ਦਿਵਸੁ-ਦਿਨ। ਦੁਇ-ਦੋਵੇਂ। ਦਾਈ-ਖਿਡਾਵੀ। ਦਾਇਆ-(ਜਗਤ ਦੇ ਜੀਵਾਂ ਨੂੰ ਸਵਾਉਣ ਵਾਲਾ) ਖਿਡਾਵਾ।

ਅਰਥ : (ਜਿਵੇਂ ਆਤਮਿਕ ਜੀਵਨ ਲਈ ਗੁਰੂ ਦੀ ਲੋੜ ਹੈ ਤਿਵੇਂ ਜਗਤ ਦੇ ਜੀਆਂ ਨੂੰ ਜ਼ਿੰਦਾ ਰਖਣ ਲਈ) ਹਵਾ (ਪ੍ਰਾਣ ਰੂਪ) ਗੁਰੂ (ਲੋੜੀਂਦਾ ਹੈ ਕਿਉਂਕਿ ਸਰੀਰ ਪ੍ਰਾਣਾਂ ਦੀ ਸ਼ਕਤੀ ਨਾਲ ਚਲਦਾ ਹੈ), ਪਾਣੀ (ਇਸ ਲਈ) ਪਿਤਾ ਹੈ (ਕਿਉਂਕਿ ਵੀਰਜ) ਤੋਂ ਜੀਆਂ ਦੀ ਉਤਪਤੀ ਹੁੰਦੀ ਹੈ), ਧਰਤੀ (ਇਸ ਕਰਕੇ ਵਡੀ ਮਾਤਾ ਹੈ (ਕਿਉਂਕਿ ਇਹ ਚਾਰ ਪ੍ਰਕਾਰ ਦੀਆਂ ਖਾਣੀਆਂ ਨਾਲ ਜੀਵਾਂ ਦੀ ਪਾਲਣਾ ਪੋਸਣਾ ਕਰਦੀ ਹੈ)।

ਦਿਨ ਅਤੇ ਰਾਤ ਦੋਵੇਂ ਦਾਈ ਅਤੇ ਦਾਇਆ (ਸਮਾਨ) ਹਨ (ਕਿਉਂਕਿ ਇਨ੍ਹਾਂ ਦੋਹਾਂ ਦੀ ਗੋਦ ਵਿੱਚ) ਸਾਰਾ ਸੰਸਾਰ, ਜੀਵਨ-ਖੇਡ ਖੇਡਦਾ ਹੈ।

**ਚੰਗਿਆਈਆ ਬੁਰਿਆਈਆ, ਵਾਚੈ ਧਰਮੁ ਹਦੂਰਿ ॥**
**ਕਰਮੀ ਆਪੋ ਆਪਣੀ, ਕੇ ਨੇੜੈ ਕੇ ਦੂਰਿ ॥**

ਉਚਾਰਨ ਸੇਧ

ਬਿੰਦੀ ਸਹਿਤ : ਚੰਗਿਆਈਆਂ, ਬੁਰਿਆਈਆਂ।

ਪਦ ਅਰਥ : ਵਾਚੈ-ਪੜਤਾਲ ਕਰਦਾ। ਧਰਮੁ-ਧਰਮ ਰਾਜ। ਹਦੂਰਿ-ਹਜ਼ੂਰੀ ਵਿੱਚ। ਕਰਮੀ-ਕਰਨੀ। ਕੇ-ਕਈ।

ਅਰਥ : (ਹਰੀ ਦੀ) ਹਜ਼ੂਰੀ ਵਿਚ ਜੀਵ ਦੀਆਂ ਚੰਗਿਆਈਆਂ (ਸ੍ਰੇਸ਼ਟ ਕਰਣੀਆਂ), ਬੁਰਿਆਈਆਂ (ਮੰਦ ਕਰਣੀਆਂ ਦਾ ਲੇਖਾ ਜੋਖਾ) ਧਰਮਰਾਜ ਵਾਚਦਾ (ਭਾਵ ਪੜਤਾਲ ਕਰਦਾ) ਹੈ।

ਆਪੋ ਆਪਣੇ (ਕੀਤੇ) ਕਰਮਾਂ ਅਨੁਸਾਰ ਕਈ ਜੀਵ ਉਸ ਮਾਲਕ ਦੇ)

ਨੇੜੇ ਭਾਵ ਹਜ਼ੂਰੀ ਵਿਚ ਅਤੇ) ਕਈ (ਉਸ ਤੋਂ) ਦੂਰ ਹੋ ਜਾਂਦੇ ਹਨ (ਭਾਵ ਜੂਨੀਆਂ ਵਿਚ ਜਾ ਪੈਂਦੇ ਹਨ)।

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ ੧ ॥**

ਉਚਾਰਨ ਸੇਧ

**ਫੁਟਕਲ:**(੧)'ਮਸਕਤਿ' ਸ਼ਬਦ ਦਾ ਉਚਾਰਨ 'ਮਸ਼ੱਕਤਿ' ਕਰਨਾ ਚਾਹੀਦਾ ਹੈ।
(੨) 'ਜਿਨੀ' ਦਾ ਉਚਾਰਨ 'ਜਿਨ੍ਹੀ' ਕਰਨਾ ਹੈ।

**ਪਦ ਅਰਥ :** ਮਸਕਤਿ-ਮਿਹਨਤ, ਘਾਲ। ਘਾਲਿ-ਘਾਲਨਾ ਕਰਕੇ। ਉਜਲੇ-ਨਿਰਮਲ। ਛੁਟੀ-ਮੁਕਤ ਹੋ ਗਈ। ਨਾਲਿ-ਸੰਗ ਕਰਕੇ।

**ਅਰਥ :** (ਜਪੁ ਬਾਣੀ ਦਾ ਅੰਤਮ ਸਿਧਾਂਤ ਇਹ ਹੈ ਕਿ) ਜਿਨ੍ਹਾਂ (ਪੁਰਸ਼ਾਂ) ਨੇ ਨਾਮ ਸਿਮਰਨ ਕੀਤਾ (ਉਹ ਸੰਸਾਰ ਵਿਚ ਸੁਚੱਜੀ ਘਾਲਣਾ) ਘਾਲ ਕੇ (ਸੋ ਦਰੁ ਵਿੱਚ ਪਹੁੰਚ) ਗਏ।

ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਉਨ੍ਹਾਂ (ਨਾਮ ਸਿਮਰਨ ਵਾਲੇ ਪੁਰਸ਼ਾਂ ਦੇ) ਮੁਖ ਉਜਲੇ ਹੋ ਗਏ (ਭਾਵ ਓਹ ਸੁਰਖ਼ਰੂ ਹੋ ਗਏ ਅਤੇ ਉਨ੍ਹਾਂ ਨਾਲ (ਭਾਵ ਉਨ੍ਹਾਂ ਦੀ ਸੰਗਤ ਕਰਕੇ ਹੋਰ) ਕਿਤਨੀ (ਲੋਕਾਈ ਆਵਾਗਉਣ ਤੋਂ) ਛੁੱਟ ਗਈ (ਭਾਵ ਮੁਕਤਿ ਹੋ ਗਈ)।੧।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ।

# ਜਾਪੁ

## (ਇਤਿਹਾਸਕ ਜਾਣ-ਪਛਾਣ)

ਜਿਵੇਂ 'ਜਪੁ' ਸ੍ਰੀ ਗੁਰੂ ਨਾਨਕ ਦੇਵ ਜੀ ਦਾ, ਤਿਵੇਂ 'ਜਾਪੁ' ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਅਤਿ ਨਿਰਮਲ ਅਤੇ ਉੱਚਾ ਸੁੱਚਾ ਸ਼ਾਹਕਾਰ ਹੈ। ਜਿਵੇਂ 'ਜਪੁ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਦੇ ਆਦਿ ਵਿੱਚ ਵਿਦਮਾਨ ਹੈ, ਤਿਵੇਂ 'ਜਾਪੁ' ਸ੍ਰੀ ਦਸਮ ਗ੍ਰੰਥ ਜੀ ਦੇ ਮੁੱਢ ਵਿਚ ਦਰਜ ਹੈ। ਇਸ ਬਾਣੀ ਦਾ ਪਾਠ ਅੰਮ੍ਰਿਤਧਾਰੀ ਸਿੰਘ ਹਰ ਰੋਜ਼ ਅੰਮ੍ਰਿਤ ਵੇਲੇ ਕਰਦੇ ਹਨ ਕਿਉਂਕਿ ਅੰਮ੍ਰਿਤ ਸਿੰਚਾਰ ਵੇਲੇ ਜਪੁਜੀ ਸਾਹਿਬ ਮਗਰੋਂ ਜਾਪੁ ਸਾਹਿਬ ਦਾ ਪਾਠ ਕਰਨ ਦੀ ਪਰੰਪਰਾ ਦਸਮੇਸ਼ ਕਾਲ ਤੋਂ ਹੀ ਚਲੀ ਆ ਰਹੀ ਹੈ। ਇਸ ਲਈ ਰਹਿਤਨਾਮਿਆਂ ਵਿੱਚ ਭੀ ਇਨ੍ਹਾਂ ਦੋਹਾਂ ਬਾਣੀਆਂ ਦੇ ਪਾਠ ਦਾ ਆਦੇਸ਼ ਦਿੱਤਾ ਗਿਆ ਹੈ:-

ਜਪੁ ਜਾਪੁ ਪੜ੍ਹੇ ਬਿਨਾ, ਜੋ ਜੇਵੈ ਪ੍ਰਸ਼ਾਦ ॥
ਸੋ ਵਿਸ਼ਟਾ ਕਾ ਕ੍ਰਿਮ ਹੋਇ, ਜਨਮ ਗਵਾਵੈ ਬਾਦ ॥

[ਰਹਿਤਨਾਮਾ ਭਾ. ਦੇਸਾ ਸਿੰਘ ਜੀ

ਜਿਤਨਾ ਜਪੁ ਜੀ ਸਾਹਿਬ ਦਾ ਪਾਠ ਕੰਠ ਕਰਨਾ ਸੌਖਾ ਲਗਦਾ ਹੈ, ਉਤਨਾ ਹੀ ਜਾਪੁ ਸਾਹਿਬ ਦਾ ਕੰਠਾਗਰ ਕਰਨਾ ਔਖਾ ਲਗਦਾ ਹੈ, ਕਿਉਂਕਿ ਇਸ ਬਾਣੀ ਵਿਚ ਸੰਸਕ੍ਰਿਤ ਬ੍ਰਿਜਭਾਸ਼ਾ, ਅਰਬੀ ਅਤੇ ਫ਼ਾਰਸੀ ਆਦਿ ਭਾਸ਼ਾਵਾਂ ਦੇ ਸ਼ਬਦਾਂ ਦੀ ਬਹੁਲਤਾ ਹੈ। ਫਿਰ ਇਕੋ ਸਰੂਪ ਵਾਲੇ ਸ਼ਬਦਾਂ ਦਾ ਕਈ ਛੰਦਾਂ ਵਿੱਚ ਮੁੜ ਮੁੜ ਆਉਣਾ ਭੀ ਕੰਠ ਕਰਨ ਵਾਲੇ ਨੂੰ ਭੁਲੇਖੇ ਵਿੱਚ ਪਾਉਣ ਦਾ ਕਾਰਨ ਬਣਦਾ ਹੈ, ਜਿਸ ਕਰਕੇ ਜ਼ਬਾਨੀ ਪਾਠ ਕਰਨ ਵੇਲੇ ਬਹੁਤੇ ਸਿੰਘ ਥਿੜਕ ਜਾਂਦੇ ਹਨ। ਇਸ ਲਈ ਇਸ ਬਾਣੀ ਦਾ ਪਾਠ ਕਰਨ ਵੇਲੇ ਚਿਤ ਬ੍ਰਿਤੀ ਦਾ ਇਕ-ਸੁਰ ਹੋਣਾ ਬਹੁਤ ਜ਼ਰੂਰੀ ਹੈ।

ਇਸ ਬਾਣੀ ਵਿੱਚ ਦਸ ਪ੍ਰਕਾਰ ਦੇ ਛੰਦ ਅਤੇ 22 ਸਿਰਲੇਖ ਵਰਤੇ ਗਏ ਹਨ ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ:-

| | | |
|---|---|---|
| ੧. | ਛਪੈ ਛੰਦ | ੧ |
| ੨. | ਭੁਜੰਗ ਪ੍ਰਯਾਤ ਛੰਦ | ੬ |
| ੩. | ਚਾਚਰੀ ਛੰਦ | ੪ |
| | ਤੇਰਾ ਜੋਰੁ ॥ ਚਾਚਰੀ ਛੰਦ | ੧ |
| ੪. | ਚਰਪਟ ਛੰਦ | ੨ |

| | | |
|---|---|---|
| ੫. | ਰੂਆਲ ਛੰਦ | ੧ |
| ੬. | ਮਧੁਭਾਰ ਛੰਦ | ੨ |
| ੭. | ਰਸਾਵਲ ਛੰਦ | ੧ |
| ੮. | ਭਗਵਤੀ ਛੰਦ | ੨ |
| ੯. | ਹਰਿ ਬੋਲਮਨਾ ਛੰਦ | ੧ |
| ੧੦. | ਏਕ ਅੱਛਰੀ ਛੰਦ | ੧ |
| | ਕੁਲ | ੨੨ |

ਇਸ ਬਾਣੀ ਦੇ ਛੰਦਾਂ ਦੀ ਗਿਣਤੀ ਬਾਰੇ ਲਿਖਾਰੀਆਂ ਵਿੱਚ ਅਸੰਮਤੀ ਹੈ। ਕਿਸੇ ਲਿਖਾਰੀ ਨੇ ੧੯੮, ਕਿਸੇ ੧੯੯ ਅਤੇ ਕਿਸੇ ਨੇ ੨੦੦* ਛੰਦ ਲਿਖੇ ਹਨ ਪਰ ਬਹੁਤੀਆਂ ਹਥ ਲਿਖਤੀ ਸ੍ਰੀ ਦਸਮ ਗ੍ਰੰਥ ਦੀਆਂ ਬੀੜਾਂ ਵਿੱਚ ੧੯੯ ਛੰਦ ਹੀ ਅੰਕਿਤ ਹਨ; ਜਿਸ ਕਰਕੇ ਇਸ ਗਿਣਤੀ ਨੂੰ ਠੀਕ ਮੰਨਣਾ ਹੀ ਉਚਿਤ ਹੈ। ਇਸ ਬਾਣੀ ਵਿੱਚ ਆਏ ਸ਼ਬਦ ਸਰੂਪਾਂ ਬਾਰੇ ਵੀ ਪਾਠਕਾਂ ਨੂੰ ਕਈ ਭੁਲੇਖੇ ਲਗਦੇ ਹਨ। ਦਸਮ ਗ੍ਰੰਥ ਦੀਆਂ ਬੀੜਾਂ, ਦਸ ਗ੍ਰੰਥੀ ਪੋਥੀਆਂ ਅਤੇ ਗੁਟਕਿਆਂ ਵਿੱਚ ਭਿੰਨ ਭਿੰਨ ਸਰੂਪ ਦਰਜ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦ ਸਰੂਪਾਂ ਵਿਚ ਅੱਧਕ ਅਤੇ ਪੈਰ ਵਾਲੀ ਛੋਟੀ ਬਿੰਦੀ (ਸ਼, ਖ਼, ਗ਼, ਜ਼, ਫ਼) ਦੀ ਵਰਤੋਂ ਬਿਲਕੁਲ ਨਹੀਂ ਕੀਤੀ ਗਈ ਪਰ ਸ੍ਰੀ ਦਸਮ ਗ੍ਰੰਥ ਦੀਆਂ ਪਾਵਨ ਬੀੜਾਂ ਵਿੱਚ ਇਨ੍ਹਾਂ ਦੀ ਖੁਲ੍ਹੀ ਵਰਤੋਂ ਕੀਤੀ ਹੋਈ ਮਿਲਦੀ ਹੈ। ਇਸ ਬਾਰੇ ਇਹ ਆਖਣਾ ਵੀ ਪ੍ਰਥਾਇ ਹੋਵੇਗਾ ਕਿ ਵੱਖ ਵੱਖ ਲਿਖਾਰੀਆਂ ਨੇ ਆਪਣੀ ਬੁਧੀ ਅਤੇ ਅਭਿਆਸ ਅਨੁਸਾਰ ਲਿਖਣ ਦੀ ਸੇਵਾ ਕੀਤੀ ਹੈ; ਜਿਸ ਕਰਕੇ ਸ਼ਬਦ-ਸਰੂਪਾਂ ਦੀ ਇਕਸਾਰਤਾ ਭੰਗ ਹੋ ਗਈ ਹੈ। ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ ਵਲੋਂ ਬਲਾਕਾਂ ਰਾਹੀਂ ਪ੍ਰਕਾਸ਼ਿਤ ਹੋਏ ਗੁਟਕਿਆਂ ਦੀਆਂ ਕਈ ਐਡੀਸ਼ਨਾਂ ਵਿੱਚ ਕਈ ਸ਼ਬਦ ਸਰੂਪਾਂ ਦੀ ਬਦਲੀ ਇਸ ਗਲ ਦੀ ਪ੍ਰਤੀਕ ਹੈ ਕਿ ਇਸ ਬਾਣੀ ਨੂੰ ਸੋਧਣ ਲਈ ਸ੍ਰੀ ਦਸਮ ਗ੍ਰੰਥ ਜੀ ਦਾ ਜੋ ਸਰੂਪ ਸ੍ਰੀ ਅਕਾਲ ਤਖ਼ਤ ਸਾਹਿਬ, ਅੰਮ੍ਰਿਤਸਰ ਵਿਖੇ 34 ਹੋਰ ਸਰੂਪਾਂ ਦਾ ਪ੍ਰਕਾਸ਼ ਕਰਕੇ ਸੋਧਿਆ ਗਿਆ, ਉਹ ਤਾਰਾ ਸਿੰਘ ਐਂਡ ਸਨਜ਼, ਅੰਮ੍ਰਿਤਸਰ ਨੇ ਪ੍ਰਕਾਸ਼ਤ ਕਰਵਾਇਆ ਪ੍ਰੰਤੂ ਉਸ ਦੀ ਸੁਧਾਈ ਵੀ ਤਸੱਲੀ ਬਖ਼ਸ਼ ਨਹੀਂ ਹੈ। ਪੰਥਕ ਪੱਧਰ ਤੇ 'ਦਸਮ ਗ੍ਰੰਥ' ਦੀ ਸੁਧਾਈ ਲਈ ਜਦ ਤਕ ਧਰਮ ਪ੍ਰਚਾਰ ਕਮੇਟੀ, ਸ਼੍ਰੋ. ਗੁ. ਪ੍ਰ. ਕਮੇਟੀ, ਅੰਮ੍ਰਿਤਸਰ ਅਗੇ ਨਹੀਂ ਆਉਂਦੀ,

---

*'ਗੁਰ ਗਿਰਾ ਸਾਰ' ਗੁਟਕੇ ਵਿੱਚ 200 ਅੰਕ ਦਿੱਤੇ ਹਨ। ਛੰਦ ਨੰਬਰ 185 'ਭੁਜੰਗ ਪ੍ਰਯਾਤ ਛੰਦ' ਵਿੱਚ 'ਨਮੋ ਸੂਰਜ ਸੂਰਜੇ' ਦੀਆਂ ਦੋ ਤੁਕਾਂ ਦੀਆਂ ਚਾਰ ਤੁਕਾਂ ਮੰਨ ਕੇ 186 ਅੰਕ ਲਾ ਕੇ ਅੰਕਾਂ ਦੀ ਗਿਣਤੀ 200 ਕੀਤੀ ਹੋਈ ਹੈ, ਪਰ ਪੂਰੀ ਗਿਣਤੀ 199 ਹੈ।

ਇਹ ਕਾਰਜ ਕਿਸੇ ਹੋਰ ਸੰਸਥਾ ਰਾਹੀਂ ਸਿਰੇ ਚੜ੍ਹਨਾ ਸੰਭਵ ਨਹੀਂ ਜਾਪਦਾ।

ਇਸ ਬਾਣੀ ਬਾਰੇ ਚਾਰ ਪੰਜ ਹੱਥ ਲਿਖਤੀ ਅਤੇ ਛਾਪੇ ਵਾਲੇ ਸਰੂਪਾਂ ਦੇ ਪਾਠ ਦਰਸ਼ਨ ਮਗਰੋਂ ਇਕ ਸੰਤੁਲਨ-ਚਿਤ੍ਰ ਤਿਆਰ ਕੀਤਾ ਗਿਆ ਸੀ ਜਿਸ ਵਿਚ ਬਦਲੇ ਹੋਏ ਸਰੂਪਾਂ ਦੀ ਗਿਣਤੀ ਇਕ ਸੌ ਤੋਂ ਵੀ ਉਪਰ ਸੀ, ਪਰ ਉਹ ਇਥੇ ਇਸ ਲਈ ਨਹੀਂ ਦਿਤੇ ਕਿਉਂਕਿ ਆਮ ਪ੍ਰੇਮੀ ਸ਼ੁੱਧ ਪਾਠ ਦਾ ਨਿਰਣਾ ਆਪਣੇ ਆਪ ਨਹੀਂ ਕਰ ਸਕਦੇ। ਗੁਰੁ ਛੰਦ ਦਿਵਾਕਰ (ਰਚਿਤ ਭਾ. ਕਾਨ੍ਹ ਸਿੰਘ ਨਾਭਾ) ਦੀ ਸਹਾਇਤਾ ਨਾਲ ਅਤੇ ਪੁਰਾਤਨ ਬੀੜਾਂ ਤੇ ਗੁਟਕਿਆਂ ਵਿਚ ਦਿਤੇ ਸ਼ੁੱਧ ਸਰੂਪਾਂ ਨੂੰ ਖੋਜ ਕੇ ਇਸ ਬਾਣੀ ਦੇ ਮੂਲ ਪਾਠ ਨੂੰ ਸੰਗ੍ਰਹਿ ਕਰਨ ਦਾ ਯਤਨ ਕੀਤਾ ਗਿਆ ਹੈ। ਇਸ ਵਿਚ ਸ਼ੱਕ ਨਹੀਂ ਕਿ ਕੰਠਾਗਰ ਪਾਠਾਂ ਨੂੰ ਛਡਣਾ ਬੜਾ ਔਖਾ ਹੁੰਦਾ ਹੈ ਪਰ ਜਦੋਂ ਕਿਸੇ ਨਿਯਮ ਦੇ ਅਧੀਨ ਸ਼ਬਦਾਂ ਦੇ ਸ਼ੁੱਧ ਸਰੂਪਾਂ ਦਾ ਪਤਾ ਲਗ ਜਾਵੇ ਤਾਂ ਉਨ੍ਹਾਂ ਨੂੰ ਅਪਨਾਉਣਾ ਹੀ ਲਾਭਕਾਰੀ ਹੁੰਦਾ ਹੈ। ਇਨ੍ਹਾਂ ਛੰਤਾਂ ਦੀ ਚਾਲ ਆਮ ਕਵਿਤਾ ਵਰਗੀ ਨਹੀਂ ਹੈ। ਕਈ ਅਨੁਭਵੀ ਅਤੇ ਪੁਰਾਤਨ ਸੂਰਬੀਰ ਗੁਰਸਿਖ ਇਸ ਬਾਰੇ ਇਹ ਦਸਦੇ ਹਨ ਕਿ ਇਨ੍ਹਾਂ ਛੰਤਾਂ ਦੀ ਚਾਲ ਦਾ ਸਬੰਧ ਰਣਯੁੱਧਾਂ ਦੀਆਂ ਵੱਖ ਵੱਖ ਚਾਲਾਂ ਨਾਲ ਹੈ। ਜਿਵੇਂ ਰਣਭੂਮੀ ਵਿਚ ਨਗਾਰੇ, ਧੌਂਸੇ ਨਰਸਿੰਗੇ ਆਦਿ ਸੂਰਬੀਰਾਂ ਨੂੰ ਉਤਸ਼ਾਹਤ ਕਰਨ ਲਈ ਵਜਾਏ ਜਾਂਦੇ ਸਨ, ਤਿਵੇਂ ਲੜਾਈ ਵੇਲੇ ਖੰਡੇ, ਕਿਰਪਾਨਾਂ, ਤੀਰ ਅਤੇ ਤੁਫੰਗ ਆਦਿ ਚਲਾਏ ਜਾਂਦੇ ਸਨ। ਉਨ੍ਹਾਂ ਸਾਰਿਆਂ ਕਰਮ-ਚਿਤਰਾਂ ਦੇ ਸਰੂਪਾਂ ਦਾ ਅਭਿਆਸ ਦਸ ਪ੍ਰਕਾਰ ਦੇ ਛੰਦਾਂ ਦੁਆਰਾ ਦ੍ਰਿੜ੍ਹ ਕਰਵਾਇਆ ਜਾਂਦਾ ਸੀ। ਪੁਰਾਤਨ ਬੀਰਕਲਾ ਦਾ ਅਭਿਆਸ ਅਲੋਪ ਹੋ ਜਾਣ ਕਾਰਨ ਇਸ ਵੇਲੇ ਉਪਰੋਕਤ ਵਿਚਾਰ ਦਾ ਨਿਰਣਾ ਕਰਨਾ ਔਖਾ ਹੈ। ਫਿਰ ਵੀ ਇਹ ਗਲ ਮੰਨਣ ਯੋਗ ਹੈ ਕਿ ਪੁਰਾਤਨ ਗੁਰਸਿਖ ਜੋਧੇ ਯੁੱਧ ਸਮੇਂ ਇਸ ਬੀਰ ਰਸੀ ਬਾਣੀ ਦਾ ਪਾਠ ਕਰਦੇ ਸਨ ਕਿਉਂਕਿ ਉਪਰੋਕਤ ਵੀਚਾਰ ਸੀਨਾ ਬਸੀਨਾ ਹੁਣ ਤਕ ਸੁਣਦੇ ਆ ਰਹੇ ਹਾਂ। ਹੇਠ ਲਿਖਿਆ ਗੁਰਵਾਕ ਭੀ ਇਸ ਸਚਾਈ ਤੇ ਆਪਣੀ ਮੁਹਰ ਲਾਉਂਦਾ ਹੈ:-

ਧੰਨ ਜੀਓ ਤਿਹ ਕੋ, ਜਗ ਮਹਿ,
ਮੁਖ ਤੇ ਹਰਿ, ਚਿਤ ਮੈ ਜੁਧੁ ਬਿਚਾਰੈ। [ਦਸਮ ਗ੍ਰੰਥ

ਇਸ ਇਤਿਹਾਸਕ ਸਚਾਈ ਤੋਂ ਖ਼ਾਲਸਾ ਪੰਥ ਦਾ ਬੱਚਾ ਬੱਚਾ ਜਾਣੂੰ ਹੈ ਕਿ ਦੁਸ਼ਟ-ਦਮਨ ਦਸ਼ਮੇਸ਼ ਪਿਤਾ ਜੀ ਨੇ ਜਮਨਾ ਨਦੀ ਦੇ ਕੰਢੇ ਉਤੇ, ਇਕ ਰਮਣੀਕ ਅਸਥਾਨ ਤੇ ਗੁਰਦੁਆਰਾ ਸ੍ਰੀ ਪਾਉਂਟਾ ਸਾਹਿਬ ਦੀ ਨੀਂਹ ਰਖੀ ਸੀ ਜਿਹੜਾ ਕਿ ਨਾਹਨ (ਹਿਮਾਚਲ ਪ੍ਰਦੇਸ਼) ਵਿਚ ਹੈ। ਗੁਰਦੇਵ ਜੀ

ਨੇ ਵੈਰੀਆਂ ਤੇ ਜ਼ਾਲਮਾਂ ਦਾ ਟਾਕਰਾ ਕਰਨ ਲਈ ਜਿਥੇ ਸਾਨੂੰ 'ਜੁਰਅਤ ਜਮਾਲ' ਦਾ ਸਬਕ ਪੜ੍ਹਾ ਕੇ ਸੂਰਬੀਰਤਾ ਦੇ ਗੁਣਾਂ ਵਿੱਚ ਨਿਪੁੰਨ ਕੀਤਾ, ਉਥੇ ਉੱਘੇ ਉੱਘੇ ਲਿਖਾਰੀਆਂ, ਕਵੀਆਂ ਤੇ ਵਿਦਵਾਨਾਂ ਨੂੰ ਇਕਠਾ ਕਰਕੇ ਪ੍ਰਾਚੀਨ ਗ੍ਰੰਥਾਂ ਦਾ ਅਨੁਵਾਦ ਕਰਵਾ ਕੇ ਆਪਣੇ ਸਮੇਂ ਦਾ ਲੋੜੀਂਦਾ ਇਤਿਹਾਸ ਵੀ ਖ਼ਾਲਸੇ ਦੇ ਹਵਾਲੇ ਕੀਤਾ। ਇਸ ਤਰ੍ਹਾਂ ਭਾਰਤ ਦੀ ਸੰਸਕ੍ਰਿਤੀ ਦੀ ਸੰਭਾਲ ਦੇ ਨਾਲ ਨਾਲ ਖ਼ਾਲਸੇ ਨੂੰ ਗੁਰਮਤਿ ਦੇ ਤੱਤ ਵੀਚਾਰਾਂ ਤੋਂ ਜਾਣੂੰ ਕਰਵਾਇਆ। 'ਜਾਪੁ ਸਾਹਿਬ'* ਦੀ ਰਚਨਾ ਬਾਰੇ ਸਿਖ (ਜਗਤ) ਦਾ ਇਹ ਦ੍ਰਿੜ੍ਹ ਵਿਸ਼ਵਾਸ ਹੈ ਕਿ ਗੁਰਦੇਵ ਜੀ ਨੇ ਇਸ ਪਵਿਤਰ ਬਾਣੀ ਦਾ ਉਚਾਰਨ ਪਾਂਵਟਾ ਸਾਹਿਬ ਦੇ ਰਮਣੀਕ ਅਸਥਾਨ ਉਤੇ ਕੀਤਾ।

ਜਾਪੁ ਸਾਹਿਬ ਦਾ ਆਰੰਭਕ ਛੰਤ ਅਕਾਲ ਪੁਰਖ ਜੀ ਦੇ ਨਿਰਗੁਣ ਸਰੂਪ ਦੇ ਪਰਤੱਖ ਦਰਸ਼ਨ ਕਰਾਉਂਦਾ ਹੈ। ਇਸ ਬੀਰ-ਰਸੀ ਬਾਣੀ ਅੰਦਰ ਨਿਰੋਲ ਇੱਕ ਅਕਾਲ ਪੁਰਖ ਜੀ ਦੀ ਉਪਮਾ ਕੀਤੀ ਗਈ ਹੈ, ਜਿਵੇਂ:-

ਗੁਨ ਗੁਨ ਉਦਾਰ ॥ ਮਹਿਮਾ ਅਪਾਰ ॥
ਆਸਨ ਅਭੰਗ ॥ ਉਪਮਾ ਅਨੰਗ ॥
--- ----
ਆਪਿ ਰੂਪ ਅਮੀਕ ਅਨ ਉਸਤਤਿ, ਏਕ ਪੁਰਖ ਅਵਧੂਤ॥
ਗਰਬ ਗੰਜਨ, ਸਰਬ ਭੰਜਨ ਆਦਿ ਰੂਪ ਅਸੂਤ ॥

ਜਾਪੁ ਸਾਹਿਬ ਵਿਚ 'ਹੈ' ਤੇ 'ਹੈਂ' ਸ਼ਬਦਾਂ ਦੀ ਵਰਤੋਂ ਇਸ ਗਲ ਦੀ ਪ੍ਰਤੀਕ ਹੈ ਕਿ ਗੁਰਦੇਵ ਪਿਤਾ ਜੀ ਨੇ ਅਕਾਲ ਪੁਰਖ ਜੀ ਦਾ ਜਿਵੇਂ ਦੀਦਾਰ ਕੀਤਾ ਤਿਵੇਂ ਅੰਕਿਤ ਕਰ ਦਿਤਾ। ਇਹ ਬਾਣੀ ਵਾਹਿਗੁਰੂ ਜੀ ਦੇ 'ਕਰਮ ਨਾਮ' ਦੀ ਵਿਆਖਿਆ ਦਾ ਇਕ ਵਡਾ ਸੰਗ੍ਰਹਿ ਹੈ। ਜਾਂ ਇਉਂ ਆਖੀਏ, ਜਿਵੇਂ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 1092 ਉਤੇ ਇਕ ਸ਼ਬਦ ਦਰਜ ਹੈ ਜਿਸਦਾ ਨਾਮ ਪੁਰਾਤਨ ਬੀੜਾਂ ਵਿਚ ਦਿਤੇ ਸਿਰਲੇਖ ਅਨੁਸਾਰ 'ਸਹੰਸਰ ਨਾਮਾ' ਹੈ, ਉਸੇ ਤਰ੍ਹਾਂ 'ਜਾਪੁ' ਵਾਹਿਗੁਰੂ ਜੀ ਦੇ ਦੈਵੀ ਗੁਣਾਂ

---

*ਭਾ. ਸੰਤੋਖ ਸਿੰਘ ਜੀ ਕਰਤਾ ਗੁਰ ਪ੍ਰਤਾਪ ਸੂਰਜ ਦੇ ਕਥਨ ਅਨੁਸਾਰ ਜਾਪ ਸਾਹਿਬ ਦਾ ਉਚਾਰਨ ਪਾਤਸ਼ਾਹੀ ਦਸਵੀਂ ਨੇ ਦੁਸ਼ਟਦਮਨ ਦੇ ਰੂਪ ਵਿੱਚ ਅਕਾਲਪੁਰਖ ਜੀ ਦੇ ਸਨਮੁਖ ਹੋ ਕੇ ਕੀਤਾ-

ਹਾਥ ਬੰਦਿ ਪੁਨ ਬੰਦਨ ਸਾਰੀ, ਠਾਂਢੇ ਭਏ ਨਿੰਮ੍ਰਤਾ ਸਾਥ।
ਕਹੇ ਨਾਮ ਜੋ ਬੀਚ 'ਜਾਪ ਜੀ' ਬਰਨਨ ਕਰੇ ਸਤੁਤਿ ਕੀ ਗਾਥ।
ਕਹਿ ਕਹਿ ਮੁਖਿ ਤੇ 'ਨਮਹਿ ਨਮਹਿ ਪ੍ਰਭ' ਬਾਰੰਬਾਰ ਨਿਵਾਯਾ ਮਾਥ।
'ਸਰਬ ਜੋਤਿ ਜੋਤਿ ਰੂਪ ਤੁਮ, ਅਖਿਲ ਲੋਕ ਨਾਥਿਨ ਕੇ ਨਾਥ।

|ਰਾਸ-੧੧, ਅੰਸ਼ ੫੨

ਅਤੇ ਕਰਮ ਨਾਵਾਂ ਦਾ ਇਕ ਮਹਾਨ ਸੰਗ੍ਰਹਿ ਹੈ। ਵਾਹਿਗੁਰੂ ਗੁਰਮੰਤਰ ਦੇ ਸਿਮਰਨ ਵਾਂਗ ਇਸ ਬਾਣੀ ਦਾ ਜਾਪੁ ਨਿਰੋਲ ਸਿਮਰਨ ਹੈ। ਇਸ ਬਾਣੀ ਵਿਚ ਕਲਪਨਾ ਅਤੇ ਦਾਰਸ਼ਨਿਕ ਅੰਸ਼ ਦਾ ਬਿਲਕੁਲ ਅਭਾਵ ਹੈ। 'ਨਮਸਤੰ' ਅਤੇ 'ਨਮੋ' ਸ਼ਬਦਾਂ ਦਾ ਲਗਾਤਾਰ ਵਰਤਣਾ ਇਸ ਗੱਲ ਦਾ ਸੂਚਕ ਹੈ ਕਿ ਗੁਰੂ ਜੀ ਉਸ ਅਦੁਤੀ ਹਸਤੀ ਦੇ ਸਨਮੁਖ ਹੋ ਕੇ ਇਕ ਰਸ ਵਿਚ ਨਮਸਕਾਰ ਅਤੇ ਜਾਪ ਕਰ ਰਹੇ ਹਨ। ਇਸ ਬਾਣੀ ਵਿਚ ਲੋਕਾਂ ਦੇ ਕਲਪਤ ਧਰਮਾਂ ਦੀ ਨਾ ਨਿੰਦਾ ਹੈ, ਨਾ ਉਸਤਤੀ ਹੈ। ਇਸ ਵਿਚ ਕੇਵਲ ਵਾਹਿਗੁਰੂ ਜੀ ਦੇ ਧਰਮੀ ਝੰਡੇ "ਕਿ ਰਾਜੰ ਪ੍ਰਭਾ ਹੈਂ ॥ ਕਿ ਧਰਮ ਧੁਜਾ ਹੈਂ॥ " ਦੀ ਪ੍ਰਸੰਸਾ ਕੀਤੀ ਹੈ। ਇਸ ਬਾਣੀ ਵਿਚ 'ਅਰੂਪ' ਤੇ 'ਅਨੂਪ', 'ਕਲਹ ਕਰਤਾ' ਤੇ 'ਸਾਂਤ ਰੂਪੇ' ਸ਼ਬਦਾਂ ਦੀ ਵਰਤੋਂ ਨੇ ਰੱਬੀ ਵਿਆਪਕਤਾ ਦੀ ਵਿਸਮਾਦ ਕਲਾ ਵਾਲੀ ਸਿਖਰ ਨੂੰ ਜਾ ਛੁਹਿਆ ਹੈ। ਨਿਰਸੰਦੇਹ ਇਹ ਗਲ ਆਖੀ ਜਾ ਸਕਦੀ ਹੈ ਕਿ ਦਸਮੇਸ਼ ਪਿਤਾ ਜੀ ਨੇ ਸਾਨੂੰ ਸੰਤ ਸਿਪਾਹੀ ਬਣਾ ਕੇ ਇਕੋ-ਇਕ ਨਿਰੰਕਾਰੀ ਮੰਡਲ ਵਿਚ ਸੁਰਤਿ ਜੋੜਨ ਦਾ ਪ੍ਰੇਮ ਸੰਦੇਸ਼ਾ ਦਿਤਾ ਹੈ। ਅੰਤ ਵਿੱਚ ਵਿਨਾਸ਼ਕ ਅਤੇ ਪ੍ਰਕਾਸ਼ਕ ਸ਼ਕਤੀ ਨੂੰ ਪ੍ਰਣਾਮ ਕਰਕੇ 'ਜਾਪੁ' ਸਾਹਿਬ ਨੂੰ ਇਉਂ ਸਮਾਪਤ ਕੀਤਾ ਹੈ:-

*ਚੱਤ੍ਰ ਚੱਕ੍ਰ ਵਰਤੀ, ਚੱਤ੍ਰ ਚੱਕ੍ਰ ਭੁਗਤੇ ॥
ਸੁਯੰਭਵ ਸੁਭੰ, ਸਰਬਦਾ ਸਰਬ ਜੁਗਤੇ ॥
ਦੁਕਾਲੰ ਪ੍ਰਣਾਸੀ, ਦਇਆਲੰ ਸਰੂਪੇ ॥
ਸਦਾ ਅੰਗ ਸੰਗੇ, ਅਭੰਗੰ ਬਿਭੂਤੇ ॥੧੯੯॥



---

*ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰੁਮਤ ਸੁਧਾਕਰ (1922) 'ਚਤੁਰ ਚਕ੍ਰ' ਸਰੂਪ ਅੰਕਿਤ ਕੀਤਾ ਹੈ।

ੴ ਸਤਿਗੁਰ ਪ੍ਰਸਾਦਿ*

# ॥ ਜਾਪੁ ॥

## ਸ੍ਰੀ ਮੁਖਵਾਕ ਪਾਤਿਸ਼ਾਹੀ ੧੦[1] ॥

## ਛਪੈ ਛੰਦ ॥ ਤ੍ਵ[2] ਪ੍ਰਸਾਦਿ ॥

*ਚਕ੍ਰ ਚਿਹਨ ਅਰੁ ਬਰਨ[3]
ਜਾਤਿ ਅਰੁ ਪਾਤਿ ਨਹਿਨ ਜਿਹ ॥
ਰੂਪ ਰੰਗ ਅਰੁ ਰੇਖ[4] ਭੇਖ
ਕੋਊ ਕਹਿ ਨ ਸਕਤ[5] ਕਿਹ ॥

### ਉਚਾਰਨ ਸੇਧ

**ਫੁਟਕਲ :** (1) '੧੦' ਦਾ ਉਚਾਰਨ ਇਥੇ 'ਦਸਵੀਂ' ਕਰਨਾ ਹੈ।
(2) 'ਤ੍ਵ' ਦਾ ਉਚਾਰਨ 'ਤੁਅ' ਕਰਨਾ ਹੈ।
(3) ਕਈ ਹਥ ਲਿਖਤੀ ਸਰੂਪਾਂ ਵਿਚ ਜਾਤ ਪਾਤ ਪਾਠ ਦਰਜ ਹੈ, ਜੋ ਕਿ ਅਸ਼ੁੱਧ ਹੈ। ਇਸ ਪੰਕਤੀ ਦਾ ਉਚਾਰਨ ਬਿਸਰਾਮ 'ਬਰਨ ਜਾਤਿ' ਮਗਰੋਂ ਦੇਣਾ ਉਚਿਤ ਨਹੀਂ। ਵੇਖੋ 'ਗੁਰ ਛੰਦ ਦਿਵਾਕਰ' ਪੰਨਾ ੧੯੫ (ਭਾ. ਕਾਨ੍ਹ ਸਿੰਘ ਨਾਭਾ)
(4) ਇਸੇ ਤਰ੍ਹਾਂ ਦੂਜੀ ਪੰਗਤੀ ਵਿਚ 'ਰੇਖ' ਮਗਰੋਂ ਬਿਸਰਾਮ ਦੇਣਾ ਵੀ ਠੀਕ ਨਹੀਂ ਹੈ। 'ਸਕਤਿ' ਪਦ ਦੇ ਅਰਥ 'ਸ਼ਕਤੀ' ਹਨ ਪਰ ਇਥੇ 'ਸਕਤ' ਕ੍ਰਿਆਵਾਚੀ ਪਦ ਹੈ।
*'ਚਕ੍ਰ' ਅਤੇ 'ਚੱਕ੍ਰ' ਦੋਵੇਂ ਸਰੂਪ ਹੀ ਉਪਲਬਧ ਹਨ ਪਰ ਲਿਖਾਰੀਆਂ ਨੇ 'ਚੱਕ੍ਰ' ਅੱਧਕ ਸਹਿਤ ਵਾਲਾ ਸਰੂਪ ਹੀ ਪ੍ਰਚਾਰਿਆ ਹੈ।

**ਪਦ ਅਰਥ :** ਜਾਪੁ-ਸਿਮਰਨ, ਇਹ ਬਾਣੀ ਦਾ ਨਾਮ ਹੈ। ਪਾਤਿਸ਼ਾਹੀ-'ਸਚਾ ਅਮਰੁ, ਸਚੀ ਪਾਤਿਸਾਹੀ, ਸਚੇ ਸੇਤੀ ਰਾਤੇ'। ਜਿਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਉਪਰ 'ਮਹਲਾ' ਨਾਲ 1,2,3,4,5 ਅਤੇ 9 ਅੰਕ ਦਰਜ ਹਨ ਜਿਨ੍ਹਾਂ ਤੋਂ ਸਬੰਧਤ ਗੁਰੂ-ਜੋਤੀ ਦੀ ਪਛਾਣ ਹੋ ਜਾਂਦੀ ਹੈ, ਇਸੇ ਤਰ੍ਹਾਂ ਦਸਮੇਸ਼ ਪਿਤਾ ਜੀ ਦੀ ਬਾਣੀ ਨੂੰ ਪਛਾਨਣ ਲਈ ਲਿਖਾਰੀਆਂ ਨੇ 'ਸ੍ਰੀ ਮਖਵਾਕ ਪਾਤਿਸ਼ਾਹੀ ੧੦' ਦਰਜ ਕੀਤਾ ਹੈ। ਛਪੈ ਛੰਦ-ਛੇ ਤੁਕਾਂ ਵਾਲਾ ਛੰਦ। ਤ੍ਵ ਪ੍ਰਸਾਦਿ-ਤੇਰੀ ਕਿਰਪਾ ਨਾਲ। ਚਕ੍ਰ-ਰੇਖਾ ਆਦਿ ਚਿੰਨ੍ਹ-'ਨ ਸੰਖੰ ਨ ਚਕ੍ਰੰ, ਨ ਗਦਾ ਨ ਸਿਆਮੰ॥ ਅਸਚਰਜ ਰੂਪੰ, ਰਹੰਤ ਜਨਮੰ॥ (ਪੰਨਾ 1359)। ਚਿਹਨ-ਨਿਸ਼ਾਨ। ਬਰਨ-ਵਰਨ (ਚਾਰ ਵਰਨ-ਖੱਤ੍ਰੀ, ਬ੍ਰਾਹਮਣ, ਸ਼ੂਦਰ, ਵੈਸ)। ਪਾਤਿ-ਪੰਗਤੀ, ਗੋਤ। ਰੇਖ-ਰੇਖਾ, ਲਕੀਰ।

**ਅਰਥ :** (ਹੇ ਸਿਰਜਨਹਾਰ! ਤੂੰ ਇਹੋ ਜਿਹਾ ਹੈਂ) ਜਿਸ ਦਾ (ਕੋਈ ਸੰਖ) ਚਕ੍ਰ, ਚਿੰਨ੍ਹ (ਕੋਈ ਹੋਰ) ਨਿਸ਼ਾਨ, ਵਰਨ ਜਾਤ ਅਤੇ ਪਾਤ (ਗੋਤਰ) ਨਹੀਂ ਹੈ।

---

*ਸ੍ਰੀ ਅਕਾਲ ਤਖਤ ਸਾਹਿਬ, ਅੰਮ੍ਰਿਤਸਰ ਵਲੋਂ ਸੋਧਕ ਕਮੇਟੀ ਵਾਲੀ 'ਦਸਮ ਗ੍ਰੰਥ' ਦੀ ਬੀੜ ਅਤੇ ਕਈ ਗੁਟਕਿਆਂ ਵਿੱਚ ਇਸ ਮੂਲ ਮੰਗਲ ਦੇ ਹੇਠਾਂ 'ਸ੍ਰੀ ਵਾਹਿਗੁਰੂ ਜੀ ਕੀ ਫਤਹ' ਵੀ ਦਰਜ ਹੈ ਪਰ ਦਸਮ ਗ੍ਰੰਥ ਦੇ ਲਿਖਾਰੀਆਂ ਦੀ ਬਹੁਸੰਮਤੀ ਨੇ ਕੇਵਲ 'ੴ ਸਤਿਗੁਰ ਪ੍ਰਸਾਦਿ' ਹੀ ਅੰਕਿਤ ਕੀਤਾ ਹੈ। ਨਿਤਨੇਮ ਸਮੇਂ ਇਸ ਸੰਖੇਪ ਮੂਲ ਮੰਤਰ ਦਾ ਉਚਾਰਨ ਕਰਨਾ ਹੀ ਠੀਕ ਜਾਪਦਾ ਹੈ। ਪੁਰਾਤਨ ਹਥ ਲਿਖਤੀ ਸਰੂਪਾਂ ਵਿਚ ਚਕ੍ਰ ਤੇ ਚੱਕ੍ਰ ਦੋਵੇਂ ਸਰੂਪ ਉਪਲਬਧ ਹਨ। ਹਿੰਦੀ ਭਾਸ਼ਾ ਅਨੁਸਾਰ 'ਚਕ੍ਰ' ਪਦ ਹੀ ਠੀਕ ਹੈ।

(ਤੇਰਾ) ਰੂਪ, ਰੰਗ ਅਤੇ (ਕੋਈ ਮਸਤਕਿ) ਰੇਖਾ, (ਖ਼ਾਸ) ਵੇਸ ਕੋਈ ਭੀ ਨਹੀਂ ਕਹਿ ਸਕਦਾ (ਕਿ ਤੂੰ) ਕਿਹੋ ਜਿਹਾ ਹੈਂ?

**ਅਚਲ ਮੂਰਤਿ, ਅਨਭਉ ਪ੍ਰਕਾਸ, ਅਮਿਤੋਜਿ[1] ਕਹਿੱਜੈ ॥**
**ਕੋਟਿ ਇੰਦ੍ਰ ਇੰਦ੍ਰਾਣਿ, ਸ਼ਾਹ ਸ਼ਾਹਾਣ[2] ਗਣਿੱਜੈ ॥**

### ਉਚਾਰਨ ਸੇਧ

ਫੁਟਕਲ : (1) ਕਈ ਗੁਟਕਿਆਂ ਵਿਚ 'ਅਨਭਉ' ਦੀ ਥਾਂ 'ਅਨਭਵ' ਪਾਠ ਦਰਜ ਹੈ ਪਰ ਪਾਠਕਾਂ ਨੂੰ 'ਅਨਭਉ' ਸ਼ਬਦ ਹੀ ਕੰਠ ਕਰਨਾ ਚਾਹੀਦਾ ਹੈ। ਜੋ ਕਿ ਵਰਤਮਾਨ ਗੁਟਕਿਆਂ ਵਿਚ ਛਪ ਰਿਹਾ ਹੈ।

(2)'ਅਮਿਤੋਜਿ' ਦਾ ਉਚਾਰਨ 'ਅਮਤੋਜ' ਕਰਨਾ ਅਸ਼ੁੱਧ ਹੈ। ਦੁੱਤ ਧੁਨੀ ਵਾਲਾ ਉਚਾਰਨ ਕਰਨਾ ਹੈ।

(2) ਇਹ ਪੰਕਤੀ ਤਿੰਨ ਰੂਪਾਂ ਵਿਚ ਪ੍ਰਕਾਸ਼ਤ ਹੋ ਰਹੀ ਹੈ- 'ਸਾਹ ਸਾਹਾਣ' ਅਤੇ 'ਸਾਹੁ ਸਾਹਾਣਿ' ਸੁੱਧਾਈ ਦੀ ਲੋੜ ਹੈ। ਸ਼ੁੱਧ ਪਾਠ 'ਸ਼ਾਹ ਸ਼ਾਹਾਣਿ' ਹੈ (ਵੇਖੋ ਗੁਟਕਾ ਦਸ ਗ੍ਰੰਥੀ-ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼ ਲਾਹੌਰ- ਸੰਨ ੧੯੧੪ਈ ਚੌਥੀ ਵਾਰ।

ਪਦ ਅਰਥ : ਮੂਰਤਿ-ਨਾਸ਼ ਤੋਂ ਰਹਿਤ ਹਸਤੀ, ਇਕ ਰਸ ਵਿਆਪਕ ਜੋਤਿ। ਪ੍ਰਕਾਸ-ਸੁਤੇ ਪ੍ਰਕਾਸ਼। ਅਮਿਤੋਜ-ਅਨਗਿਣਤ ਬਲ ਵਾਲਾ। ਇੰਦ੍ਰਾਣਿ-ਇੰਦ੍ਰ ਆਦਿ (ਰਾਜਿਆਂ) ਦਾ ਸ਼੍ਰੋਮਣੀ ਰਾਜਾ। ਸ਼ਾਹ ਸ਼ਾਹਾਣਿ-ਸ਼ਾਹਾਂ ਦਾ ਸ਼ਾਹ (ਸ਼੍ਰੋਮਣੀ ਬਾਦਸ਼ਾਹ)।

**ਅਰਥ : ਤੇਰੀ ਹਸਤੀ (ਜੋਤਿ) ਇਕ-ਰਸ ਟਿੱਕੀ ਹੋਈ ਹੈ। (ਤੇਰਾ) ਪ੍ਰਕਾਸ਼ ਆਪਣੇ ਆਪ ਤੋਂ ਹੋਇਆ ਹੈ। (ਤੂੰ) ਅਨਗਿਣਤ ਬਲ ਵਾਲਾ ਆਖਿਆ ਜਾਂਦਾ ਹੈਂ। (ਤੂੰ) ਕਰੋੜਾਂ ਇੰਦਰ (ਦੇਵਤਿਆਂ) ਦਾ ਸ਼੍ਰੋਮਣੀ) ਇੰਦਰ, (ਕਰੋੜਾਂ) ਸ਼ਾਹਾਂ ਦਾ (ਸ਼੍ਰੋਮਣੀ) ਸ਼ਾਹ ਗਿਣਿਆ ਜਾਂਦਾ ਹੈਂ।**

**ਤ੍ਰਿਭਵਣ ਮਹੀਪੁ ਸੁਰ ਨਰ ਅਸੁਰ**
***ਨੇਤਿ ਨੇਤਿ ਬਨ ਤ੍ਰਿਣ ਕਹਤ ॥**
**ਤਵ ਸਰਬ ਨਾਮ ਕਥੈ ਕਵਨ**
**ਕਰਮ ਨਾਮ ਬਰਨਤ ਸੁਮਤਿ ॥੧॥**

### ਉਚਾਰਨ ਸੇਧ

**ਫੁਟਕਲ : 'ਸੁਮਤਿ' ਨੂੰ 'ਸੁ ਮਤਿ' ਪਦਛੇਦ ਕਰਕੇ ਉਚਾਰਨਾ ਠੀਕ ਨਹੀਂ।**

ਪਦ ਅਰਥ : ਤ੍ਰਿਭਵਣ-ਤਿੰਨ ਲੋਕ-ਮਾਤ, ਪਾਤਾਲ ਅਤੇ ਆਕਾਸ਼। ਮਹੀਪ-ਰਾਜੇ। ਸੁਰ ਨਰ-ਦੇਵਤੇ ਅਤੇ ਮਨੁੱਖ। ਅਸੁਰ-ਦੈਂਤ। ਨੇਤਿ-ਨਾ ਇੱਤੀ,ਭਾਵ ਇਹ ਨਹੀਂ ਹੈ, ਪਰੇ ਤੋਂ ਪਰੇ ਹੈ। ਤ੍ਰਿਣ-ਘਾਹ, ਬੂਟੇ ਭਾਵ ਬਨਾਸਪਤੀ। ਕਰਮ ਨਾਮ-ਕੰਮਾਂ ਕਰਕੇ ਪਏ ਨਾਮ। ਬਰਨਤ-ਆਖਦਾ ਹਾਂ। ਸੁਮਤਿ-ਸ਼ੁਭ, ਸ੍ਰੇਸ਼ਟ ਬੁੱਧੀ ਦੁਆਰਾ।

**ਅਰਥ:** (ਹੇ ਪ੍ਰਭੂ ! ਤੈਨੂੰ) ਤਿੰਨ ਲੋਕ (ਧਰਤ ਆਕਾਸ਼, ਪਾਤਾਲ) ਦੇ ਰਾਜੇ, ਦੇਵਤੇ, ਮਨੁੱਖ, ਦੈਂਤ, ਬ੍ਰਿਛ, ਘਾਹ (ਬਨਸਪਤੀ ਆਦਿ ਸਾਰੇ) ਨੇਤਿ

ਨੇਤਿ (ਭਾਵ ਇਹ ਨਹੀਂ ਤੂੰ ਇਹ ਨਹੀਂ ਹੀ) ਆਖਦੇ ਹਨ।

(ਹੇ ਸਿਰਜਨਹਾਰ !) ਤੇਰੇ ਸਾਰੇ ਨਾਮ ਕੌਣ ਕਥਨ ਕਰ ਸਕਦਾ ਹੈ? ਸ਼ੁਭ ਮਤਿ ਵਾਲੇ (ਤੇਰੇ) ਕਰਮ-ਨਾਮ (ਜੋ ਤੇਰੇ ਅਸਚਰਜ ਕੰਮ ਵੇਖ ਕੇ ਪਏ ਹਨ, ਉਨ੍ਹਾਂ ਦਾ) ਵਰਣਨ ਕਰਦਾ ਹਾਂ।

# ਭੁਜੰਗ ਪ੍ਰਯਾਤ ਛੰਦ*

**ਨਮਸਤ੍ਵੰ ਅਕਾਲੇ ॥ ਨਮਸਤ੍ਵੰ ਕ੍ਰਿਪਾਲੇ ॥**

****ਨਮਸਤ੍ਵੰ ਅਰੂਪੇ ॥ ਨਮਸਤ੍ਵੰ ਅਨੂਪੇ ॥੨॥**

### ਉਚਾਰਨ ਸੇਧ

ਫੁਟਕਲ: 'ਨਮਸਤ੍ਵੰ' ਦਾ ਉਚਾਰਨ 'ਨਮਸਤ੍ਵਅਮ' ਕਰਨਾ ਠੀਕ ਨਹੀਂ ਕਿਉਂਕਿ ਸੰਸਕ੍ਰਿਤ ਭਾਸ਼ਾ ਅਨੁਸਾਰ ਟਿੱਪੀ ਵਿਚੋਂ 'ਅੰਮ' ਦੀ ਅਵਾਜ਼ ਨਿਕਲਦੀ ਹੈ ਪਰ ਪੰਜਾਬੀ ਬੋਲੀ ਵਿਚ ਟਿੱਪੀ ਅੰਗ ਦੀ ਅਵਾਜ਼ ਦੇਂਦੀ ਹੈ ਪਰ ਇਥੇ 'ਨਮਸਤੁਅੰ' ਉਚਾਰਨ ਠੀਕ ਹੈ।

**ਪਦ ਅਰਥ :** ਨਮਸਤ੍ਵੰ-ਤੈਨੂੰ ਨਮਸਕਾਰ ਹੈ। ਅਕਾਲੇ-ਹੇ ਕਾਲ ਰਹਿਤ!। ਅਨੂਪੇ-ਹੇ ਉਪਮਾ ਰਹਿਤ ! ਅਤੀ ਸੁੰਦਰ।

**ਅਰਥ :** ਹੇ ਕਾਲ ਤੋਂ ਰਹਿਤ ਤੈਨੂੰ ਨਮਸਕਾਰ ਹੈ। ਹੇ ਕਿਰਪਾ ਦੇ ਘਰ ! ਤੈਨੂੰ ਨਮਸਕਾਰ ਹੈ। ਹੇ ਰੂਪ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਉਪਮਾ ਤੋਂ ਰਹਿਤ ! ਤੈਨੂੰ ਨਮਸਕਾਰ ਹੈ।੨।

**ਨਮਸਤੰ ਅਭੇਖੇ ॥ ਨਮਸਤੰ ਅਲੇਖੇ ॥**

**ਨਮਸਤੰ ਅਕਾਏ ॥ ਨਮਸਤੰ ਅਜਾਏ ॥੩॥**

**ਪਦ ਅਰਥ :** ਅਕਾਏ-ਕਾਇਆ ਤੋਂ ਰਹਿਤ। ਅਜਾਏ-ਜਨਮ ਤੋਂ ਰਹਿਤ।

**ਅਰਥ :** ਹੇ ਵੇਸ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਲੇਖੇ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਕਾਇਆ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਜਨਮ ਤੋਂ ਰਹਿਤ ! ਤੈਨੂੰ ਨਮਸਕਾਰ ਹੈ।੩।

**ਨਮਸਤੰ ਅਗੰਜੇ ॥ ਨਮਸਤੰ ਅਭੰਜੇ ॥**

**ਨਮਸਤੰ ਅਨਾਮੇ ॥ ਨਮਸਤੰ ਅਠਾਮੇ ॥੪॥**

**ਪਦ ਅਰਥ :** ਅਗੰਜੇ-ਹੇ ਨਾਸ਼ ਤੋਂ ਰਹਿਤ। ਅਭੰਜੇ-ਭੰਨਣ (ਟੁੱਟਣ) ਤੋਂ ਰਹਿਤ। ਅਨਾਮੇ-ਨਾਮ ਤੋਂ ਰਹਿਤ। ਅਠਾਮੇ-ਹੇ ਸਥਾਨ ਤੋਂ ਰਹਿਤ।

**ਅਰਥ:** ਹੇ ਨਾਸ਼ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਭੰਨਣ ਤੋਂ ਰਹਿਤ!

---

*ਸਰਪ ਦੀ ਚਾਲ ਵਾਲਾ ਛੰਦ ਜਿਸ ਵਿੱਚ ਚਾਰ ਚਰਣ; ਪ੍ਰਤਿ ਚਰਣ ਚਾਰ ਯਗਣ (ISS. ISS. ISS) ਹੁੰਦੇ ਹਨ।

**ਕਈ ਹਥ ਲਿਖਤੀ ਸਰੂਪਾਂ ਵਿਚ 'ਨੇਤ ਨੇਤ' ਪਾਠ ਦਰਜ ਹੈ ਜੋ ਕਿ ਠੀਕ ਨਹੀਂ। ਨਵੀਨ ਗੁਟਕਿਆਂ ਵਿਚ ਦੂਜੀ ਪੰਕਤੀ ਦਾ ਸਰੂਪ 'ਨਮਸਤੰ' ਦਰਜ ਹੈ ਪਰ ਪੁਰਾਤਨ ਹਥ ਲਿਖਤੀ ਸਰੂਪਾਂ ਵਿਚ 'ਨਮਸਤ੍ਵੰ' ਹੀ ਦਰਜ ਹੈ।

ਤੈਨੂੰ ਨਮਸਕਾਰ ਹੈ। ਹੇ ਨਾਮ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਥਾਨ ਤੋਂ ਰਹਿਤ ! ਤੈਨੂੰ ਨਮਸਕਾਰ ਹੈ।੪।

**ਨਮਸਤੰ ਅਕਰਮੰ ॥ ਨਮਸਤੰ ਅਧਰਮੰ ॥**
**ਨਮਸਤੰ ਅਨਾਮੰ ॥ ਨਮਸਤੰ ਅਧਾਮੰ ॥੫॥**

ਪਦ ਅਰਥ : ਅਧਾਮੰ-ਹੇ ਘਰ ਤੋਂ ਰਹਿਤ!।

**ਅਰਥ :** ਹੇ ਕਰਮ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਧਰਮ (ਫਿਰਕੇ) ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਨਾਮ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਘਰ ਤੋਂ ਰਹਿਤ! ਤੈਨੂੰ ਨਮਸਕਾਰ ਹੈ।੫।

**ਨਮਸਤੰ ਅਜੀਤੇ ॥ ਨਮਸਤੰ ਅਭੀਤੇ ॥**
**ਨਮਸਤੰ ਅਬਾਹੇ ॥ ਨਮਸਤੰ ਅਢਾਹੇ ॥੬॥**

ਪਦ ਅਰਥ : ਅਭੀਤੇ-ਹੇ ਡਰ ਤੋਂ ਰਹਿਤ!। ਅਬਾਹੇ-ਹੇ ਅਸਵਾਰੀ ਤੋਂ ਰਹਿਤ। ਅਢਾਹੇ-ਢਹਿ (ਡਿਗਣ) ਤੋਂ ਰਹਿਤ।

**ਅਰਥ :** ਹੇ ਨਾ ਜਿੱਤੇ ਜਾਣ ਵਾਲੇ ! ਤੈਨੂੰ ਨਮਸਕਾਰ ਹੈ। ਹੇ ਡਰ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਅਸਵਾਰੀ ਤੋਂ ਰਹਿਤ! ਤੇਨੂੰ ਨਮਸਕਾਰ ਹੈ। ਹੇ ਡਿਗਣ ਤੋਂ ਰਹਿਤ! ਤੈਨੂੰ ਨਮਸਕਾਰ ਹੈ।੬।

**ਨਮਸਤੰ ਅਨੀਲੇ ॥ ਨਮਸਤੰ ਅਨਾਦੇ ॥**
**ਨਮਸਤੰ ਅਛੇਦੇ ॥ ਨਮਸਤੰ ਅਗਾਧੇ ॥੭॥**

ਪਦ ਅਰਥ : ਅਨੀਲੇ-ਹੇ ਰੰਗ ਰੂਪ ਤੋਂ ਰਹਿਤ। ਅਨਾਦੇ-ਹੇ ਆਦਿ ਤੋਂ ਰਹਿਤ। ਅਛੇਦੇ-ਹੇ ਛੇਦਣ (ਵਿੰਨ੍ਹਣ) ਤੋਂ ਰਹਿਤ। ਅਗਾਧੇ-ਅਥਾਹ ਰੂਪ।

**ਅਰਥ :** ਹੇ ਰੰਗ ਰੂਪ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਆਦਿ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਵਿੰਨ੍ਹਣ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਅਥਾਹ ਰੂਪ ! ਤੈਨੂੰ ਨਮਸਕਾਰ ਹੈ।੭।

**ਨਮਸਤੰ ਅਗੰਜੇ ॥ ਨਮਸਤੰ ਅਭੰਜੇ ॥**
**ਨਮਸਤੰ ਉਦਾਰੇ ॥ ਨਮਸਤੰ ਅਪਾਰੇ ॥**

ਪਦ ਅਰਥ : ਅਗੰਜੇ-ਹੇ ਨਾਸ਼ ਤੋਂ ਰਹਿਤ। ਅਭੰਜੇ-ਹੇ ਭੱਜਣ ਤੋਂ ਰਹਿਤ। ਉਦਾਰੇ-ਹੇ ਖੁਲ੍ਹੇ ਦਿਲ ਵਾਲੇ। ਅਪਾਰੇ-ਹੇ ਪਾਰ ਤੋਂ ਰਹਿਤ ਭਾਵ ਬੇਅੰਤ।

**ਅਰਥ :** ਹੇ ਨਾਸ਼ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਭੱਜਣ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਖੁਲ੍ਹੇ ਦਿਲ ਵਾਲੇ ! ਤੈਨੂੰ ਨਮਸਕਾਰ ਹੈ। ਹੇ ਪਾਰ ਤੋਂ ਰਹਿਤ ! ਤੈਨੂੰ ਨਮਸਕਾਰ ਹੈ।੮।

**ਨਮਸਤੰ ਸੁ ਏਕੈ ॥ ਨਮਸਤੰ ਅਨੇਕੈ ॥**
**ਨਮਸਤੰ ਅਭੂਤੇ ॥ ਨਮਸਤੰ ਅਜੂਪੇ ॥੯॥**

ਪਦ ਅਰਥ : ਅਨੇਕੈ-ਹੇ ਅਨੇਕ ਰੂਪਾਂ ਵਾਲੇ !। ਅਭੂਤੇ-ਹੇ ਤੱਤਾਂ ਤੋਂ ਰਹਿਤ!।

ਅਜੂਪੇ-ਹੇ ਬੰਧਨਾਂ ਤੋਂ ਰਹਿਤ!।

**ਅਰਥ :** ਹੇ ਇਕੋ ਇਕ ਸਰੂਪ ਵਾਲੇ ! ਤੈਨੂੰ ਨਮਸਕਾਰ ਹੈ। ਹੇ ਅਨੇਕ ਰੂਪਾਂ ਵਾਲੇ ! ਤੈਨੂੰ ਨਮਸਕਾਰ ਹੈ। ਹੇ ਤੱਤਾਂ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਬੰਧਨਾਂ ਤੋਂ ਰਹਿਤ! ਤੈਨੂੰ ਨਮਸਕਾਰ ਹੈ।੯।

**ਨਮਸਤੰ ਨ੍ਰਿਕਰਮੇ ॥ ਨਮਸਤੰ ਨ੍ਰਿਭਰਮੇ ॥**
**ਨਮਸਤੰ ਨ੍ਰਿਦੇਸੇ ॥ ਨਮਸਤੰ ਨ੍ਰਿਭੇਸੇ ॥੧੦॥**

**ਉਚਾਰਨ ਸੇਧ**

**ਫੁਟਕਲ :** 'ਨ੍ਰਿ' ਦਾ ਉਚਾਰਨ 'ਨਿਰ' ਨਹੀਂ ਕਰਨਾ, ਸਿਹਾਰੀ ਦਾ ਉਚਾਰਨ ਪੈਰ ਚਿੰਨ ਵਾਲੇ 'ਰ' ਨਾਲ ਕਰਨਾ ਹੈ। ਅਜਿਹੀ ਬਨਾਵਟ ਵਾਲੇ ਅਗੇ ਆਉਣ ਵਾਲੇ ਨ੍ਰਿਕਰਮੇ, ਨ੍ਰਿਭਰਮੇ, ਨ੍ਰਿਦੇਸੇ, ਨ੍ਰਿਭੇਸੇ, ਨ੍ਰਿਨਾਮੇ, ਨ੍ਰਿਕਾਮੇ, ਨ੍ਰਿਧਾਤੇ, ਨ੍ਰਿਘਾਤੇ, ਨ੍ਰਿਧੂਤੇ, ਨ੍ਰਿਤਾਪੇ, ਤ੍ਰਿਮਾਨੇ, ਤ੍ਰਿਬਰਗੇ, ਨ੍ਰਿਧਾਮੇ, ਨ੍ਰਿਬਾਮੇ, ਨ੍ਰਿਸਾਕੇ ਅਤੇ ਨ੍ਰਿਬਾਕੇ ਸ਼ਬਦਾਂ ਵਿੱਚ ਛੰਦ ਦੀ ਮਾਤਰਾ ਪੂਰੀ ਕਰਨ ਲਈ ਪੈਰ ਵਾਲੇ ਰਾਰੇ ਦੀ ਵਰਤੋਂ ਕੀਤੀ ਗਈ ਹੈ। ਇਸ ਲਈ 'ਨ੍ਰਿਕਰਮੇ' ਆਦਿ ਉਚਾਰਨ ਵੇਲੇ 'ਨਿਰ' ਪਦ ਪੂਰਾ ਤੇ ਲੰਮਾ ਕਰਕੇ ਨਹੀਂ ਉਚਾਰਨਾ ਚਾਹੀਦਾ। ਸਿਹਾਰੀ ਰਾਰੇ ਨਾਲ ਹੈ, ਨੰਨੇ ਨਾਲ ਨਹੀਂ।

**ਪਦ ਅਰਥ :** ਨ੍ਰਿਕਰਮੇ-ਹੇ ਕੰਮ (ਧੰਧਿਆਂ) ਤੋਂ ਰਹਿਤ!। ਨ੍ਰਿਭਰਮੇ-ਹੇ ਭਰਮਾਂ ਸੰਸਿਆਂ ਤੋਂ ਰਹਿਤ!। ਨ੍ਰਿਦੇਸੇ-ਹੇ ਦੇਸ਼ ਰਹਿਤ। ਨ੍ਰਿਭੇਸੇ-ਹੇ ਭੇਸ ਰਹਿਤ!।

**ਅਰਥ :** ਹੇ ਕੰਮਾਂ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਭਰਮਾਂ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਦੇਸ਼ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਭੇਸ ਤੋਂ ਰਹਿਤ ! ਤੈਨੂੰ ਨਮਸਕਾਰ ਹੈ।੧੦।

**ਨਮਸਤੰ ਨ੍ਰਿਨਾਮੇ ॥ ਨਮਸਤੰ ਨ੍ਰਿਕਾਮੇ ॥**
**ਨਮਸਤੰ ਨ੍ਰਿਧਾਤੇ ॥ ਨਮਸਤੰ ਨ੍ਰਿਘਾਤੇ ॥੧੧॥**

**ਪਦ ਅਰਥ :** ਨ੍ਰਿਨਾਮੇ-ਹੇ (ਕਲਪਤ) ਨਾਮਾਂ ਤੋਂ ਰਹਿਤ!। ਨ੍ਰਿਕਾਮੇ-ਹੇ ਕਾਮਨਾ, ਇੱਛਾ ਤੋਂ ਰਹਿਤ!। ਨ੍ਰਿਧਾਤੇ-ਹੇ ਤੱਤਾਂ ਤੋਂ ਰਹਿਤ!। ਨ੍ਰਿਘਾਤੇ-ਹੇ ਘਾਤ, (ਨਾਸ਼) ਤੋਂ ਰਹਿਤ! (ਘਾਤ-ਦਾਉ ਪੇਚ ਨਾਲ ਮਾਰਨਾ)।

**ਅਰਥ :** ਹੇ ਨਾਮ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਕਾਮਨਾ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਤੱਤਾਂ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਘਾਤ ਤੋਂ ਰਹਿਤ ! ਤੈਨੂੰ ਨਮਸਕਾਰ ਹੈ।੧੧।

**ਨਮਸਤੰ ਨ੍ਰਿਧੂਤੇ ॥ ਨਮਸਤੰ ਅਭੂਤੇ ॥**
**ਨਮਸਤੰ ਅਲੋਕੇ ॥ ਨਮਸਤੰ ਅਸੋਕੇ ॥੧੨॥**

**ਪਦ ਅਰਥ :** ਨ੍ਰਿਧੂਤੇ-ਹੇ ਅਡੋਲ। ਅਭੂਤੇ-ਹੇ ਤੱਤਾਂ ਤੋਂ ਰਹਿਤ। ਅਲੋਕੇ-ਹੇ ਅਦ੍ਰਿਸ਼ਟ। ਅਸੋਕੇ-ਹੇ ਸ਼ੋਕ, (ਚਿੰਤਾ) ਤੋਂ ਰਹਿਤ!।

**ਅਰਥ :** ਹੇ ਅਡੋਲ ! ਤੈਨੂੰ ਨਮਸਕਾਰ ਹੈ। ਹੇ ਤੱਤਾਂ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਅਦ੍ਰਿਸ਼ਟ! ਤੈਨੂੰ ਨਮਸਕਾਰ ਹੈ। ਹੇ ਚਿੰਤਾਂ ਤੋਂ ਰਹਿਤ!

ਤੈਨੂੰ ਨਮਸਕਾਰ ਹੈ।੧੨।

**ਨਮਸਤੰ ਨ੍ਰਿਤਾਪੇ ॥ ਨਮਸਤੰ ਅਥਾਪੇ ॥**
**ਨਮਸਤੰ ਤ੍ਰਿਮਾਨੇ ॥ ਨਮਸਤੰ ਨਿਧਾਨੇ ॥੧੩॥**

**ਪਦ ਅਰਥ :** ਨ੍ਰਿਤਾਪੇ-ਹੇ ਤਾਪ ਤੋਂ ਰਹਿਤ (ਆਧੀ-ਮਨ ਦੇ ਦੁਖ, ਬਿਆਧੀ-ਸਰੀਰਕ ਰੋਗ, ਉਪਾਧੀ-ਭਰਮ ਰੋਗ)। ਅਥਾਪੇ-ਹੇ ਥਾਪਨਾ ਤੋਂ ਰਹਿਤ 'ਥਾਪਿਆ ਨ ਜਾਇ ਕੀਤਾ ਨ ਹੋਇ ॥ ਆਪੇ ਆਪਿ ਨਿਰੰਜਨੁ ਸੋਇ॥'। ਤ੍ਰਿਮਾਨੇ-ਤਿੰਨ ਲੋਕਾਂ, ਹੇ ਤਿੰਨ ਸਮਿਆਂ (ਭੂਤ, ਭਵਿਖਤ, ਵਰਤਮਾਨ) ਵਿੱਚ ਮਾਨਨੀਕ। ਨਿਧਾਨੇ-ਹੇ ਨਿਧੀਆਂ, ਦੇ ਘਰ ਖ਼ਜ਼ਾਨੇ!।

**ਅਰਥ :** ਹੇ (ਤਿੰਨਾਂ) ਤਾਪਾਂ (ਆਧੀ, ਬਿਆਧੀ, ਉਪਾਧੀ) ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਥਾਪਨਾ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਤਿੰਨ ਲੋਕਾਂ ਵਿਚ ਮੰਨੇ ਜਾਣ ਵਾਲੇ ! ਤੈਨੂੰ ਨਮਸਕਾਰ ਹੈ। ਹੇ ਨਿਧੀਆਂ ਦੇ ਖ਼ਜ਼ਾਨੇ ! ਤੈਨੂੰ ਨਮਸਕਾਰ ਹੈ।੧੩।

**ਨਮਸਤੰ ਅਗਾਹੇ ॥ ਨਮਸਤੰ ਅਬਾਹੇ ॥**
**ਨਮਸਤੰ ਤ੍ਰਿਬਰਗੇ॥ ਨਮਸਤੰ ਅਸਰਗੇ॥੧੪॥**

**ਪਦ ਅਰਥ :** ਅਗਾਹੇ-ਹੇ ਗਾਹਣ ਤੋਂ ਰਹਿਤ!। ਅਬਾਹੇ-ਹੇ ਸਵਾਰੀ ਤੋਂ ਰਹਿਤ!। ਤ੍ਰਿਬਰਗੇ-ਹੇ ਤ੍ਰਿਗੁਣ ਸਰੂਪ!। ਅਸਰਗੇ-ਹੇ ਸਿਰਜਣਾ ਤੋਂ ਰਹਿਤ!।

**ਅਰਥ :** ਹੇ ਅਥਾਹ ਪ੍ਰਭੂ ! ਤੈਨੂੰ ਨਮਸਕਾਰ ਹੈ। ਹੇ ਅਸਵਾਰੀ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਤ੍ਰਿਗੁਣੀ ਸਰੂਪ ਵਾਲੇ ! ਤੈਨੂੰ ਨਮਸਕਾਰ ਹੈ। ਹੇ ਸਿਰਜਣਾ ਤੋਂ ਰਹਿਤ ਤੈਨੂੰ ਨਮਸਕਾਰ ਹੈ।੧੪।

**ਨਮਸਤੰ ਪ੍ਰਭੋਗੇ ॥ ਨਮਸਤੰ ਸੁਜੋਗੇ ॥**
**ਨਮਸਤੰ ਅਰੰਗੇ ॥ ਨਮਸਤੰ ਅਭੰਗੇ ॥੧੫॥**

**ਪਦ ਅਰਥ :** ਪ੍ਰਭੋਗੇ-ਹੇ ਚੰਗੀ ਤਰ੍ਹਾਂ ਭੋਗਣ ਵਾਲੇ! ਭਾਵ ਅਨੰਦੀ ਸਾਹਿਬ। ਸੁਜੋਗੇ-ਹੇ ਚੰਗੀ ਤਰ੍ਹਾਂ ਜੁੜੇ ਹੋਏ। ਅਰੰਗੇ-ਹੇ ਰੰਗ ਤੋਂ ਰਹਿਤ!। ਅਭੰਗੇ-ਹੇ ਨਾਸ਼ ਤੋਂ ਰਹਿਤ!।

**ਅਰਥ :** ਹੇ ਅਨੰਦੀ ਸਾਹਿਬ ! ਤੈਨੂੰ ਨਮਸਕਾਰ ਹੈ। ਹੇ ਸਮਾਧੀ ਅਸਥਿਤ ! ਤੈਨੂੰ ਨਮਸਕਾਰ ਹੈ। ਹੇ ਰੰਗਾਂ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਨਾਸ ਤੋਂ ਰਹਿਤ ! ਤੈਨੂੰ ਨਮਸਕਾਰ ਹੈ।੧੫।

**ਨਮਸਤੰ ਅਗੰਮੇ ॥ ਨਮਸਤਸਤੁ ਰੰਮੇ ॥**
**ਨਮਸਤੰ ਜਲਾਸਰੇ ॥ ਨਮਸਤੰ ਨਿਰਾਸਰੇ ॥੧੬॥**

**ਪਦ ਅਰਥ :** ਅਗੰਮੇ-ਹੇ ਪਹੁੰਚ ਤੋਂ ਪਰੇ। ਨਮਸਤਸਤੁ- ਨਮਸ+ਤ+ਅਸਤ ਤੈਨੂੰ ਨਮਸਕਾਰ ਹੈ। ਰੰਮੇ-ਹੇ ਸੁੰਦਰ। ਜਲਾਸਰੇ-ਹੇ ਜਲ ਦੇ ਆਸਰੇ। ਨਿਰਾਸਰੇ-ਹੇ ਆਸਰੇ ਤੋਂ ਰਹਿਤ।

**ਅਰਥ :** ਹੇ ਪਹੁੰਚ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਸੁੰਦਰ (ਸਰੂਪ)! ਤੈਨੂੰ ਨਮਸਕਾਰ ਹੈ। ਹੇ ਜਲ ਦੇ ਆਸਰੇ ! ਤੈਨੂੰ ਨਮਸਕਾਰ ਹੈ। ਹੇ ਆਸਰੇ ਤੋਂ ਰਹਿਤ! ਤੈਨੂੰ ਨਮਸਕਾਰ ਹੈ।੧੬।

**ਨਮਸਤੰ ਅਜਾਤੇ ॥ ਨਮਸਤੰ ਅਪਾਤੇ ॥**
**ਨਮਸਤੰ ਅਮਜਬੇ ॥ ਨਮਸਤਸਤੁ* ਅਜਬੇ ॥੧੭॥**

**ਪਦ ਅਰਥ :** ਅਪਾਤੇ-ਹੇ ਗੋਤ ਤੋਂ ਰਹਿਤ!। ਅਜਬੇ-ਐ ਅਸਚਰਜ!।

**ਅਰਥ :** ਹੇ ਜਾਤ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਗੋਤ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਮਜ਼ਹਬ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਅਸਚਰਜ (ਰੂਪ) ਵਾਲੇ ! ਤੈਨੂੰ ਨਮਸਕਾਰ ਹੈ।੧੭।

**ਅੰਦੇਸੰ ਅਦੇਸੇ ॥ ਨਮਸਤੰ ਅਭੇਸੇ ॥**
**ਨਮਸਤੰ ਨ੍ਰਿਧਾਮੇ ॥ ਨਮਸਤੰ ਨ੍ਰਿਬਾਮੇ ॥੧੮॥**

ਉਚਾਰਨ ਸੇਧ

'ਨਿਰਧਾਮੇ ਤੇ ਨਿਰਬਾਮੇ' ਉਚਾਰਨ ਅਸ਼ੁੱਧ ਹੈ। 'ਿ' ਅਧੇ ਰਾਰੇ ਨਾਲ ਬੋਲਣੀ ਹੈ।

**ਪਦ ਅਰਥ :** ਅੰਦੇਸੰ-ਨਮਸਕਾਰ ਹੈ। ਅਦੇਸੇ-ਦੇਸ ਤੋਂ ਰਹਿਤ। ਅਭੇਸੇ-ਹੇ ਭੇਸ (ਪਹਿਰਾਵੇ) ਤੋਂ ਰਹਿਤ। ਨ੍ਰਿਧਾਮੇ-ਹੇ ਘਰ ਤੋਂ ਰਹਿਤ। ਨ੍ਰਿਬਾਮੇ-ਹੇ ਇਸਤਰੀ ਤੋਂ ਰਹਿਤ।

**ਅਰਥ :** ਹੇ ਦੇਸ਼ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਭੇਸ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਘਰ ਤੋਂ ਰਹਿਤ !ਤੈਨੂੰ ਨਮਸਕਾਰ ਹੈ। ਹੇ ਇਸਤਰੀ ਤੋਂ ਰਹਿਤ! ਤੈਨੂੰ ਨਮਸਕਾਰ ਹੈ।੧੮।

**ਨਮੋ ਸਰਬ ਕਾਲੇ ॥ ਨਮੋ ਸਰਬ ਦਿਆਲੇ ॥**
**ਨਮੋ ਸਰਬ ਰੂਪੇ ॥ ਨਮੋ ਸਰਬ ਭੂਪੇ ॥੧੯॥**

**ਪਦ ਅਰਥ :** ਭੂਪੇ-ਰਾਜੇ।

**ਅਰਥ :** ਹੇ ਸਭ ਦਾ ਨਾਸ਼ ਕਰਨ ਵਾਲੇ! ਤੈਨੂੰ ਨਮਸਕਾਰ ਹੈ। ਹੇ ਸਭ ਤੇ ਦਇਆ ਕਰਨ ਵਾਲੇ ! ਤੈਨੂੰ ਨਮਸਕਾਰ ਹੈ। ਹੇ ਸਭ ਦੇ ਰੂਪ (ਸਰਬ ਵਿਆਪੀ)! ਤੈਨੂੰ ਨਮਸਕਾਰ ਹੈ। ਹੇ ਸਭ ਦੇ ਰਾਜੇ! ਤੈਨੂੰ ਨਮਸਕਾਰ ਹੈ।੧੯।

**ਨਮੋ ਸਰਬ ਖਾਪੇ ॥ ਨਮੋ ਸਰਬ ਥਾਪੇ ॥**
**ਨਮੋ ਸਰਬ ਕਾਲੇ ॥ ਨਮੋ ਸਰਬ ਪਾਲੇ ॥੨੦॥**

---

*'ਨਮਸਤਸਤ' ਸ਼ਬਦ ਦੀ ਸੰਧੀ 'ਨਮਸ+ਤ+ਅਸਤੁ' ਹੈ।ਨਮਸ=ਨਮਸਕਾਰ, ਤ=ਤੈਨੂੰ, ਅਸਤੁ=ਹੈ। ਇਸ ਸ਼ਬਦ ਦੀ ਵਰਤੋਂ ਛੰਦ ਨੰਬਰ 17, 21, 23, 26, 61 ਵਿਚ ਵੀ ਕੀਤੀ ਹੋਈ ਮਿਲਦੀ ਹੈ। ਸੋ, ਇਸ ਦਾ ਉਚਾਰਨ 'ਨਮਸਤ ਸਤ' ਜਾਂ 'ਨਮਸਤ ਅਸਤ' ਕਰਨਾ ਠੀਕ ਨਹੀਂ ਹੈ। ਇਹ ਜੁੜਤ ਰੂਪ ਵਿਚ 'ਨਮਸਤਸਤ' ਹੀ ਉਚਾਰਨਾ ਹੈ।

ਪਦ ਅਰਥ :ਖਾਪੇ-ਹੇ ਨਾਸ ਕਰਨ ਵਾਲੇ!। ਥਾਪੇ-ਹੇ ਬਨਾਉਣ ਵਾਲੇ!।
ਅਰਥ : ਹੇ ਸਭ ਦਾ ਨਾਸ਼ ਕਰਨ ਵਾਲੇ ! (ਤੈਨੂੰ) ਨਮਸਕਾਰ ਹੈ। ਹੇ ਸਭ ਨੂੰ ਬਣਾਉਣ ਵਾਲੇ! ਤੈਨੂੰ ਨਮਸਕਾਰ ਹੈ। ਹੇ ਸਭ ਨੂੰ ਮਾਰਨ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਸਭ ਨੂੰ ਪਾਲਣ ਵਾਲੇ! (ਤੈਨੂੰ) ਨਮਸਕਾਰ ਹੈ।੨੦।

**ਨਮਸਤਸਤੁ ਦੇਵੈ ॥ ਨਮਸਤੰ ਅਭੇਵੈ ॥**
**ਨਮਸਤੰ ਅਜਨਮੇ ॥ ਨਮਸਤੰ ਸੁਬਨਮੇ ॥੨੧॥**

ਪਦ ਅਰਥ : ਦੇਵੈ-ਹੇ ਪ੍ਰਕਾਸ਼ਮਾਨ!। ਸੁਬਨਮੇ-ਹੇ ਸੰਸਾਰ ਰੂਪ ਸੰਤਾਨ ਵਾਲੇ!।
ਅਰਥ: ਹੇ ਪ੍ਰਕਾਸ਼ਮਾਨ! ਤੈਨੂੰ ਨਮਸਕਾਰ ਹੈ। ਹੇ ਭੇਦ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਜਨਮ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਸੰਸਾਰ ਰੂਪ ਸੰਤਾਨ ਵਾਲੇ ! ਤੈਨੂੰ ਨਮਸਕਾਰ ਹੈ।੨੧।

**ਨਮੋ ਸਰਬ ਗਉਨੇ ॥ ਨਮੋ ਸਰਬ ਭਉਨੇ ॥**
**ਨਮੋ ਸਰਬ ਰੰਗੇ ॥ ਨਮੋ ਸਰਬ ਭੰਗੇ ॥੨੨॥**

ਪਦ ਅਰਥ : ਗਉਨੇ-ਹੇ ਵਿਆਪਕ। ਭਉਨੇ-ਹੇ ਘਰ (ਭਾਵ ਸਭ ਹਿਰਦਿਆਂ ਵਿਚ ਵਸਣ) ਵਾਲੇ!। ਰੰਗੇ-ਹੇ ਰੰਗਾਂ ਵਾਲੇ!। ਭੰਗੇ-ਹੇ ਨਾਸ਼ ਕਰਨ ਵਾਲੇ!।
ਅਰਥ : ਹੇ (ਸਰਬ) ਵਿਆਪਕ ! ਤੈਨੂੰ ਨਮਸਕਾਰ ਹੈ। ਹੇ ਸਭ ਘਰਾਂ (ਹਿਰਦਿਆਂ) ਵਿਚ (ਵਸਣ ਵਾਲੇ)! ਤੈਨੂੰ ਨਮਸਕਾਰ ਹੈ। ਹੇ ਸਭ ਰੰਗਾਂ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਸਭ ਦਾ ਨਾਸ਼ ਕਰਨ ਵਾਲੇ! ਤੈਨੂੰ ਨਮਸਕਾਰ ਹੈ।੨੨।

**ਨਮੋ ਕਾਲ ਕਾਲੇ ॥ ਨਮਸਤਸਤੁ ਦਿਆਲੇ ॥**
**ਨਮਸਤੰ ਅਬਰਨੇ ॥ ਨਮਸਤੰ ਅਮਰਨੇ ॥੨੩॥**

ਪਦ ਅਰਥ : ਕਾਲ ਕਾਲੇ-ਮੌਤ ਦਾ ਕਾਲ ਕਰਨ ਵਾਲੇ (ਮਹਾਂ ਕਾਲ)। ਅਬਰਨੇ-ਰੰਗ ਤੋਂ ਰਹਿਤ। ਅਮਰਨੇ-ਮੌਤ ਤੋਂ ਰਹਿਤ।
ਅਰਥ : ਹੇ ਕਾਲ ਦਾ ਨਾਸ਼ ਕਰਨ ਵਾਲੇ ! (ਤੈਨੂੰ) ਨਮਸਕਾਰ ਹੈ। ਹੇ ਦਿਆਲੂ (ਨਿਰੰਕਾਰ) ! ਤੈਨੂੰ ਨਮਸਕਾਰ ਹੈ। ਹੇ ਰੰਗਾਂ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਮੌਤ ਤੋਂ ਰਹਿਤ ! ਤੈਨੂੰ ਨਮਸਕਾਰ ਹੈ।੨੩।

**ਨਮਸਤੰ ਜਰਾਰੰ ॥ ਨਮਸਤੰ ਕ੍ਰਿਤਾਰੰ ॥**
**ਨਮੋ ਸਰਬ ਧੰਧੇ ॥ ਨਮੋ ਸਤ ਅਬੰਧੇ ॥੨੪॥**

ਪਦ ਅਰਥ : ਜਰਾਰੰ-ਹੇ ਬੁਢੇਪੇ ਦੇ ਵੇਰੀ!। ਕ੍ਰਿਤਾਰੰ-ਹੇ ਕਰਮਨਾਸ਼ਕ!। ਸਤ-ਹੇ ਸੱਚ ਸਰੂਪ। ਅਬੰਧੇ-ਹੇ ਬੰਧਨਾਂ ਤੋਂ ਰਹਿਤ!।
ਅਰਥ : ਹੇ ਬੁਢੇਪੇ ਦੇ ਵੈਰੀ ! ਤੈਨੂੰ ਨਮਸਕਾਰ ਹੈ। ਹੇ ਕਰਮਨਾਸ਼ਕ ! ਤੈਨੂੰ ਨਮਸਕਾਰ ਹੈ। ਹੇ ਸਭ ਧੰਧ ਪਸਾਰੇ ਵਾਲੇ ! (ਤੈਨੂੰ) ਨਮਸਕਾਰ ਹੈ। ਹੇ ਬੰਧਨ ਤੋਂ ਰਹਿਤ ! (ਤੈਨੂੰ) ਨਮਸਕਾਰ ਹੈ।੨੪।

ਨਮਸਤੰ ਨ੍ਰਿਸਾਕੇ ॥ ਨਮਸਤੰ ਨ੍ਰਿਬਾਕੇ ॥
ਨਮਸਤੰ ਰਹੀਮੇ ॥ ਨਮਸਤੰ ਕਰੀਮੇ ॥੨੫॥

**ਪਦ ਅਰਥ :** ਨ੍ਰਿਸਾਕੇ-ਹੇ ਸਾਕਾਂ (ਸਬੰਧੀਆਂ) ਤੋਂ ਰਹਿਤ। ਨ੍ਰਿਬਾਕੇ-ਹੇ ਡਰ ਤੋਂ ਰਹਿਤ!। ਰਹੀਮੇ-ਹੇ ਰਹਿਤ (ਤਰਸ) ਕਰਨ ਵਾਲੇ!। ਕਰੀਮੇ-ਹੇ ਬਖ਼ਸ਼ਿਸ਼ ਕਰਨ ਵਾਲੇ! (ਬਖ਼ਸ਼ਿੰਦ)।

**ਅਰਥ :** ਹੇ ਸਾਕ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਡਰ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਰਹਿਮ (ਤਰਸ) ਕਰਨ ਵਾਲੇ ! ਤੈਨੂੰ ਨਮਸਕਾਰ ਹੈ। ਹੇ ਬਖ਼ਸ਼ਿੰਦ ਤੈਨੂੰ ਨਮਸਕਾਰ ਹੈ।੨੫।

ਨਮਸਤੰ ਅਨੰਤੇ ॥ ਨਮਸਤੰ ਮਹੰਤੇ ॥
ਨਮਸਤਸਤੁ ਰਾਗੇ ॥ ਨਮਸਤੰ ਸੁਹਾਗੇ ॥੨੬॥

**ਪਦ ਅਰਥ :** ਅਨੰਤੇ-ਹੇ ਅੰਤ ਤੋਂ ਰਹਿਤ!। ਮਹੰਤੇ-ਹੇ ਮਹਾਨ (ਪੂਜਣ ਯੋਗ)!। ਰਾਗੇ-ਹੇ ਪ੍ਰੇਮ ਕਰਨ ਵਾਲੇ!। ਸੁਹਾਗੇ-ਹੇ ਸ਼ੋਭਾ ਵਾਲੇ!।

**ਅਰਥ :** ਹੇ ਅੰਤ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਮਹਾਨ (ਪੂਜਣ ਯੋਗ) ਤੈਨੂੰ ਨਮਸਕਾਰ ਹੈ। ਹੇ ਪ੍ਰੇਮ ਕਰਨ ਵਾਲੇ ! ਤੈਨੂੰ ਨਮਸਕਾਰ ਹੈ। ਹੇ ਸ਼ੋਭਾ ਵਾਲੇ ! ਤੈਨੂੰ ਨਮਸਕਾਰ ਹੈ।੨੬।

ਨਮੋ ਸਰਬ ਸੋਖੰ ॥ ਨਮੋ ਸਰਬ ਪੋਖੰ ॥
ਨਮੋ ਸਰਬ ਕਰਤਾ ॥ ਨਮੋ ਸਰਬ ਹਰਤਾ ॥੨੭॥

**ਪਦ ਅਰਥ :** ਸੋਖੰ-ਹੇ ਸੁਕਾਉਣ ਵਾਲੇ!। ਪੋਖੰ-ਹੇ ਭਰਨ (ਪਾਲਣ ਪੋਸਣ) ਵਾਲੇ!। ਹਰਤਾ-ਹੇ ਨਾਸ਼ ਕਰਨ ਵਾਲੇ!।

**ਅਰਥ :** ਹੇ ਸਭ ਨੂੰ ਸੁਕਾਉਣ ਵਾਲੇ ! (ਤੈਨੂੰ) ਨਮਸਕਾਰ ਹੈ। ਹੇ ਸਭ ਨੂੰ ਪਾਲਣ ਵਾਲੇ ! (ਤੈਨੂੰ) ਨਮਸਕਾਰ ਹੈ। ਹੇ ਸਭ ਨੂੰ (ਪੈਦਾ) ਕਰਨ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਸਭ ਨੂੰ ਨਾਸ਼ ਕਰਨ ਵਾਲੇ ! (ਤੈਨੂੰ) ਨਮਸਕਾਰ ਹੈ।੨੭।

ਨਮੋ ਜੋਗ ਜੋਗੇ ॥ ਨਮੋ ਭੋਗ ਭੋਗੇ॥
ਨਮੋ ਸਰਬ ਦਿਆਲੇ ॥ ਨਮੋ ਸਰਬ ਪਾਲੇ ॥ ੨੮ ॥

**ਅਰਥ:** ਹੇ ਜੋਗੀਆਂ ਦੇ ਜੋਗੀ! (ਤੈਨੂੰ) ਨਮਸਕਾਰ ਹੈ। ਹੇ ਭੋਗੀਆਂ ਦੇ ਭੋਗੀ! (ਤੈਨੂੰ) ਨਮਸਕਾਰ ਹੈ। ਹੇ ਸਭ ਦੇ ਦਿਆਲੂ! (ਤੈਨੂੰ) ਨਮਸਕਾਰ ਹੈ। ਹੇ ਸਭ ਦੇ ਪਾਲਕ! (ਤੈਨੂੰ) ਨਮਸਕਾਰ ਹੈ।੨੮।

## ਚਾਚਰੀ ਛੰਦ* ॥ ਤ੍ਵ ਪ੍ਰਸਾਦਿ ॥

ਅਰੂਪ ਹੈਂ॥ ਅਨੂਪ ਹੈਂ॥ ਅਜੂਅ ਹੈਂ॥ ਅਭੂਅ ਹੈਂ॥੨੯॥

---

*'ਗੁਰ ਛੰਦ ਦਿਵਾਕਰ' ਵਿੱਚ ਚਾਚਰੀ ਛੰਦ ਦੀ ਚਾਲ ਹੇਠ ਲਿਖੇ ਅਨੁਸਾਰ ਦਿੱਤੀ ਗਈ ਹੈ। ਇਸ ਦੇ ਲੱਛਣ-ਚਾਰ ਚਰਣ, ਪ੍ਰਤਿ ਚਰਣ ਲ.ਗ. ਭਾਵ 'ਲਘੂ ਗੁਰੂ ਲਘੂ ਗੁਰੂ' (ISLS) । ਇਸ ਦੇ ਤਿੰਨ ਰੂਪ ਹਨ। ਵੇਖੋ ਪੰਜਾਬੀ ਮਹਾਨ ਕੋਸ਼ ਪੰਨਾ 345।

### ਉਚਾਰਨ ਸੇਧ

ਫੁਟਕਲ : ਵਰਤਮਾਨ ਗੁਟਕਿਆਂ ਵਿਚ 'ਅਜੁ ਹੈਂ ॥ ਅਭੂ ਹੈਂ॥' ਪਾਠ ਦਰਜ ਹੈ ਪਰ ਕਈ ਪੁਰਾਤਨ ਗੁਟਕਿਆਂ ਤੇ ਬੀੜਾਂ ਵਿਚ 'ਅਜੂਪ ਹੈਂ॥ ਅਭੂਪ ਹੈਂ॥' ਸ਼ਬਦ ਸਰੂਪ ਅੰਕਿਤ ਹਨ। ਛੰਦ ਦੀ ਚਾਲ ਅਨੁਸਾਰ 'ਅਜੁ' ਤੇ 'ਅਭੂ' ਨਾਲ ਮਾਤ੍ਰਾ ਦੀ ਗਿਣਤੀ ਵਿਚ ਫ਼ਰਕ ਪੈਂਦਾ ਹੈ। ਦਮਦਮੀ ਟਕਸਾਲ ਵਾਲੇ 'ਅਜੂਪ ਹੈਂ॥ ਅਭੂਪ ਹੈਂ॥' ਪਾਠ ਨੂੰ ਸ਼ੁੱਧ ਮੰਨਦੇ ਹਨ। ਗੁਰਸਿਖਾਂ ਦਾ ਨਿਤਨੇਮ (ਗੁਟਕਾ) ਜੋ ਭਾ. ਕਾਨ੍ਹ ਸਿੰਘ ਦੇ ਨਾਮ ਨਾਲ ਪ੍ਰਸਿਧ ਹੈ ਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀ ਲਾਇਬ੍ਰੇਰੀ ਵਿਚ ਮੌਜੂਦ ਹੈ, ਵਿਚ 'ਅਜੂਪ ਹੈਂ॥ ਅਭੂਪ ਹੈਂ॥' ਸਰੂਪ ਅੰਕਿਤ ਹਨ। 'ਗੁਰ ਗਿਰਾ ਸਾਰ' ਗੁਟਕੇ ਵਿਚ ਇਸੇ ਤਰ੍ਹਾਂ ਪਾਠ ਹੈ। ਪਰ 'ਮਹਾਨ ਕੋਸ਼' ਅਤੇ ਆਮ ਗੁਟਕਿਆਂ ਵਿਚ 'ਅਜੁ ਅਭੂ' ਪਾਠ ਸਰੂਪ ਦਰਜ ਹੈ। ਇਸ ਤਰ੍ਹਾਂ ਪਿੰਗਲ ਅਨੁਸਾਰ ਛੰਦ ਦੀ ਮਾਤ੍ਰਕ ਗਿਣਤੀ ਪੂਰੀ ਨਹੀਂ ਹੁੰਦੀ। ਕੁਝ ਵਿਦਵਾਨਾਂ ਨੇ 'ਅ' ਦਾ ਪ੍ਰਯੋਗ ਕਰਕੇ 'ਅਜੂਅ ਅਭੂਅ' ਪਾਠ ਕੀਤਾ ਹੈ ਜਿਸ ਨਾਲ ਮਾਤ੍ਰਾ ਦੀ ਗਿਣਤੀ ਠੀਕ ਬੈਠਦੀ ਹੈ।

**ਪਦ ਅਰਥ :** ਅਜੂਅ-ਜਨਮ ਤੋਂ ਰਹਿਤ। ਅਭੂਅ-ਉਤਪਤੀ ਤੋਂ ਰਹਿਤ।

**ਅਰਥ :** (ਤੂੰ) ਸ਼ਕਲ ਤੋਂ ਰਹਿਤ ਹੈਂ। (ਤੂੰ) ਉਪਮਾ ਤੋਂ ਪਰੇ (ਭਾਵ ਅਤੀ ਸੁੰਦਰ) ਹੈਂ। (ਤੂੰ) ਜਨਮ ਤੋਂ ਰਹਿਤ ਹੈਂ। (ਤੂੰ) ਉਤਪਤੀ ਤੋਂ ਰਹਿਤ ਹੈਂ।੨੯।

**ਅਲੇਖ ਹੈਂ॥ ਅਭੇਖ ਹੈਂ॥ ਅਨਾਮ ਹੈਂ॥ ਅਕਾਮ ਹੈਂ॥੩੦॥**

**ਪਦ ਅਰਥ :** ਅਕਾਮ-ਕਾਮਨਾ ਤੋਂ ਰਹਿਤ।

**ਅਰਥ :** (ਤੂੰ) ਲੇਖ ਤੋਂ ਰਹਿਤ ਹੈਂ (ਤੂੰ) ਵੇਸ ਤੋਂ ਰਹਿਤ ਹੈਂ। (ਤੂੰ) ਨਾਮ ਤੋਂ ਰਹਿਤ ਹੈਂ। (ਤੂੰ) ਕਾਮਨਾ ਤੋਂ ਰਹਿਤ ਹੈਂ।੩੦।

**ਅਧੇਯ ਹੈਂ॥ ਅਭੇਯ ਹੈਂ॥ ਅਜੀਤ ਹੈਂ॥ ਅਭੀਤ ਹੈਂ॥੩੧॥**

### ਉਚਾਰਨ ਸੇਧ

ਫੁਟਕਲ : ਪੁਰਾਤਨ ਗੁਟਕਿਆਂ ਅਨੁਸਾਰ ਛੰਦ : ੩੧ ਵਿਚ 'ਅਧੇਯ, ਅਭੇਯ' ਰੂਪ 'ਯ' ਸਹਿਤ ਹਨ। ਪਰ ਨਵੀਨ ਗੁਟਕਿਆਂ ਵਿਚ 'ਅਧੇ ਅਭੇ' ਸਰੂਪ ਹਨ। ਛੰਦ ਦੀ ਮਾਤ੍ਰਾ ਪੂਰੀ ਕਰਨ ਲਈ 'ਯ' ਦਾ ਹੋਣਾ ਜਰੂਰੀ ਹੈ। 'ਯ' ਉਚਾਰਨ ਲੰਮਾ ਕਰਨ ਲਈ ਵਰਤਿਆ ਜਾਂਦਾ ਹੈ।

**ਪਦ ਅਰਥ :** ਅਧੇਯ-ਧਿਆਨ ਰਹਿਤ। ਅਭੇਯ-ਭੇਦ ਰਹਿਤ। ਅਭੀਤ-ਭੈ ਰਹਿਤ।

**ਅਰਥ :** (ਤੂੰ) ਧਿਆਨ ਤੋਂ ਰਹਿਤ ਹੈਂ। (ਤੂੰ) ਭੇਦ ਤੋਂ ਰਹਿਤ ਹੈਂ। (ਤੂੰ) ਜਿੱਤਣ ਤੋਂ ਰਹਿਤ ਹੈਂ। (ਤੂੰ) ਡਰ ਤੋਂ ਰਹਿਤ ਹੈਂ।੩੧।

**ਤ੍ਰਿਮਾਨ ਹੈਂ ॥ ਨਿਧਾਨ ਹੈਂ ॥**
**ਤ੍ਰਿਬਰਗ ਹੈਂ ॥ ਅਸਰਗ ਹੈਂ॥੩੨॥**

### ਉਚਾਰਨ ਸੇਧ

ਫੁਟਕਲ : ਛੰਦ ਨੰਬਰ 32 ਵਿਚ ਤ੍ਰਿਮਾਨ, 37 ਵਿਚ ਨ੍ਰਿਬੂਝ, 39 ਵਿਚ ਨ੍ਰਿਸ੍ਰੀਕ ਅਤੇ ਨ੍ਰਿਲੰਭ ਦਾ ਉਚਾਰਨ ਉਸੇ ਤਰ੍ਹਾਂ ਕਰਨਾ ਹੈ, ਜਿਵੇਂ ਪਿਛੇ ਛੰਦ ਨੰਬਰ 10 ਤੋਂ 25 ਵਿਚ

ਦਸਿਆ ਗਿਆ ਹੈ।

ਪਦ ਅਰਥ : ਤ੍ਰਿਮਾਨ-ਤਿੰਨਾਂ ਲੋਕਾਂ ਵਿਚ ਮਾਨਨੀਕ। ਤ੍ਰਿਬਰਗ-ਤ੍ਰੈ ਗੁਣੀ ਸੰਸਾਰ ਦਾ ਕਰਤਾ। ਅਸਰਗ-ਸਿਰਜਨਾ ਤੋਂ ਰਹਿਤ।

**ਅਰਥ : (ਤੂੰ) ਤਿੰਨਾਂ ਲੋਕਾਂ ਵਿੱਚ ਮਾਨਨੀਕ ਹੈਂ। (ਤੂੰ) ਨਿਧੀਆਂ ਦਾ ਖ਼ਜ਼ਾਨਾ ਹੈਂ। (ਤੂੰ) ਤ੍ਰੈਲੋਕ ਦਾ (ਕਰਤਾ ਹੈਂ)। (ਤੂੰ) ਸਾਜਨਾ ਤੋਂ ਰਹਿਤ ਹੈਂ।੩੨।**

## ਅਨੀਲ ਹੈਂ॥ ਅਨਾਦਿ ਹੈਂ॥ ਅਜੇਯ ਹੈਂ॥ ਅਜਾਦਿ ਹੈਂ॥੩੩॥

### ਉਚਾਰਨ ਸੇਧ

ਫੁਟਕਲ : ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ, ਵਿਚ ਉਪਲਬਧ ਹੱਥ ਲਿਖਤੀ ਦਸਮ ਗ੍ਰੰਥ ਦੀਆਂ ਬੀੜਾਂ ਜਿਨ੍ਹਾਂ ਉਤੇ ਸੰਮਤ 1775 ਤੇ 1846 ਲਿਖਿਆ ਹੋਇਆ ਹੈ, ਵਿੱਚ 'ਅਨਾਦ' ਤੇ 'ਅਜਾਦ' ਸਰੂਪ ਹੈ, ਪਰ ਅਜੋਕੇ ਗੁਟਕਿਆਂ ਵਿਚ 'ਅਨਾਦਿ' ਤੇ 'ਅਜਾਦਿ' ਸਰੂਪ ਪ੍ਰਕਾਸ਼ਤ ਹੋ ਰਿਹਾ ਹੈ ਜੋ ਕਿ ਠੀਕ ਹਨ।

ਪਦ ਅਰਥ : ਅਨੀਲ-ਰੰਗ ਰੂਪ ਤੋਂ ਰਹਿਤ। ਅਨਾਦਿ-ਨਾਦ ਤੋਂ ਰਹਿਤ। ਅਜੇਯ-ਅਜਿੱਤ। ਅਜਾਦਿ-ਅਜ਼ਾਦ, ਸੁਤੰਤਰ।

**ਅਰਥ : (ਤੂੰ) ਰੰਗ ਤੋਂ ਰਹਿਤ ਹੈਂ। (ਤੂੰ) ਨਾਦ ਤੋਂ ਰਹਿਤ ਹੈਂ। ਤੂੰ ਅਜਿੱਤ ਹੈਂ। ਤੂੰ ਸੁਤੰਤਰ ਹੈਂ।੩੩।**

## ਅਜਨਮ ਹੈਂ ॥ ਅਬਰਨ ਹੈਂ ॥
## ਅਭੂਤ ਹੈਂ ॥ ਅਭਰਨ ਹੈਂ ॥੩੪॥

ਪਦ ਅਰਥ : ਅਬਰਨ-ਵਰਨ ਆਸ਼ਰਮ ਤੋਂ ਰਹਿਤ। ਅਭੂਤ-ਤੱਤਾਂ ਤੋਂ ਰਹਿਤ। ਅਭਰਨ-ਭਰਨ (ਪਾਲਣ ਪੋਸਣ) ਤੋਂ ਰਹਿਤ।

**ਅਰਥ : (ਤੂੰ) ਜਨਮ ਤੋਂ ਰਹਿਤ ਹੈਂ। (ਤੂੰ) ਵਰਨ ਆਸ਼ਰਮ ਤੋਂ ਰਹਿਤ ਹੈਂ। (ਤੂੰ) ਤੱਤਾਂ ਤੋਂ ਰਹਿਤ ਹੈਂ। (ਤੂੰ) ਪਾਲਣ ਪੋਸਣ ਤੋਂ ਰਹਿਤ ਹੈਂ।੩੪।**

## ਅਗੰਜ ਹੈਂ॥ ਅਭੰਜ ਹੈਂ॥ ਅਝੂਝ ਹੈਂ॥ ਅਝੰਝ ਹੈਂ॥੩੫॥

ਪਦ ਅਰਥ : ਅਗੰਜ-ਨਾਸ਼ ਤੋਂ ਰਹਿਤ। ਅਭੰਜ-ਭਜਣ ਟੁੱਟਣ ਤੋਂ ਰਹਿਤ। ਅਝੂਝ-ਜੂਝਣ ਤੋਂ ਰਹਿਤ। ਅਝੰਝ-ਝਗੜੇ ਝੇੜਿਆਂ ਤੋਂ ਰਹਿਤ।

**ਅਰਥ : (ਤੂੰ) ਟੁੱਟਣ ਤੋਂ ਰਹਿਤ ਹੈਂ (ਭਾਵ ਤੇਰੇ ਟੁਕੜੇ ਨਹੀਂ ਹੋ ਸਕਦੇ)। (ਤੂੰ) ਭੰਨਣ ਤੋਂ ਰਹਿਤ ਹੈਂ। (ਤੂੰ) ਜੂਝਣ ਤੋਂ ਰਹਿਤ ਹੈਂ। (ਤੂੰ) ਝਗੜਿਆਂ ਝੇੜਿਆਂ ਤੋਂ ਰਹਿਤ ਹੈਂ।੩੫।**

## ਅਮੀਕ ਹੈਂ॥ ਰਫੀਕ ਹੈਂ॥ ਅਧੰਧ ਹੈਂ॥ ਅਬੰਧ ਹੈਂ॥੩੬॥

ਪਦ ਅਰਥ : ਅਮੀਕ-ਡੂੰਘਾ, ਗੰਭੀਰ। ਰਫੀਕ-ਪਿਆਰਾ, ਪ੍ਰੇਮੀ। ਅਧੰਧ-ਧੰਧਿਆਂ ਤੋਂ ਰਹਿਤ। ਅਬੰਧ-ਬੰਧਨਾਂ ਤੋਂ ਰਹਿਤ।

**ਅਰਥ : (ਤੂੰ) ਡੂੰਘਾ ਹੈਂ। (ਤੂੰ) ਪਿਆਰਾ ਹੈਂ। (ਤੂੰ) ਧੰਧਿਆਂ ਤੋਂ ਰਹਿਤ**

ਹੈਂ। (ਤੂੰ) ਬੰਧਨਾਂ ਤੋਂ ਰਹਿਤ ਹੈਂ।੩੬।

**ਨ੍ਰਿਬੂਝ ਹੈਂ॥ ਅਸੂਝ ਹੈਂ॥ ਅਕਾਲ ਹੈਂ॥ ਅਜਾਲ ਹੈਂ॥੩੭॥**

**ਪਦ ਅਰਥ :** ਨ੍ਰਿਬੂਝ-ਬੁਝਣ ਤੋਂ ਪਰੇ। ਅਸੂਝ-ਸਮਝਣ ਤੋਂ ਪਰੇ। ਅਜਾਲ-ਜਾਲ ਤੋਂ ਤੋਂ ਰਹਿਤ।

**ਅਰਥ :** (ਤੂੰ) ਬੁੱਝਣ ਤੋਂ ਪਰੇ ਹੈਂ। (ਤੂੰ) ਸਮਝਣ ਤੋਂ ਪਰੇ ਹੈਂ। (ਤੂੰ) ਮੌਤ ਤੋਂ ਰਹਿਤ ਹੈਂ। (ਤੂੰ ਮਾਇਆ ਦੇ ਬੰਧਨ) ਜਾਲ ਤੋਂ ਰਹਿਤ ਹੈਂ।੩੭।

**ਅਲਾਹ ਹੈਂ॥ ਅਜਾਹ ਹੈਂ॥ ਅਨੰਤ ਹੈਂ॥ ਮਹੰਤ ਹੈਂ॥੩੮॥**

**ਪਦ ਅਰਥ :** ਅਲਾਹ-ਲੱਭਣ ਤੋਂ ਰਹਿਤ। ਅਜਾਹ-ਜਗ੍ਹਾ ਤੋਂ ਰਹਿਤ। ਅਨੰਤ-ਬੇਅੰਤ। ਮਹੰਤ-ਵੱਡਾ।

**ਅਰਥ :** (ਤੂੰ) ਲੱਭਣ ਤੋਂ ਰਹਿਤ ਹੈਂ। (ਤੂੰ) ਜਗ੍ਹਾ ਤੋਂ ਰਹਿਤ ਹੈਂ। (ਤੂੰ) ਅੰਤ ਤੋਂ ਰਹਿਤ ਹੈਂ। (ਤੂੰ) ਵੱਡਾ ਹੈਂ।੩੮।

**ਅਲੀਕ ਹੈਂ॥ ਨ੍ਰਿਸ੍ਰੀਕ ਹੈਂ॥ ਨ੍ਰਿਲੰਭ ਹੈਂ॥ ਅਸੰਭ ਹੈਂ॥੩੯॥**

**ਉਚਾਰਨ ਸੇਧ**

**ਫੁਟਕਲ :** 'ਨ੍ਰਿਸੀਕ' ਤੇ 'ਨ੍ਰਿਲੰਭ' ਨੂੰ ਨਿਰਸੀਕ ਤੇ ਨਿਰਲੰਭ ਨਹੀਂ ਉਚਾਰਨਾ। ਸਿਹਾਰੀ ਦਾ ਉਚਾਰਨ ਅਧੇ 'ਰ' ਨਾਲ ਕਰਨਾ ਹੈ। 'ਨਿਰ' ਉਚਾਰਨਾ ਠੀਕ ਨਹੀਂ।

**ਪਦ ਅਰਥ :** ਅਲੀਕ-ਚਿੰਨ੍ਹ ਰਹਿਤ, ਰੇਖਾ ਰਹਿਤ। ਨ੍ਰਿਸ੍ਰੀਕ-ਸ਼ਰੀਕ ਤੋਂ ਬਿਨਾਂ, ਲਾ-ਸ਼ਰੀਕ। ਨ੍ਰਿਲੰਭ-ਆਸਰੇ ਤੋਂ ਰਹਿਤ। ਅਸੰਭ-ਸੈਭੰ, ਸੁਤੇ ਪ੍ਰਕਾਸ਼।

**ਅਰਥ :** (ਤੂੰ) ਚਿੰਨ੍ਹ (ਰੇਖਾ) ਤੋਂ ਰਹਿਤ ਹੈਂ। (ਤੂੰ) ਲਾ-ਸ਼ਰੀਕ ਹੈਂ। (ਤੂੰ) ਆਸਰੇ ਤੋਂ ਰਹਿਤ ਹੈਂ। ਤੂੰ ਸੁਤੇ ਪ੍ਰਕਾਸ਼ ਹੈਂ।੩੯।

**ਅਗੰਮ ਹੈਂ॥ ਅਜੰਮ ਹੈਂ॥ ਅਭੂਤ ਹੈਂ॥ ਅਛੂਤ ਹੈਂ॥੪੦॥**

**ਪਦ ਅਰਥ :** ਅਗੰਮ-ਪਹੁੰਚ ਤੋਂ ਪਰੇ। ਅਜੰਮ-ਜੰਮਣ ਤੋਂ ਰਹਿਤ। ਅਛੂਤ-ਛੂਹਣ ਤੋਂ ਰਹਿਤ।

**ਅਰਥ :** (ਤੂੰ) ਅਪਹੁੰਚ ਹੈਂ। (ਤੂੰ) ਜੰਮਣ ਤੋਂ ਰਹਿਤ ਹੈਂ। (ਤੂੰ) ਤੱਤਾਂ ਤੋਂ ਰਹਿਤ ਹੈਂ। (ਤੂੰ) ਛੂਹਣ ਤੋਂ ਰਹਿਤ ਹੈਂ।੪੦।

**ਅਲੋਕ ਹੈਂ॥ ਅਸੋਕ ਹੈਂ॥ ਅਕਰਮ ਹੈਂ॥ ਅਭਰਮ ਹੈਂ॥੪੧॥**

**ਪਦ ਅਰਥ :** ਅਲੋਕ-ਦਿਸਣ ਤੋਂ ਰਹਿਤ। ਅਸੋਕ-ਸ਼ੋਕ ਤੋਂ ਰਹਿਤ।

**ਅਰਥ :** (ਤੂੰ) ਦਿਸਣ ਤੋਂ ਰਹਿਤ ਹੈਂ। (ਤੂੰ) ਚਿੰਤਾ ਤੋਂ ਰਹਿਤ ਹੈਂ। (ਤੂੰ) ਕਰਮਾਂ ਤੋਂ ਰਹਿਤ ਹੈਂ। (ਤੂੰ) ਭਰਮਾਂ ਤੋਂ ਰਹਿਤ ਹੈਂ।੪੧।

**ਅਜੀਤ ਹੈਂ॥ ਅਭੀਤ ਹੈਂ॥ ਅਬਾਹ ਹੈਂ॥ ਅਗਾਹ ਹੈਂ॥੪੨॥**

**ਪਦ ਅਰਥ :** ਅਬਾਹ-ਸਵਾਰੀ ਤੋਂ ਰਹਿਤ ਅਚੱਲ। ਅਗਾਹ-ਅਥਾਹ।

**ਅਰਥ :** (ਤੂੰ) ਜਿੱਤਿਆ ਨਹੀਂ ਜਾ ਸਕਦਾ। (ਤੂੰ) ਡਰ ਤੋਂ ਰਹਿਤ ਹੈਂ। (ਤੂੰ) ਸਵਾਰੀ ਤੋਂ ਰਹਿਤ, ਭਾਵ ਅਚੱਲ ਹੈਂ (ਭਾਵ ਚਲਾਇਮਾਨ ਨਹੀਂ ਹੈਂ)। (ਤੂੰ) ਅਥਾਹ ਹੈਂ।੪੨।

ਅਮਾਨ ਹੈਂ॥ ਨਿਧਾਨ ਹੈਂ॥ ਅਨੇਕ ਹੈਂ॥ ਫਿਰੇਕ ਹੈਂ॥੪੩॥

ਉਚਾਰਨ ਸੇਧ

ਫੁਟਕਲ : ਗੁਟਕਾ 'ਗੁਰਸਿਖਾਂ ਦਾ ਨਿਤਨੇਮ' ਵਿਚ ਪਾਠ 'ਫਿਰੇਕ' ਇਕੱਠਾ ਹੈ ਜਿਹੜਾ ਕਿ ਛੰਦ ਦੀ ਚਾਲ ਅਨੁਸਾਰ ਠੀਕ ਜਾਪਦਾ ਹੈ। ਕਿਉਂਕਿ ਕਿਸੇ ਤੁਕ ਵਿਚ ਤਿੰਨ ਸ਼ਬਦ ਨਹੀਂ ਆਏ, ਦੋਵੇਂ ਸ਼ਬਦ ਹੀ ਹਨ। ਅਰਥ ਵਿਚ ਕੋਈ ਫ਼ਰਕ ਨਹੀਂ।

ਪਦ ਅਰਥ : ਅਮਾਨ-ਮਾਪ, ਮਿਣਤੀ ਤੋਂ ਰਹਿਤ।

**ਅਰਥ :** (ਤੂੰ) ਮਾਪ ਤੋਂ ਪਰੇ ਹੈਂ। (ਤੂੰ) ਖ਼ਜ਼ਾਨਾ ਹੈਂ। (ਤੂੰ) ਅਣਗਿਣਤ ਹੈਂ। (ਤੂੰ) ਫਿਰ ਵੀ ਇਕ ਹੈਂ।੪੩।

# ਭੁਜੰਗ ਪ੍ਰਯਾਤ ਛੰਦ

ਨਮੋ ਸਰਬ ਮਾਨੇ ॥ ਸਮਸਤੀ ਨਿਧਾਨੇ ॥
ਨਮੋ ਦੇਵ ਦੇਵੇ ॥ ਅਭੇਖੀ ਅਭੇਵੇ ॥੪੪॥

ਪਦ ਅਰਥ : ਸਮਸਤੀ-ਸਾਰੇ। ਦੇਵ ਦੇਵੇ-ਪ੍ਰਕਾਸ਼ ਦਾ ਪ੍ਰਕਾਸ਼ (ਮਹਾਂ ਪ੍ਰਕਾਸ਼ ਰੂਪ)।

**ਅਰਥ :** ਹੇ ਸਭ ਦੇ ਮਾਨਨੀਕ ! (ਤੈਨੂੰ) ਨਮਸਕਾਰ ਹੈ। (ਤੂੰ) ਸਰਬ (ਵਿਸ਼ਵ) ਦਾ ਖ਼ਜ਼ਾਨਾ ਹੈਂ। ਹੇ ਮਹਾਨ ਪ੍ਰਕਾਸ਼ ਰੂਪ (ਤੈਨੂੰ) ਨਮਸਕਾਰ ਹੈ। (ਤੂੰ) ਭੇਖ ਅਤੇ ਭੇਦ ਤੋਂ ਰਹਿਤ ਹੈਂ।੪੪।

ਨਮੋ ਕਾਲ ਕਾਲੇ ॥ ਨਮੋ ਸਰਬ ਪਾਲੇ ॥
ਨਮੋ ਸਰਬ ਗਉਣੇ ॥ ਨਮੋ ਸਰਬ ਭਉਣੇ ॥੪੫॥

ਪਦ ਅਰਥ : ਗਉਣੇ-ਪਹੁੰਚਣ ਵਾਲੇ, ਵਿਆਪਕ। ਭਉਣੇ-ਭਵਨ ਵਾਲੇ (ਹਿਰਦੇ ਰੂਪੀ ਘਰਾਂ ਵਿਚ ਵਸਣ ਵਾਲੇ)।

**ਅਰਥ :** ਹੇ ਮਹਾਂਕਾਲ ! (ਤੇਨੂੰ) ਨਮਸਕਾਰ ਹੈ। ਹੇ ਸਭ ਦੇ ਪਾਲਕ ! (ਤੈਨੂੰ) ਨਮਸਕਾਰ ਹੈ। ਹੇ ਸਭ ਥਾਂ ਵਿਆਪਕ ! (ਤੈਨੂੰ) ਨਮਸਕਾਰ ਹੈ। ਹੇ ਸਭ ਭਵਨਾਂ ਦੇ ਵਾਸੀ ! (ਤੈਨੂੰ) ਨਮਸਕਾਰ ਹੈ।੪੫।

ਅਨੰਗੀ ਅਨਾਥੇ ॥ ਨ੍ਰਿਸੰਗੀ ਪ੍ਰਮਾਥੇ ॥
ਨਮੋ ਭਾਨ ਭਾਨੇ ॥ ਨਮੋ ਮਾਨ ਮਾਨੇ ॥੪੬॥

ਪਦ ਅਰਥ : ਅਨੰਗੀ-ਅੰਗਾਂ ਤੋਂ ਰਹਿਤ। ਅਨਾਥੇ-ਮਾਲਕ ਤੋਂ ਬਿਨਾ। ਨ੍ਰਿਸੰਗੀ-ਸਾਥੀ ਤੋਂ ਰਹਿਤ। ਪ੍ਰਮਾਥੇ-ਚੰਗੀ ਤਰ੍ਹਾਂ ਮੱਥਣ (ਨਾਸ਼ ਕਰਨ) ਵਾਲੇ। ਭਾਨੇ-ਸੂਰਜਾਂ ਦੇ ਸੂਰਜ (ਮਹਾਂ ਤੇਜਵਾਨ)। ਮਾਨੇ-ਮਹਾਂ ਮਾਨੀ।

**ਅਰਥ :** (ਤੂੰ) ਅੰਗਾਂ ਤੋਂ ਰਹਿਤ ਹੈਂ, (ਤੇਰਾ) ਕੋਈ ਮਾਲਕ ਨਹੀਂ ਹੈ। (ਤੂੰ) ਸਾਥੀ ਤੋਂ ਬਿਨਾਂ ਹੈਂ, ਸਭ ਦਾ ਨਾਸ਼ ਕਰਨ ਵਾਲਾ ਹੈਂ। ਹੇ ਸੂਰਜਾਂ ਦੇ ਸੂਰਜ (ਮਹਾਂ ਤੇਜਵਾਨ) ! (ਤੈਨੂੰ) ਨਮਸਕਾਰ ਹੈ। ਹੇ ਮਹਾਂ ਮਾਨੀ ! (ਤੈਨੂੰ) ਨਮਸਕਾਰ ਹੈ।੪੬।

ਨਮੋ ਚੰਦ੍ਰ ਚੰਦ੍ਰੇ ॥ ਨਮੋ ਭਾਨ ਭਾਨੇ ॥

## ਨਮੋ ਗੀਤ ਗੀਤੇ ॥ ਨਮੋ ਤਾਨ ਤਾਨੇ ॥੪੭॥

**ਪਦ ਅਰਥ :** ਚੰਦ੍ਰੇ-ਚੰਦਰਮਾ ਦੇ ਚੰਦਰਮਾ (ਸੀਤਲਤਾ ਤੇ ਸੁੰਦਰਤਾ ਦੇ ਪੁੰਜ)। ਗੀਤੇ-ਗੀਤਾਂ ਦੇ ਗੀਤ(ਸੰਗੀਤ ਰੂਪ)। ਤਾਨੇ-ਸੁਰ ਦੇ ਸੁਰ (ਰਸ ਭਿੰਨੀ ਸੁਰ ਵਾਲੇ, ਮਿਠ ਬੋਲੇ)।

**ਅਰਥ :** ਹੇ ਚੰਦਰਮਾਂ ਦੇ ਚੰਦਰਮਾਂ (ਮਹਾਂ ਸੀਤਲ ਤੇ ਸੁੰਦਰ) ! (ਤੈਨੂੰ) ਨਮਸਕਾਰ ਹੈ। ਹੇ ਪ੍ਰਕਾਸ਼ਮਾਨ ! (ਤੈਨੂੰ) ਨਮਸਕਾਰ ਹੈ। ਹੇ ਗੀਤਾਂ ਦੇ ਗੀਤ ! (ਤੈਨੂੰ) ਨਮਸਕਾਰ ਹੈ। ਹੇ ਸੁਰਾਂ ਦੇ ਸੁਰ (ਭਾਵ ਰਸ-ਭਿੰਨੜੀ ਸੁਰ ਵਾਲੇ ! ਤੈਨੂੰ) ਨਮਸਕਾਰ ਹੈ।੪੭।

## ਨਮੋ ਨ੍ਰਿਤ ਨ੍ਰਿਤੇ ॥ ਨਮੋ ਨਾਦ ਨਾਦੇ ॥
## ਨਮੋ ਪਾਨ ਪਾਨੇ ॥ ਨਮੋ ਬਾਦ ਬਾਦੇ ॥੪੮॥

ਉਚਾਰਨ ਸੇਧ

**ਫੁਟਕਲ :** ਸ਼ਬਦ 'ਨਿਰਤ ਨਿਰਤੇ' ਅਤੇ 'ਨ੍ਰਿਤ ਨ੍ਰਿਤੇ' ਦੋਵੇਂ ਸਰੂਪ ਮਿਲਦੇ ਹਨ ਪਰ ਬਹੁਤ ਗੁਟਕਿਆਂ ਵਿਚ 'ਨ੍ਰਿਤ ਨ੍ਰਿਤੇ' ਸਰੂਪ ਹੈ। ਅਭਿਆਸ ਤੋਂ ਬਿਨਾਂ ਨ੍ਰਿਤ ਨ੍ਰਿਤੇ ਦਾ ਠੀਕ ਉਚਾਰਨ ਕਰਨਾ ਔਖਾ ਹੈ ਪਰ ਸ਼ੁੱਧ ਸਰੂਪ ਇਹੋ ਹੀ ਹੈ।

**ਪਦ ਅਰਥ :** ਨ੍ਰਿਤ ਨ੍ਰਿਤੇ-ਨਾਚਾਂ ਦੇ ਨਾਚਾਰ (ਮਹਾਂ ਨਿਰਤਕਾਰ)। ਨਾਦੇ-ਸ਼ਬਦਾਂ ਦੇ ਸ਼ਬਦ (ਕੀਰਤਨ ਰੂਪ)। ਪਾਨ ਪਾਨੇ-ਹੱਥਾਂ ਦੇ ਹੱਥ (ਭਾਵ ਗ਼ਨੀਮਾ, ਅਧਰਮੀਆਂ ਨੂੰ ਸ਼ਕਤੀ ਦਾ ਕਮਾਲ ਵਿਖਾਉਣ ਵਾਲੇ)। ਬਾਦ ਬਾਦੇ-ਵਾਦਾਂ ਦੇ ਵਾਦ (ਭਾਵ ਕਲਹ ਕਰਤਾ)।

**ਅਰਥ :** ਹੇ ਨਾਚਾਂ ਦੇ ਨਾਚ (ਮਹਾਂ ਨਿਰਤਕਾਰ) ! (ਤੈਨੂੰ) ਨਮਸਕਾਰ ਹੈ। ਹੇ ਸ਼ਬਦਾਂ ਦੇ ਸ਼ਬਦ (ਕੀਰਤਨ ਰੂਪ) (ਤੈਨੂੰ) ਨਮਸਕਾਰ ਹੈ। ਹੇ ਹੱਥਾਂ ਦੇ ਹੱਥ (ਵੱਡੇ ਸ਼ਕਤੀਵਾਨ ! ਤੈਨੂੰ) ਨਮਸਕਾਰ ਹੈ। ਹੇ ਵਾਦਾਂ ਦੇ ਵਾਦ ! (ਕਲਹ ਰੂਪ, ਤੈਨੂੰ) ਨਮਸਕਾਰ ਹੈ।੪੮।

## ਅਨੰਗੀ ਅਨਾਮੇ ॥ ਸਮਸਤੀ ਸਰੂਪੇ ॥
## ਪ੍ਰਭੰਗੀ ਪ੍ਰਮਾਥੇ ॥ ਸਮਸਤੀ ਬਿਭੂਤੇ ॥੪੯॥

**ਪਦ ਅਰਥ :** ਅਨੰਗੀ-ਅੰਗਾਂ ਤੋਂ ਰਹਿਤ। ਅਨਾਮੇ-ਨਾਮ ਤੋਂ ਰਹਿਤ। ਸਮਸਤੀ-ਸਾਰੇ। ਸਰੂਪੇ-ਸਰੂਪਾਂ ਵਾਲੇ। ਪ੍ਰਭੰਗੀ-ਚੰਗੀ ਤਰ੍ਹਾਂ ਨਾਸ਼ ਕਰਨ ਵਾਲੇ। ਪ੍ਰਮਾਥੇ-ਚੰਗੀ ਤਰ੍ਹਾਂ ਮੱਥਣ ਵਾਲੇ। ਬਿਭੂਤੇ-ਸੰਪਦਾ, ਸਿਧੀ ਵਾਲੇ।

**ਅਰਥ :** (ਤੂੰ) ਅੰਗਾਂ ਨਾਮਾਂ ਤੋਂ ਰਹਿਤ ਹੈਂ। (ਤੂੰ) ਸਭ ਦਾ ਸਰੂਪ ਹੈਂ। (ਤੂੰ) ਚੰਗੀ ਤਰ੍ਹਾਂ ਭੰਨਣ ਅਤੇ ਮੱਥਣ (ਨਾਸ਼ ਕਰਨ) ਵਾਲਾ ਹੈਂ। (ਤੂੰ) ਸਭ ਦੀ ਸੰਪਦਾ ਹੈਂ।੪੯।

## ਕਲੰਕੰ ਬਿਨਾਂ ਨੇ ॥ ਕਲੰਕੀ ਸਰੂਪੇ ॥
## ਨਮੋ ਰਾਜ ਰਾਜੇਸ੍ਵਰੰ ॥ ਪਰਮ ਰੂਪੇ ॥੫੦॥

ਉਚਾਰਨ ਸੇਧ

**ਫੁਟਕਲ :** 'ਬਿਨਾਨੇ' ਜੁੜਤ ਰੂਪ ਵਿਚ ਉਚਾਰਨਾ ਅਸ਼ੁੱਧ ਹੈ। ਮਹਾਨ ਕੋਸ਼ ਅਨੁਸਾਰ 'ਭੁਜੰਗ ਪ੍ਰਯਾਤ ਛੰਦ' ਇਕ ਅਜਿਹਾ ਛੰਦ ਹੈ, ਜਿਸ ਵਿਚ ਚਾਰ ਯਗਣ ISS, ISS, ISS, ISS ਹੁੰਦੇ ਹਨ। ਪ੍ਰੰਤੂ ਇਹ ਛੰਦ 'ਜਾਪੁ' ਸਾਹਿਬ ਵਿਚ 'ਅਰਧ ਭੁਜੰਗ' (ਸੰਖਨਾਰੀ) ਦੇ ਰੂਪ ਵਿਚ ਵਰਤਿਆ

ਹੋਇਆ ਮਿਲਦਾ ਹੈ। ਜਿਵੇਂ ਕਿ:-

ਨਮੋ ਰਾਜ ਰਾਜੇ ॥ ਨਮੋ ਸਾਜ ਸਾਜੇ ॥ ਨਮੋ ਸਾਹ ਸਾਹੇ ॥ ਨਮੋ ਮਾਹ ਮਾਹੇ ॥

ਗੁਟਕਾ 'ਪ੍ਰਮਾਣੀਕ ਨਿਤਨੇਮ' ਜਿਹੜਾ ਕਿ ਸ੍ਰੀਮਾਨ ਅਕਾਲ ਕੌਰ ਸਿੰਘ ਨਿਹੰਗ ਜੀ ਨੇ 20 ਚੇਤ ਸੰਮਤ 1981 (24 ਮਾਰਚ 1927) ਨੂੰ ਛਪਵਾਇਆ ਸੀ, ਉਸ ਵਿਚ ਛੰਦ 50 ਤੋਂ 51 ਦਾ ਪਾਠ ਇਉਂ ਦਰਜ ਹੈ:-

ਕਲੰਕੰ ਬਿਨਾ ਨੇ ॥ ਕਲੰਕੀ ਸਰੂਪੇ॥ ਨਮੋ ਰਾਜ ਰਾਜੇਸ੍ਰਰੰ ॥ ਪਰਮ ਰੂਪੇ ॥<br>
ਨਮੋ ਜੋਗ ਜੋਗੇਸ੍ਰਰੰ ॥ ਪਰਮ ਸਿੱਧੇ ॥ ਨਮੋ ਰਾਜ ਰਾਜੇਸ੍ਰਰੰ ॥ ਪਰਮ ਬ੍ਰਿੱਧੇ॥੫੧॥

ਅਕਾਲੀ ਜੀ ਨੇ ਭੀ ਇਹ ਡੰਡੇ ਜਿਵੇਂ ਉਹ ਆਪ ਪਾਠ ਕਰਦੇ ਹੋਣਗੇ, ਉਸ ਤਰ੍ਹਾਂ ਠੀਕ ਪ੍ਰਗਟਾਏ ਹੋਣਗੇ, ਪਰ ਅਸਲੀਅਤ ਇਹ ਹੈ ਕਿ ਇਹ ਡੰਡੇ ਸ੍ਰੀ ਦਸਮ ਗ੍ਰੰਥ ਦੇ ਪੁਰਾਤਨ ਹਥ ਲਿਖਤੀ ਸਰੂਪਾਂ ਵਿਚ ਇਸ ਤਰ੍ਹਾਂ ਨਹੀਂ ਲਗੇ ਹੋਏ। ਸਗੋਂ ਉਸੇ ਤਰ੍ਹਾਂ ਲਗੇ ਹੋਏ ਹਨ ਜਿਵੇਂ ਕਿ ਮੂਲ ਪਾਠ ਵਿਚ ਪਿੱਛੇ ਦਿਤੇ ਹਨ। 'ਕਲੰਕੰ ਬਿਨਾ ਨੇ'ਸੁੱਧ ਪਾਠ ਹੈ, ਪਰ 'ਕਲੰਕੰ ਬਿਨਾਨੇ'ਅਸ਼ੁੱਧ ਹੈ।

ਗਣ ਛੰਦ ਦੋ ਪ੍ਰਕਾਰ ਦੇ ਹੁੰਦੇ ਹਨ। ਇਕ ਵਰਣਕ ਤੇ ਦੂਜਾ ਮਾਤਰਕ। ਵਰਣਕ ਗਣ ਉਹ ਹੁੰਦਾ ਹੈ ਜਿਸ ਵਿਚ ਕੇਵਲ ਅਖਰਾਂ ਦੇ ਇਕ ਜੁੱਟ ਨੂੰ ਗਿਣਿਆ ਜਾਂਦਾ ਹੈ। ਇਸ ਵਿਚ ਲਗਾਂ ਮਾਤਰਾਂ ਜੋ ਅਖਰਾਂ ਨਾਲ ਲਗੀਆਂ ਹੋਈਆਂ ਹੁੰਦੀਆਂ ਹਨ, ਉਹ ਗਿਣਤੀ ਵਿਚ ਨਹੀਂ ਆਉਂਦੀਆਂ ਕੇਵਲ ਅੱਖਰ ਮੁਖ ਰਖੇ ਜਾਂਦੇ ਹਨ। ਗਣ ਛੰਦ ਦੀ ਵਰਤੋਂ ਵਿਸ਼ੇਸ਼ ਕਰਕੇ ਬੀਰ-ਰਸੀ ਰਚਨਾ ਵਿਚ ਕੀਤੀ ਜਾਂਦੀ ਹੈ। ਮਾਤਰ ਗਣ ਉਹ ਹੁੰਦਾ ਹੈ ਜਿਸ ਦੀਆਂ ਦੀਰਘ ਮਾਤਰਾਂ ਤੇ ਅਖਰ ਦੋਵੇਂ ਗਿਣੇ ਜਾਂਦੇ ਹਨ ਜਿਵੇਂ ਚਾਚਰੀ ਛੰਦ ਹੈ।

ਭੁਜੰਗ ਪ੍ਰਯਾਤ ਇਕ ਵਰਣਕ ਗੁਣ ਛੰਦ ਹੈ ਜੋ ਦੋ ਦੋ ਤਿੰਨ ਤਿੰਨ ਜੁੱਟਾਂ ਤੇ ਅਧਾਰਤ ਹੁੰਦਾ ਹੈ। ਇਸ ਦੀਆਂ ਮਾਤਰਾਂ ਕਈ ਵਾਰੀ ਵਧ ਘਟ ਜਾਂਦੀਆਂ ਹਨ। ਕਈ ਅਖਰ ਮੁਹਮਲ ਹੁੰਦੇ ਹਨ ਜੋ ਗਿਣਤੀ ਵਿੱਚ ਨਹੀਂ ਆਉਂਦੇ ਪਰ ਚਾਲ ਵਿਚ ਸਦਾ ਇਕ ਸਾਰਤਾ ਰਹਿੰਦੀ ਹੈ।

ਗਿਆਨੀ ਬੁਧ ਸਿੰਘ ਜੀ ਕੌਮੀ ਕਾਲਜ ਪਟਿਆਲਾ ਵਾਲਿਆਂ ਨਾਲ 'ਭੁਜੰਗ ਪ੍ਰਯਾਤ' ਛੰਦ ਬਾਰੇ ਖੁਲ੍ਹ ਕੇ ਵਿਚਾਰ ਕਰਨ ਮਗਰੋਂ ਇਸ ਨਿਰਣੈ ਤੇ ਪੁਜੇ ਕਿ ਛੰਦ ਨੰਬਰ 50 ਤੇ 61 ਤੋਂ ਜੋ ਡੰਡੇ ਲਗੇ ਹੋਏ ਹਨ, ਠੀਕ ਹਨ। ਪੋਥੀ 'ਦਸ ਗਰੰਥੀ' ਜੋ ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਐਂਡ ਸੰਨਜ਼, ਲਾਹੌਰ ਨੇ ਸੰਨ 1914 ਵਿਚ ਚੌਥੀ ਵਾਰ ਛਾਪੀ। ਉਸ ਵਿਚ ਤੇ ਪੁਰਾਤਨ ਹਥ ਲਿਖਤੀ ਬੀੜਾਂ ਵਿਚ ਡੰਡੇ ਉਸੇ ਤਰ੍ਹਾਂ ਲਗੇ ਹੋਏ ਹਨ ਜਿਵੇਂ ਮੂਲ ਸਰੂਪ ਵਿਚ ਦਿਤੇ ਹਨ।

ਪੁਰਾਤਨ ਵਿਦਵਾਨਾਂ ਨੇ ਆਪਣੇ ਵਲੋਂ ਬਹੁਤ ਸੋਧ ਕੀਤੀ ਹੈ ਪਰ ਛਾਪੇਖ਼ਾਨੇ ਵਾਲਿਆਂ ਨੇ ਇਸ ਪਾਸੇ ਧਿਆਨ ਨਹੀਂ ਦਿੱਤਾ। ਲਿਖਤੀ ਸਰੂਪਾਂ ਦੀ ਵਿਭਿੰਨਤਾ ਨਾਲ ਭੀ ਮਾਤਰਾ ਦੀ ਗਿਣਤੀ ਵਿੱਚ ਫ਼ਰਕ ਪਿਆ ਹੈ।

ਜੇ ਪਖ-ਪਾਤ ਅਤੇ ਨਿਜੀ ਵਾਦ-ਵਿਵਾਦ ਤੋਂ ਉਪਰ ਉਠਕੇ ਉਪਰੋਕਤ ਛੰਦਾਂ ਬਾਰੇ ਨਿਰਣਾ ਕਰੀਏ ਤਾਂ ਪਿੰਗਲ-ਨੇਮਾਂ ਅਨੁਸਾਰ ਡੰਡਿਆਂ ਦਾ ਹੋਣਾ ਅਤਿ ਜ਼ਰੂਰੀ ਹੈ ਕਿਉਂਕਿ ਪਿੰਗਲ ਵਿਚ ਅਰਥ-ਭਾਵ ਨਾਲੋਂ ਛੰਦ-ਚਾਲ ਨੂੰ ਵਧੇਰੇ ਮੁਖ ਰਖਿਆ ਜਾਂਦਾ ਹੈ।

'ਸ੍ਰਰੰ' ਪਦ ਦੀ ਹੋਂਦ ਬਾਰੇ ਸ਼ੰਕਾ ਨਹੀਂ ਕੀਤੀ ਜਾ ਸਕਦੀ। ਜਦੋਂ 'ਸ੍ਰਰ' ਪਦ ਜਿਸਦੇ ਅਰਥ ਮਹਾਨ ਕੋਸ਼ ਵਿੱਚ 'ਉਜਲ, ਸ੍ਰੇਸ਼ਟ' ਦਿਤੇ ਹੋਏ ਹਨ, ਕੀ 'ਸ੍ਰਰ' ਤੋਂ 'ਸ੍ਰਰੰ' ਰੂਪ ਨਹੀਂ ਬਣ ਸਕਦਾ? ਮੂਲ ਧਾਤੂ ਦੋਹਾਂ ਪਦਾਂ ਦਾ ਇਕੋ ਹੀ ਹੈ। ਐਂਗਲੋ ਸੰਸਕ੍ਰਿਤ ਛਾਪੇ ਖ਼ਾਨੇ ਲਾਹੌਰ ਬਜ਼ਾਰ ਅਨਾਰਕਲੀ ਵਿਚ ਕੱਤਕ ਸੰਮਤ 1952 ਵਿਚ ਪ੍ਰਕਾਸ਼ਤ ਹੋਏ ਦਸਮ ਗ੍ਰੰਥ ਵਿਚ 'ਸ੍ਰਰੰ' ਪਾਠ ਹੀ ਦਰਜ ਹੈ। ਨਵੀਨ ਵਿਦਵਾਨਾਂ ਨੇ ਡੰਡੀਆਂ ਕਢ ਕੇ 'ਰਾਜੇਸ੍ਰਰੰ' ਤੇ ਜੋਗੇਸ੍ਰਰੰ ਜੁੜਤ ਰੂਪ ਵਿਚ ਅੰਕਿਤ ਕੀਤਾ ਹੈ। ਵੇਖੋ ਪ੍ਰਮਾਣੀਕ ਨਿਤਨੇਮ ਸਟੀਕ ਜੋ ਅਕਾਲੀ ਕੌਰ ਸਿੰਘ ਜੀ 'ਨਿਹੰਗ' ਨੇ ਸੰਮਤ 1904 ਵਿਚ ਪ੍ਰਕਾਸ਼ਤ ਕਰਵਾਇਆ। ਛੰਦ ਦੀ ਚਾਲ ਕਾਇਮ ਰਖਣ ਲਈ ਇਉਂ ਪਾਠ ਰੂਪਮਾਨ ਕੀਤਾ ਹੈ:-

ਕਲੰਕੰ ਬਿਨਾ ਨੇ ॥ ਕਲੰਕੀ ਸਰੂਪੇ ॥ ਨਮੋ ਰਾਜ ਰਾਜੇਸ੍ਰਰੰ ॥ ਪਰਮ ਰੂਪੇ ॥੫੦॥<br>
ਨਮੋ ਜੋਗੇਸ੍ਰਰੰ ॥ ਪਰਮ ਸਿੱਧੇ ॥ ਨਮੋ ਰਾਜ ਰਾਜੇਸ੍ਰਰੰ ॥ ਪਰਮ ਬ੍ਰਿਧੇ ॥੫੧॥

ਡੰਡੇ ਕਢ ਕੇ ਛੰਦ ਦੀ ਚਾਲ ਤੋੜਨ ਦੀ ਬਜਾਏ ਇਸੇ ਰੂਪ ਨੂੰ ਅਪਨਾਉਣਾ ਬਹੁਤ ਸਿਆਣਪ ਵਾਲੀ ਗਲ ਹੈ। ਇਸੇ ਤਰ੍ਹਾਂ ਛੰਦ ਨੰਬਰ 53 ਤੋਂ 61 ਵਿਚੋਂ ਆਪਣੀ ਮਰਜ਼ੀ ਨਾਲ ਡੰਡੇ ਬਿਲਕੁਲ ਹੀ ਕਢ

ਦੇਣੇ ਵੱਡੀ ਮਨਮਤਿ ਹੈ।

ਜਾਪੁ ਸਾਹਿਬ ਦਾ ਸਭ ਤੋਂ ਪਹਿਲਾਂ ਟੀਕਾ ਉਪਨਿਸ਼ਦ ਆਦਿਕ ਪ੍ਰਮਾਣਾਂ ਸਹਿਤ ਜੋ ਸ. ਗੁਰਦਿਆਲ ਸਿੰਘ ਮਾਨਸ਼ਾਹਯੇ ਨੇ ਕੀਤਾ ਅਤੇ ਉਸ ਨੂੰ ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਐਂਡ ਸੰਨਜ਼ (ਲਾਹੌਰ) ਨੇ ਪ੍ਰਕਾਸ਼ਤ ਕਰਵਾਇਆ, ਉਸ ਵਿਚ ਕੇਵਲ ਛੰਦ ਨੰਬਰ 50 ਤੇ 51 ਵਿਚੋਂ ਡੰਡੇ ਕਢ ਕੇ ਅਰਥ ਕੀਤੇ ਹਨ, ਬਾਕੀ ਸਾਰੇ ਡੰਡੇ ਪੁਰਾਤਨ ਹਥ ਲਿਖਤ ਅਨੁਸਾਰ ਰਹਿਣ ਦਿਤੇ ਹਨ। ਇਸ ਤੋਂ ਇਹ ਸਪਸ਼ਟ ਹੈ ਕਿ ਇਨ੍ਹਾਂ ਪੰਗਤੀਆਂ ਵਿੱਚ ਡੰਡੇ ਹਟਾਉਣ ਦਾ ਵਾਦਵਿਵਾਦ ਪੁਰਾਣਾ ਹੈ। ਇਸ ਵਿਚ ਸੰਦੇਹ ਨਹੀਂ ਕਿ ਅਰਥਾਂ ਦੇ ਅਧਾਰ ਤੇ 'ਰਾਜੇਸ੍ਵਰੰ' ਅਤੇ 'ਜੋਗੇਸ੍ਵਰੰ' ਸ਼ੁੱਧ ਸਰੂਪ ਹਨ ਪਰ 'ਭੁਜੰਗ ਪ੍ਰਯਾਤ ਛੰਦ' ਦੀ ਚਾਲ ਲਈ ਜੋ ਵੰਡ ਕੀਤੀ ਗਈ ਹੈ, ਉਹ ਡੰਡਿਆਂ ਸਹਿਤ ਹੀ ਠੀਕ ਹੈ। ਕਾਵਿ ਵਿਚ ਅਰਥਾਂ ਨਾਲੋਂ ਵੀ ਛੰਦ ਦੀ ਮਾਤ੍ਰਾ ਨੂੰ ਵਿਸ਼ੇਸ਼ ਸਥਾਨ ਦਿੱਤਾ ਜਾਂਦਾ ਹੈ। 'ਕਲੰਕੰ ਬਿਨਾ' ਅਤੇ 'ਨੇਕਲੰਕੀ' ਦੋਹਾਂ ਦੇ ਅਰਥਾਂ ਵਿਚ ਫ਼ਰਕ ਕੀ ਹੋਇਆ? ਅਸਲ ਵਿਚ ਚੰਗੇ ਤੇ ਮੰਦੇ ਸਰੂਪਾਂ ਵਿਚ ਪ੍ਰਭੂ ਆਪ ਹੀ ਵਿਆਪਕ ਹੋ ਰਿਹਾ ਹੈ-"ਗਾਹੇ ਸੂਫ਼ੀ ਗਾਹੇ ਜ਼ਾਹਦ ਗਾਹ ਕਲੰਦਰ ਮੇਸ਼ਵਦ॥ ਰੰਗਹਾਏ ਮੁਖ਼ਤਲਿਫ਼ ਬੁਤੇ ਅਯਾਰਿ ਮਾ॥" (ਦੀਵਾਨ ਗੋਯਾ)।

**ਪਦ ਅਰਥ :** ਕਲੰਕੰ ਬਿਨਾ ਨੇ-ਦਾਗ਼ ਤੋਂ ਰਹਿਤ। ਕਲੰਕੀ-ਦਾਗ਼ ਵਾਲੇ ਰੂਪ ਵਾਲਾ। ਰਾਜ ਰਾਜੇਸ੍ਵਰੰ-ਰਾਜਿਆਂ ਦੇ ਰਾਜੇ। ਰੂਪੇ-ਰੂਪ ਵਾਲੇ।

**ਅਰਥ :** (ਤੂੰ) ਦਾਗ਼ (ਬਦਨਾਮੀ) ਤੋਂ ਰਹਿਤ ਹੈਂ। ਤੂੰ ਦਾਗ਼ ਰੂਪ ਹੈਂ। ਹੇ ਰਾਜਿਆਂ ਦੇ ਰਾਜੇ ! (ਤੈਨੂੰ) ਨਮਸਕਾਰ ਹੈ। (ਤੂੰ) ਪਵਿੱਤਰ ਅਤੇ ਮਹਾਨ ਰੂਪ ਵਾਲਾ ਹੈਂ।੫੦।

**ਨਮੋ ਜੋਗ ਜੋਗੇਸ੍ਵਰੰ ॥ ਪਰਮ ਸਿੱਧੇ ॥**
**ਨਮੋ ਰਾਜ ਰਾਜੇਸ੍ਵਰੰ ॥ ਪਰਮ ਬ੍ਰਿਧੇ ॥੫੧॥**

**ਪਦ ਅਰਥ :** ਜੋਗੇ-ਜੋਗੀਆਂ ਦੇ ਜੋਗੀ (ਮਹਾਨ ਜੋਗੀ)। ਸਿੱਧੇ-ਪੂਰਨ ਸਿੱਧੀ ਵਾਲੇ। ਬ੍ਰਿੱਧੇ-ਮਹਾਨ ਵੱਡੇ।

**ਅਰਥ :** ਹੇ ਜੋਗਾਂ ਦੇ ਜੋਗ (ਮਹਾਨ ਜੋਗ ਵਾਲੇ! ਤੈਨੂੰ) ਨਮਸਕਾਰ ਹੈ। ਤੂੰ ਪਵਿੱਤਰ ਅਤੇ ਪੂਰਨ ਸ਼ਕਤੀ ਵਾਲਾ ਹੈਂ। ਹੇ ਰਾਜਿਆਂ ਦੇ ਰਾਜੇ ਮਹਾਰਾਜੇ! (ਤੈਨੂੰ) ਨਮਸਕਾਰ ਹੈ। (ਤੂੰ) ਪਵਿੱਤਰ ਮਹਾਨ ਵੱਡਾ ਹੈਂ।੫੧।

**ਨਮੋ ਸਸਤ੍ਰਪਾਣੇ ॥ ਨਮੋ ਅਸਤ੍ਰ ਮਾਣੇ ॥**
**ਨਮੋ ਪਰਮ ਗਿਆਤਾ॥ ਨਮੋ ਲੋਕ ਮਾਤਾ॥੫੨॥**

**ਪਦ ਅਰਥ :** ਸਸਤ੍ਰਪਾਣੇ-ਹੱਥ ਵਿਚ ਸ਼ਸਤਰ (ਤਲਵਾਰ ਆਦਿ) ਰਖਣ ਵਾਲਾ। ਅਸਤ੍ਰ ਮਾਣੇ-ਅਸਤ੍ਰ (ਹਥਿਆਰ) ਧਾਰਨ ਵਾਲਾ। ਪਰਮ ਗਿਆਤਾ-ਪੂਰਨ ਜਾਣੀ ਜਾਣ। ਲੋਕ ਮਾਤਾ-ਜਗਤ ਮਾਤਾ।

**ਅਰਥ :** ਹੇ ਹੱਥ ਵਿੱਚ ਸ਼ਸਤਰ ਰਖਣ ਵਾਲੇ ! (ਤੈਨੂੰ) ਨਮਸਕਾਰ ਹੈ। ਹੇ ਅਸਤਰਾਂ ਦੇ ਧਾਰਨੀ ! ਤੈਨੂੰ ਨਮਸਕਾਰ ਹੈ। ਹੇ ਮਹਾਂ ਗਿਆਨਵਾਨ ! (ਤੈਨੂੰ) ਨਮਸਕਾਰ ਹੈ। ਹੇ ਤ੍ਰਿਲੋਕੀ ਦੇ ਮਾਤਾ! (ਤੈਨੂੰ) ਨਮਸਕਾਰ ਹੈ।੫੨।

**ਅਭੇਖੀ ਅਭਰਮੀ ॥ ਅਭੋਗੀ ਅਭੁਗਤੇ ॥**
**ਨਮੋ ਜੋਗ ਜੋਗੇਸ੍ਵਰੰ ॥ ਪਰਮ ਜੁਗਤੇ ॥੫੩॥**

**ਪਦ ਅਰਥ :** ਅਭੋਗੀ-ਭੋਗਾਂ ਤੋਂ ਰਹਿਤ। ਅਭੁਗਤੇ-ਭੋਜਨ ਤੋਂ ਰਹਿਤ। ਪਰਮ

ਜੁਗਤੇ-ਵੱਡੀ ਜੁਗਤੀ ਵਾਲੇ ਪੂਰਨ (ਜੋਗੀਸ਼ਵਰ)।

**ਅਰਥ :** (ਤੂੰ) ਭੇਖਾਂ ਅਤੇ ਭਰਮਾਂ ਤੋਂ ਰਹਿਤ ਹੈਂ। (ਤੂੰ) ਭੋਗਾਂ ਤੋਂ ਰਹਿਤ ਅਤੇ ਭੋਜਨ ਤੋਂ ਰਹਿਤ ਹੈਂ। ਹੇ ਜੋਗਾਂ ਦੇ ਜੋਗ ਵਾਲੇ (ਮਹਾਨ ਜੋਗੀ ! ਤੈਨੂੰ) ਨਮਸਕਾਰ ਹੈ। (ਤੂੰ) ਪਵਿੱਤਰ ਤੇ ਵੱਡੀ ਜੁਗਤੀ ਵਾਲਾ (ਪੂਰਨ ਜੋਗੀਸ਼ਰ) ਹੈਂ।੫੩।

**ਨਮੋ ਨਿੱਤ ਨਾਰਾਇਣੇ ॥ ਕ੍ਰੂਰ ਕਰਮੇ ॥**
**ਨਮੋ ਪ੍ਰੇਤ ਅਪ੍ਰੇਤ ॥ ਦੇਵੇ ਸੁ ਧਰਮੇ ॥੫੪॥**

**ਪਦ ਅਰਥ :** ਨਿੱਤ-ਸਦਾ। ਨਾਰਾਇਣੇ-ਪਰੀਪੂਰਨ (ਰਖਿਆ ਕਰਨ ਵਾਲੇ)। ਕ੍ਰੂਰ-ਭਿਆਨਕ। ਕਰਮੇ-ਕੰਮ ਵਾਲੇ। ਪ੍ਰੇਤ-ਮਲੀਨ ਰੂਹਾਂ, ਭੂਤ, ਪ੍ਰੇਤ ਆਦਿ। ਅਪ੍ਰੇਤ-ਦੇਵ ਆਤਮਾਵਾਂ। ਦੇਵੇ-ਪ੍ਰਕਾਸ਼ ਰੂਪ। ਸੁਧਰਮੇ-ਸ੍ਰੇਸ਼ਟ ਨਿਯਮ ਵਾਲੇ।

**ਅਰਥ :** ਹੇ ਸਦਾ ਪਰੀਪੂਰਨ ! (ਤੈਨੂੰ) ਨਮਸਕਾਰ ਹੈ। (ਤੂੰ) ਭਿਆਨਕ ਕੰਮਾਂ ਦੇ ਕਰਨ ਵਾਲਾ ਹੈਂ। ਹੇ ਪ੍ਰੇਤ ਅਤੇ ਦੇਵ ਰੂਪ ! (ਤੈਨੂੰ) ਨਮਸਕਾਰ ਹੈ। (ਤੂੰ) ਪ੍ਰਕਾਸ਼ ਰੂਪ ਅਤੇ ਸ੍ਰੇਸ਼ਟ ਨਿਯਮ ਵਾਲਾ ਹੈਂ।੫੪।

**ਨਮੋ ਰੋਗ ਹਰਤਾ ॥ ਨਮੋ ਰਾਗ ਰੂਪੇ ॥**
**ਨਮੋ ਸਾਹ ਸਾਹੰ ॥ ਨਮੋ ਭੂਪ ਭੂਪੇ ॥੫੫॥**

**ਪਦ ਅਰਥ :** ਹਰਤਾ-ਦੂਰ ਕਰਨ ਵਾਲਾ। ਰਾਗ-ਪ੍ਰੇਮ ਸਰੂਪ।

**ਅਰਥ :** ਹੇ ਰੋਗਾਂ ਨੂੰ ਹਟਾਉਣ ਵਾਲੇ ! (ਤੈਨੂੰ) ਨਮਸਕਾਰ ਹੈ। ਹੇ ਪ੍ਰੇਮ ਸਰੂਪ (ਤੈਨੂੰ) ਨਮਸਕਾਰ ਹੈ। ਹੇ ਸ਼ਾਹਾਂ ਦੇ ਸ਼ਾਹ (ਸ਼ਹਿਨਸ਼ਾਹ ! ਤੈਨੂੰ) ਨਮਸਕਾਰ ਹੈ। ਹੇ ਰਾਜਿਆਂ ਦੇ ਰਾਜੇ (ਮਹਾਰਾਜੇ ! ਤੈਨੂੰ)ਨਮਸਕਾਰ ਹੈ।੫੫।

**ਨਮੋ ਦਾਨ ਦਾਨੇ ॥ ਨਮੋ ਮਾਨ ਮਾਨੇ ॥**
**ਨਮੋ ਰੋਗ ਰੋਗੇ ॥ ਨਮਸਤੰ ਇਸਨਾਨੰ ॥੫੬॥**

**ਪਦ ਅਰਥ :** ਰੋਗੇ-ਦੁਖਾਂ ਦੇ ਦੁਖ ਰੂਪ। ਇਸਨਾਨੰ-ਇਸ਼ਨਾਨ (ਇਸ਼ਨਾਨੀਆਂ ਵਿੱਚ ਮਹਾਂ ਇਸ਼ਨਾਨੀ)।

**ਅਰਥ :** ਹੇ ਦਾਨਾਂ ਦੇ ਦਾਨ (ਮਹਾਂਦਾਨੀ ! ਤੈਨੂੰ) ਨਮਸਕਾਰ ਹੈ। ਹੇ ਮਾਨਾਂ ਦੇ ਮਾਨ (ਮਹਾਂਮਾਨੀ ! ਤੈਨੂੰ) ਨਮਸਕਾਰ ਹੈ। ਹੇ ਦੁੱਖਾਂ ਦੇ ਦੁੱਖ ਰੂਪ ! (ਤੈਨੂੰ) ਨਮਸਕਾਰ ਹੈ। ਹੇ ਇਸ਼ਨਾਨ (ਨਿਰਮਲ ਰੂਪ ! ਤੈਨੂੰ) ਨਮਸਕਾਰ ਹੈ।੫੬।

**ਨਮੋ ਮੰਤ੍ਰ ਮੰਤ੍ਰੰ ॥ ਨਮੋ ਜੰਤ੍ਰ ਜੰਤ੍ਰੰ ॥**
**ਨਮੋ ਇਸਟ ਇਸਟੇ ॥ ਨਮੋ ਤੰਤ੍ਰ ਤੰਤ੍ਰੰ ॥੫੭॥**

**ਪਦ ਅਰਥ :** ਇਸ਼ਟੇ-ਪੂਜਾ ਦੇ ਪੂਜ।

**ਅਰਥ :** ਹੇ ਮੰਤਰਾਂ ਦੇ ਮੰਤਰ ! (ਸ਼੍ਰੋਮਣੀ ਮੰਤਰ ਰੂਪ ! ਤੈਨੂੰ) ਨਮਸਕਾਰ ਹੈ। ਹੇ ਜੰਤ੍ਰਾਂ ਦੇ ਜੰਤਰ (ਸ਼੍ਰੋਮਣੀ ਜੰਤਰ ਰੂਪ ! ਤੈਨੂੰ) ਨਮਸਕਾਰ ਹੈ। ਹੇ

ਪੂਜਾਂ ਦੇ ਪੂਜ (ਪਰਮ ਪੂਜ ! ਤੈਨੂੰ) ਨਮਸਕਾਰ ਹੈ। ਹੇ ਤੰਤ੍ਰਾਂ ਦੇ ਤੰਤ੍ਰ (ਪਰਮ ਤੰਤ੍ਰ ਰੂਪ! ਤੈਨੂੰ) ਨਮਸਕਾਰ ਹੈ।੫੭।

**ਸਦਾ ਸਚਦਾਨੰਦ ॥ ਸਰਬੰ ਪ੍ਰਣਾਸੀ ॥**
**ਅਨੂਪੇ ਅਰੂਪੇ ॥ ਸਮਸਤੁਲਿ ਨਿਵਾਸੀ॥੫੮॥**

**ਪਦ ਅਰਥ :** ਸਚਦਾਨੰਦ-ਸੱਤ ਚੇਤੰਨ ਅਨੰਦ। ਪ੍ਰਣਾਸੀ-ਨਾਸ ਕਰਨ ਵਾਲੇ। ਸਮਸਤੁਲ-ਸਭ ਵਿੱਚ।

**ਅਰਥ :** (ਤੂੰ) ਸਦਾ ਸਤ ਚਿਤ ਅਨੰਦ ਹੈਂ। (ਤੂੰ) ਸਭ ਨੂੰ ਨਾਸ਼ ਕਰਨ ਵਾਲਾ ਹੈਂ। (ਤੂੰ) ਉਪਮਾ ਤੋਂ ਪਰੇ ਹੈਂ, ਰੂਪ ਤੋਂ ਰਹਿਤ ਹੈਂ। (ਤੂੰ) ਸਭ ਵਿੱਚ ਨਿਵਾਸ ਕਰਨ ਵਾਲਾ ਹੈਂ।੫੮।

**ਸਦਾ ਸਿੱਧਦਾ ॥ ਬੁੱਧਦਾ ਬ੍ਰਿਧ ਕਰਤਾ ॥**
**ਅਧੋ ਉਰਧ ਅਰਧੰ ॥ ਅਘੰ ਓਘ ਹਰਤਾ॥੫੯॥**

**ਪਦ ਅਰਥ :** ਸਿਧਿਦਾ-ਸਿਧੀ ਦਾ ਦਾਤਾ। ਬੁੱਧਿਦਾ-ਬੁੱਧੀ ਦਾ ਦਾਤਾ। ਬ੍ਰਿਧਿ-ਵਾਧਾ ਕਰਨ ਵਾਲਾ। ਅਧੋ-ਹੇਠਾਂ। ਉਰਧ-ਉਪਰ। ਅਰਧੰ-ਵਿਚਕਾਰ। ਅਘੰ-ਪਾਪ। ਓਘ-ਸਮੂਹ। ਹਰਤਾ-ਦੂਰ ਕਰਨ ਵਾਲਾ।

**ਅਰਥ :** (ਤੂੰ) ਹਮੇਸ਼ਾਂ ਸਿੱਧੀ ਦਾ ਦਾਤਾ ਹੈਂ। (ਤੂੰ) ਬੁਧੀ ਵਿੱਚ ਵਾਧਾ ਕਰਨ ਵਾਲਾ (ਪ੍ਰਕਾਸ਼ਕ) ਹੈਂ। (ਤੂੰ) ਹੇਠਾਂ, ਉਪਰ, ਵਿਚਕਾਰ (ਭਾਵ ਹਰ ਥਾਂ ਤੇ) ਹੈਂ। (ਤੂੰ) ਸਮੂਹ ਪਾਪਾਂ ਦਾ ਨਾਸ਼ ਕਰਨ ਵਾਲਾ ਹੈਂ।੫੯।

**ਪਰੰ ਪਰਮ ਪਰਮੇਸ੍ਵਰੰ ਪ੍ਰੋਛਪਾਲੰ ॥**
**ਸਦਾ ਸਰਬ ਦਾ ॥ ਸਿੱਧ ਦਾਤਾ ਦਿਆਲੰ॥੬੦॥**

ਉਚਾਰਨ ਸੋਧ

ਫੁਟਕਲ : ਕਈ ਗੁਟਕਿਆਂ ਵਿਚ 'ਪਰੰ ਪਰਮ' ਦੀ ਥਾਂ 'ਪਰਮ ਪਰਮ' ਪਾਠ ਹੈ। ਟਿਪੀ ਨਾਲ ਮਾਤ੍ਰਕ ਗਿਣਤੀ ਪੂਰੀ ਹੋ ਜਾਂਦੀ ਹੈ। ਇਸ ਲਈ ਪ੍ਰਚਲਤ ਪਾਠ 'ਪਰੰ ਪਰਮ' ਹੀ ਠੀਕ ਹੈ।

**ਪਦ ਅਰਥ :** ਪਰਮੇਸ੍ਵਰੰ-ਪਰੇ ਤੋਂ ਪਰੇ, ਬਹੁਤ ਵੱਡਾ। ਪ੍ਰੋਛਪਾਲੰ-ਗੁਪਤ ਪਾਲਣਾ ਕਰਨ ਵਾਲਾ।

**ਅਰਥ :** (ਤੂੰ) ਵੱਡੇ ਤੋਂ ਵੱਡਾ (ਮਹਾਨ) ਹੈਂ। (ਤੂੰ) ਪਵਿਤਰ ਹੈ ਅਤੇ ਗੁਪਤ ਪਾਲਣਾ ਕਰਨ ਵਾਲਾ ਹੈ। (ਤੂੰ) ਸਦਾ ਸਭ ਦਾ ਦਾਤਾ ਹੈਂ। (ਤੂੰ) ਸਿਧੀ ਦਾ ਦਾਤਾ ਅਤੇ ਦਿਆਲੂ ਹੈਂ।੬੦।

**ਅਛੇਦੀ ਅਭੇਦੀ ॥ ਅਨਾਮੰ ਅਕਾਮੰ ॥**
**ਸਮਸਤੋ ਪਰਾਜੀ ॥ ਸਮਸਤਸਤੁ ਧਾਮੰ ॥੬੧॥**

**ਪਦ ਅਰਥ :** ਪਰਾਜੀ-ਪੈਦਾ ਕਰਨ ਵਾਲਾ।

**ਅਰਥ :** (ਤੂੰ) ਵਿੰਨ੍ਹਣ ਅਤੇ ਭੇਦ ਤੋਂ ਰਹਿਤ ਹੈਂ। (ਤੂੰ) ਨਾਮ (ਅਤੇ)

ਕਾਮਨਾ ਤੋਂ ਰਹਿਤ ਹੈਂ (ਤੂੰ) ਸਭ ਨੂੰ ਪੈਦਾ ਕਰਨ ਵਾਲਾ ਹੈਂ (ਤੇਰਾ) ਘਰ ਸਭ (ਥਾਵਾਂ ਤੇ) ਹੈਂ।੬੧।

## ਤੇਰਾ ਜੋਰੁ* ॥ ਚਾਚਰੀ ਛੰਦ

**ਜਲੇ ਹੈਂ॥ ਥਲੇ ਹੈਂ॥ ਅਭੀਤ ਹੈਂ॥ ਅਭੇ ਹੈਂ॥੬੨॥**

ਉਚਾਰਨ ਸੇਧ

ਫੁਟਕਲ - ਵਰਤਮਾਨ ਗੁਟਕਿਆਂ ਵਿਚ 'ਜਲੇਯ, ਥਲੇਯ ਤੇ ਅਭੇਯ' ਨਾਲ ਯ ਨਹੀਂ ਲਾਇਆ ਗਿਆ ਪਰ ਛੰਦ ਦੀਆਂ ਮਾਤਰਾ 'ਯ' ਲਾਏ ਬਿਨਾਂ ਪੂਰੀਆਂ ਨਹੀਂ ਹੁੰਦੀਆਂ। ਸੋ, ਛੰਦ ਨੰਬਰ 6 2ਵਿਚ ਲਗੇ ਯ ਦਾ ਭਾਵ ਉਚਾਰਨ ਨੂੰ ਲੰਬਾ ਕਰਨਾ ਹੈ। ਇਸੇ ਤਰ੍ਹਾਂ ਛੰਦ ਨੰ: 63 ਦੇ 'ਪ੍ਰਭੂਅ, ਅਜੂਅ' ਨੂੰ ਲਗੇ ਐੜੇ ਲੰਮੀ ਅਵਾਜ਼ ਦੇ ਹੀ ਸੂਚਕ ਹਨ।

**ਪਦ ਅਰਥ :** ਜਲੇਯ-ਜਲ (ਪਾਣੀ) ਵਿੱਚ।

**ਅਰਥ :** (ਤੂੰ) ਜਲ ਵਿੱਚ ਹੈਂ। (ਤੂੰ) ਖੁਸ਼ਕ ਥਾਂ (ਧਰਤੀ) ਤੇ ਹੈਂ। (ਤੂੰ) ਡਰ ਤੋਂ ਰਹਿਤ ਹੈਂ। (ਤੂੰ) ਭੇਦ ਤੋਂ ਰਹਿਤ ਹੈਂ।੬੨।

**ਪ੍ਰਭੂਅ ਹੈਂ॥ ਅਜੂਅ ਹੈਂ॥ ਅਦੇਸ ਹੈਂ॥ ਅਭੇਸ ਹੈਂ॥੬੩॥**

**ਪਦ ਅਰਥ :** ਪ੍ਰਭੂਅ-ਪ੍ਰਤਾਪ ਵਾਲਾ। ਅਜੂਅ-ਜਨਮ ਤੋਂ ਰਹਿਤ।

**ਅਰਥ :** (ਤੂੰ) ਪ੍ਰਤਾਪਵਾਨ ਹੈਂ। (ਤੂੰ) ਜਨਮ ਤੋਂ ਰਹਿਤ ਹੈਂ। (ਤੂੰ) ਦੇਸ਼ ਤੋਂ ਰਹਿਤ ਹੈਂ। (ਤੂੰ) ਵੇਸ ਤੋਂ ਰਹਿਤ ਹੈਂ।੬੩।

## ਭੁਜੰਗ ਪ੍ਰਯਾਤ ਛੰਦ

**ਅਗਾਧੇ ਅਬਾਧੇ ॥ ਅਨੰਦੀ ਸਰੂਪੇ ॥**
**ਨਮੋ ਸਰਬ ਮਾਨੇ ॥ ਸਮਸਤੀ ਨਿਧਾਨੇ ॥੬੪॥**

**ਪਦ ਅਰਥ :** ਅਗਾਧੇ-ਅਥਾਹ, ਬੇਅੰਤ। ਅਬਾਧੇ-ਬੰਧਨਾਂ ਤੋਂ ਰਹਿਤ।

**ਅਰਥ :** (ਤੂੰ) ਅਥਾਹ ਅਤੇ ਬੰਧਨਾਂ ਤੋਂ ਰਹਿਤ ਹੈਂ। (ਤੂੰ) ਅਨੰਦ (ਖਿੜੇ ਹੋਏ) ਸਰੂਪ ਵਾਲਾ ਹੈਂ। ਹੇ ਸਭ ਵਿੱਚ ਮੰਨੇ ਜਾਣ ਵਾਲੇ ! (ਤੈਨੂੰ) ਨਮਸਕਾਰ ਹੈ। (ਤੂੰ) ਵਿਸ਼ਵ ਦਾ ਖ਼ਜ਼ਾਨਾ ਹੈਂ।੬੪।

**ਨਮਸਤੂੰ ਨ੍ਰਿਨਾਥੇ ॥ ਨਮਸਤੂੰ ਪ੍ਰਮਾਥੇ ॥**
**ਨਮਸਤੂੰ ਅਗੰਜੇ ॥ ਨਮਸਤੂੰ ਅਭੰਜੇ ॥੬੫॥**

**ਪਦ ਅਰਥ :** ਨ੍ਰਿਨਾਥੇ-ਮਾਲਕ ਤੋਂ ਰਹਿਤ। ਪ੍ਰਮਾਥੇ-ਚੰਗੀ ਤਰ੍ਹਾਂ ਨਾਸ਼ ਕਰਨ ਵਾਲੇ।

**ਅਰਥ:** ਹੇ ਮਾਲਕ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਚੰਗੀ ਤਰ੍ਹਾਂ ਨਾਸ਼ ਕਰਨ ਵਾਲੇ! ਤੈਨੂੰ ਨਮਸਕਾਰ ਹੈ। ਹੇ ਨਾਸ਼ ਰਹਿਤ ! ਤੈਨੂੰ ਨਮਸਕਾਰ ਹੈ। ਹੇ ਟੁੱਟਣ ਤੋਂ ਰਹਿਤ! ਤੈਨੂੰ ਨਮਸਕਾਰ ਹੈ।੬੫।

---

*ਇਹ ਸਿਰਲੇਖ ਵਜੋਂ ਅੰਕਿਤ ਹੈ। ਇਸ ਵਿੱਚ 'ਅਕਾਲੀ ਸਤਾ' ਦਾ ਹੀ ਵਰਨਣ ਹੈ ਭਾਵ ਮੈਂ ਤੇਰੀ ਸਿਫਤ ਕਰਨ ਦਾ ਕੋਈ ਜ਼ੋਰ ਨਹੀਂ ਰਖਦਾ, ਤੇਰੇ ਜ਼ੋਰ ਦੇ ਆਸਰੇ ਹੀ ਕਹਿ ਰਿਹਾ ਹਾਂ।

ਨਮਸਤੂੰ ਅਕਾਲੇ ॥ ਨਮਸਤੂੰ ਅਪਾਲੇ ॥
ਨਮੋ ਸਰਬ ਦੇਸੇ ॥ ਨਮੋ ਸਰਬ ਭੇਸੇ ॥੬੬॥

ਅਰਥ : ਹੇ ਮੌਤ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਪਾਲਣ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਸਭ ਦੇਸ਼ਾਂ ਵਾਲੇ ! ਤੈਨੂੰ ਨਮਸਕਾਰ ਹੈ। ਹੇ ਸਮੂਹ ਭੇਸਾਂ ਵਾਲੇ! (ਤੈਨੂੰ) ਨਮਸਕਾਰ ਹੈ।੬੬।

ਨਮੋ ਰਾਜ ਰਾਜੇ ॥ ਨਮੋ ਸਾਜ ਸਾਜੇ ॥
ਨਮੋ ਸਾਹ ਸਾਹੇ ॥ ਨਮੋ ਮਾਹ ਮਾਹੇ ॥੬੭॥

ਪਦ ਅਰਥ : ਸਾਜੇ-ਮਹਾਂ ਸਜਾਵਟ (ਸ਼ਿੰਗਾਰ) ਵਾਲੇ। ਮਾਹੇ-ਚੰਨ ਦੇ ਚੰਨ (ਮਹਾਂ ਸੁੰਦਰ ਸਰੂਪ)।

ਅਰਥ : ਹੇ ਰਾਜਿਆਂ ਦੇ ਰਾਜੇ ! (ਤੈਨੂੰ) ਨਮਸਕਾਰ ਹੈ। ਹੇ ਸਾਜਨਾ ਦੇ ਸਾਜਣ ਵਾਲੇ (ਸ਼ਿੰਗਾਰ ਰੂਪ ! ਤੈਨੂੰ) ਨਮਸਕਾਰ ਹੈ। ਹੇ ਸ਼ਾਹਾਂ ਦੇ ਸ਼ਾਹ! (ਤੈਨੂੰ) ਨਮਸਕਾਰ ਹੈ। ਹੇ ਚੰਦਰਮਾ ਦੇ ਚੰਦਰਮੇ ! (ਭਾਵ ਸੁੰਦਰ ਮੁਖ ਵਾਲੇ ਤੈਨੂੰ) ਨਮਸਕਾਰ ਹੈ।੬੭।

ਨਮੋ ਗੀਤ ਗੀਤੇ ॥ ਨਮੋ ਪ੍ਰੀਤਿ ਪ੍ਰੀਤੇ ॥
ਨਮੋ ਰੋਖ ਰੋਖੇ ॥ ਨਮੋ ਸੋਖ ਸੋਖੇ ॥੬੮॥

ਪਦ ਅਰਥ : ਰੋਖ ਰੋਖੇ-ਰੋਹ ਦੇ ਰੋਹ, ਗੁਸੈਲੇ, ਰੁੱਖੇ (ਭਾਵ ਕ੍ਰੋਧਵਾਨ)। ਸੋਖੇ-ਸੋਕਾ ਪਾਉਣ ਵਾਲੇ (ਤਪਤ ਵਰਤਾਉਣ ਵਾਲੇ)।

ਅਰਥ : ਹੇ ਗੀਤਾਂ ਦੇ ਗੀਤ (ਮਿੱਠੇ ਬੋਲ ਵਾਲੇ! ਤੈਨੂੰ) ਨਮਸਕਾਰ ਹੈ। ਹੇ ਪ੍ਰੀਤਾਂ ਦੇ ਪ੍ਰੀਤ (ਮਹਾਂ ਪ੍ਰੀਤਵਾਨ ! ਤੈਨੂੰ) ਨਮਸਕਾਰ ਹੈ। ਹੇ ਰੋਹ ਦੇ ਰੋਹ (ਕ੍ਰੋਧਵਾਨ ! ਤੈਨੂੰ) ਨਮਸਕਾਰ ਹੈ। ਹੇ ਸੋਕ ਦੇ ਸੋਕੇ (ਤਪਤ ਵਰਤਾਉਣ ਵਾਲੇ ! ਤੈਨੂੰ) ਨਮਸਕਾਰ ਹੈ।੬੮।

ਨਮੋ ਸਰਬ ਰੋਗੇ ॥ ਨਮੋ ਸਰਬ ਭੋਗੇ ॥
ਨਮੋ ਸਰਬ ਜੀਤੰ ॥ ਨਮੋ ਸਰਬ ਭੀਤੰ ॥੬੯॥

ਪਦ ਅਰਥ : ਰੋਗੇ-ਸਾਰੇ ਰੋਗਾਂ ਵਾਲੇ (ਆਧੀ ਬਿਆਧੀ, ਉਪਾਧੀ ਰੂਪ)।

ਅਰਥ : ਹੇ ਸਭ ਰੋਗਾਂ ਦੇ ਰੂਪ ! (ਤੈਨੂੰ) ਨਮਸਕਾਰ ਹੈ। ਹੇ ਸਭ ਭੋਗਾਂ ਦੇ (ਭੋਗਣ ਵਾਲੇ ! ਤੈਨੂੰ) ਨਮਸਕਾਰ ਹੈ। ਹੇ ਸਭ ਨੂੰ ਜਿੱਤਣ ਵਾਲੇ! ਤੈਨੂੰ ਨਮਸਕਾਰ ਹੈ। ਹੇ ਸਭ ਨੂੰ (ਭੈ-ਭੀਤ ਕਰਨ ਵਾਲੇ! ਤੈਨੂੰ) ਨਮਸਕਾਰ ਹੈ।੬੯।

ਨਮੋ ਸਰਬ ਗਿਆਨੰ ॥ ਨਮੋ ਪਰਮ ਤਾਨੰ ॥
ਨਮੋ ਸਰਬ ਮੰਤ੍ਰੰ ॥ ਨਮੋ ਸਰਬ ਜੰਤ੍ਰੰ ॥੭੦॥

ਪਦ ਅਰਥ : ਤਾਨੰ-ਵੱਡੀ ਸ਼ਕਤੀ ਵਾਲੇ। ਮੰਤ੍ਰੰ-ਸਭ ਦੇ ਜਾਪ ਰੂਪ।

ਅਰਥ : ਹੇ ਸਭ ਦੇ ਗਿਆਨਦਾਤਾ ! (ਤੈਨੂੰ) ਨਮਸਕਾਰ ਹੈ। ਹੇ ਸਭ ਤੋਂ ਬਲੀ (ਮਹਾਨ ਬਲ ਵਾਲੇ ! ਤੈਨੂੰ) ਨਮਸਕਾਰ ਹੈ। ਹੇ ਸਭ ਮੰਤ੍ਰਾਂ ਦੇ ਮੰਤ੍ਰ (ਜਾਪ ਰੂਪ ਵਾਲੇ ! ਤੈਨੂੰ) ਨਮਸਕਾਰ ਹੈ। ਹੇ ਸਭ ਜੰਤ੍ਰਾਂ ਦੇ ਜੰਤ੍ਰ (ਵਸ ਕਰਨ ਵਾਲੇ ! ਤੈਨੂੰ) ਨਮਸਕਾਰ ਹੈ।੭੦।

**ਨਮੋ ਸਰਬ ਦ੍ਰਿਸੰ ॥ ਨਮੋ ਸਰਬ ਕ੍ਰਿਸੰ ॥**
**ਨਮੋ ਸਰਬ ਰੰਗੇ ॥ ਤ੍ਰਿਭੰਗੀ ਅਨੰਗੇ ॥੭੧॥**

ਉਚਾਰਨ ਸੇਧ

ਫੁਟਕਲ – 'ਦ੍ਰਿਸ਼ੰ' ਤੇ 'ਕ੍ਰਿਸ਼ੰ' ਨੂੰ 'ਦਰਿਸ਼ੰ' ਤੇ 'ਕਿਰਸ਼ੰ' ਪੜ੍ਹਨਾ ਅਸ਼ੁੱਧ ਹੈ। ਇਸੇ ਤਰ੍ਹਾਂ 'ਤ੍ਰਿਭੰਗੀ' ਦਾ ਉਚਾਰਨ 'ਤਿਰਭੰਗੀ' ਕਰਨਾ ਠੀਕ ਨਹੀਂ ਹੈ।

ਪਦ ਅਰਥ : ਦ੍ਰਿਸੰ-ਵੇਖਣ ਵਾਲੇ। ਕ੍ਰਿਸੰ-ਖਿਚਣ ਵਾਲੇ (ਭਾਵ ਨਾਸ਼ ਕਰਨ ਵਾਲੇ। ਤ੍ਰਿਭੰਗੀ-ਤਿੰਨ ਤਾਪਾਂ ਦੇ ਨਾਸ਼ਕ।

ਅਰਥ : ਹੇ ਸਭ ਨੂੰ ਵੇਖਣ ਵਾਲੇ ! (ਤੈਨੂੰ) ਨਮਸਕਾਰ ਹੈ। ਹੇ ਸਭ ਨੂੰ ਖਿੱਚਣ (ਭਾਵ ਨਾਸ਼ ਕਰਨ ਵਾਲੇ ! ਤੈਨੂੰ) ਨਮਸਕਾਰ ਹੈ। ਹੇ ਸਭ ਰੰਗਾਂ ਵਿੱਚ ਵਰਤਣ ਵਾਲੇ ! (ਤੈਨੂੰ) ਨਮਸਕਾਰ ਹੈ। (ਤੂੰ) ਤਿੰਨ ਤਾਪਾਂ ਦਾ ਨਾਸ਼ਕ ਅਤੇ ਅੰਗਾਂ ਤੋਂ ਰਹਿਤ ਹੈਂ।੭੧।

**ਨਮੋ ਜੀਵ ਜੀਵੰ ॥ ਨਮੋ ਬੀਜ ਬੀਜੇ ॥**
**ਅਖਿਜੇ ਅਭਿਜੇ ॥ ਸਮਸਤੰ ਪ੍ਰਸਿਜੇ ॥੭੨॥**

ਪਦ ਅਰਥ : ਜੀਵ ਜੀਵੰ-ਜੀਵਾਂ ਦੇ ਜੀਵਨ ਰੂਪ। ਬੀਜ ਬੀਜੇ-ਬੀਜਾਂ ਦੇ ਬੀਜ ਰੂਪ। ਅਖਿਜੇ-ਖਿੱਝਣ ਤੋਂ ਰਹਿਤ। ਅਭਿਜੇ-ਭਿੱਜਣ (ਪਸੀਜਣ) ਤੋਂ ਰਹਿਤ। ਪ੍ਰਸਿੱਜੇ-ਪਸੀਜਣ ਪ੍ਰਸੰਨ ਹੋਣ ਵਾਲੇ।

ਅਰਥ : ਹੇ ਜੀਵਾਂ ਦੇ ਜੀਵ ਰੂਪ ! (ਤੈਨੂੰ) ਨਮਸਕਾਰ ਹੈ। ਹੇ ਬੀਜਾਂ ਦੇ ਬੀਜ (ਵਿਆਪਕ ਰੂਪ ! ਤੈਨੂੰ) ਨਮਸਕਾਰ ਹੈ। ਹੇ ਖਿੱਝਣ ਤੇ ਭਿੱਜਣ ਤੋਂ ਰਹਿਤ! ਹੇ ਸਾਰਿਆਂ ਉਤੇ ਪਸੀਜਣ ਵਾਲੇ! (ਤੈਨੂੰ ਨਮਸਕਾਰ ਹੈਂ)।੭੨।

**ਕ੍ਰਿਪਾਲੰ ਸਰੂਪੇ ॥ ਕੁਕਰਮੰ ਪ੍ਰਣਾਸੀ ॥**
**ਸਦਾ ਸਰਬਦਾ ॥ ਰਿਧਿ ਸਿਧੰ ਨਿਵਾਸੀ ॥੭੩॥**

ਉਚਾਰਨ ਸੇਧ

ਫੁਟਕਲ : 'ਸਰਬਦਾ' ਇਕ ਜੁੜਤ ਪਦ ਹੈ। ਪਦ ਛੇਦ ਕਰਕੇ 'ਸਰਬ ਦਾ' ਪਾਠ ਕਰਨਾ ਠੀਕ ਨਹੀਂ ਹੈ।

ਪਦ ਅਰਥ : ਕੁਕਰਮੰ-ਭੈੜੇ ਕਰਮ ਦਾ ਨਾਸ਼ ਕਰਨ ਵਾਲੇ। ਸਰਬਦਾ-ਸਭ ਦੇ ਦਾਤੇ।

ਅਰਥ : (ਤੂੰ) ਕਿਰਪਾ ਦਾ ਸਰੂਪ ਹੈਂ, ਮੰਦੇ ਕਰਮਾਂ ਨੂੰ ਨਾਸ਼ ਕਰਨ ਵਾਲਾ ਹੈਂ। (ਤੂੰ) ਸਦਾ ਸਭ ਦਾ ਦਾਤਾ ਹੈਂ। (ਸਭ) ਰਿਧੀਆਂ ਤੇ ਸਿਧੀਆਂ (ਤੇਰੇ ਵਿੱਚ ਹੀ) ਨਿਵਾਸ ਰਖਦੀਆਂ ਹਨ।੭੩।

# ਚਰਪਟ* ਛੰਦ ॥ ਤ੍ਵ ਪ੍ਰਸਾਦਿ ॥

**ਅੰਮ੍ਰਿਤੁ ਕਰਮੇ ॥ ਅੰਬ੍ਰਿਤੁ ਧਰਮੇ ॥**
**ਅੱਖਲ ਜੋਗੇ ॥ ਅਚੱਲ ਭੋਗੇ ॥੭੪॥**

### ਉਚਾਰਨ ਸੇਧ

ਫੁਟਕਲ : ਆਮ ਗੁਟਕਿਆਂ ਵਿਚ ਛੰਦ ਨੰ: 74 ਤੋਂ 75 ਦੇ ਛਪੇ ਹੋਏ ਸਰੂਪ 'ਅਖੱਲ, ਅਚੱਲ, ਅਲੱਖ' ਹਨ। ਚਰਪਟ ਛੰਦ ਦੀ ਚਾਲ ਅਨੁਸਾਰ ਭਾ. ਕਾਨ੍ਹ ਸਿੰਘ ਜੀ ਨਾਭਾ ਨੇ 'ਗੁਰਸਿਖਾਂ ਦਾ ਨਿਤਨੇਮ' ਗੁਟਕੇ ਵਿੱਚ ਇਨ੍ਹਾਂ ਦਾ ਸ਼ੁੱਧ ਉਚਾਰਨ 'ਅੱਚਲ, ਅੱਖਲ, ਅੱਟਲ' ਆਦਿ ਦਰਸਾਇਆ ਹੈ। ਦਮਦਮੀ ਟਕਸਾਲ ਨੇ ਭੀ ਪਾਠ ਦੀ ਠੀਕ ਚਾਲ ਨੂੰ ਮੁਖ ਰਖਦੇ ਹੋਏ ਇਸੇ ਤਰ੍ਹਾਂ ਪਾਠ ਪ੍ਰਕਾਸ਼ਤ ਕਰਵਾਏ ਹਨ। 'ਪ੍ਰਮਾਣੀਕ ਨਿਤਨੇਮ' ਗੁਟਕੇ ਵਿਚ ਵੀ ਇਹੋ ਸਰੂਪ ਅੰਕਿਤ ਹਨ। ਆਮ ਪ੍ਰੇਮੀ ਅਚੱਲ, ਅਟੱਲ, ਅਲੱਖ ਦੇ ਉਚਾਰਨ ਵਾਂਗ 'ਅਖਲ' ਦਾ ਉਚਾਰਨ 'ਅਖੱਲ' ਕਰਦੇ ਹਨ ਜੋ ਕਿ ਅਸ਼ੁੱਧ ਹੈ। 'ਅੱਖਲ' ਪਦ ਦੇ ਅਰਥ ਹਨ-ਸਾਰਾ, ਵਿਸ਼ਵ। ਵਿਦਵਾਨਾਂ ਨੇ ਅਧਕ ਦੀ ਵਰਤੋਂ ਛੰਦ ਦੀ ਮਾਤ੍ਰਕ ਗਿਣਤੀ ਪੂਰੀ ਕਰਨ ਲਈ ਕੀਤੀ ਹੈ।

**ਪਦ ਅਰਥ :** ਅੰਮ੍ਰਿਤੁ-ਅਮਰ। ਅੰਬ੍ਰਿਤੁ-ਅਖੰਡ। ਅੱਖਲ-ਸਮੂੰਹ। ਅੱਚਲ-ਅਹਿਲ।

**ਅਰਥ :** (ਤੂੰ) ਅਮਰ ਕੰਮਾਂ ਵਾਲਾ ਹੈਂ। (ਤੂੰ) ਅਖੰਡ ਧਰਮ ਵਾਲਾ ਹੈਂ। (ਤੂੰ) ਸਮੂੰਹ (ਸਾਰੇ ਸੰਸਾਰ) ਨਾਲ ਜੁੜਿਆ ਹੋਇਆ ਹੈਂ। (ਤੂੰ) ਅਹਿਲ (ਰਾਜ) ਭੋਗਣ ਵਾਲਾ ਹੈਂ।੭੪।

**ਅਚੱਲ ਰਾਜੇ ॥ ਅਟੱਲ ਸਾਜੇ ॥**
**ਅਖਲ ਧਰਮੰ ॥ ਅਲੱਖ ਕਰਮੰ ॥੭੫॥**

**ਅਰਥ :** (ਤੂੰ) ਅਬਿਚਲ ਰਾਜ ਵਾਲਾ ਹੈਂ। (ਤੂੰ) ਅਟਲ ਸਾਜ (ਸ਼ਿੰਗਾਰ) ਵਾਲਾ ਹੈਂ। (ਤੂੰ) ਸਮੂੰਹ ਧਰਮਾਂ ਵਾਲਾ ਹੈਂ। (ਤੂੰ) ਲਖਣ ਤੋਂ ਰਹਿਤ ਕਰਮਾਂ ਵਾਲਾ ਹੈਂ।੭੫।

**ਸਰਬੰ ਦਾਤਾ ॥ ਸਰਬੰ ਗਿਆਤਾ ॥**
**ਸਰਬੰ ਭਾਨੇ ॥ ਸਰਬੰ ਮਾਨੇ ॥੭੬॥**

**ਪਦ ਅਰਥ :** ਗਿਆਤਾ-ਜਾਨਣ ਵਾਲਾ। ਭਾਨੇ-ਪ੍ਰਕਾਸ਼ ਦੇਣ ਵਾਲਾ। ਮਾਨੇ-ਮਾਨਨੀਕ।

**ਅਰਥ :** (ਤੂੰ) ਸਭ ਦਾ ਦਾਤਾ ਹੈਂ। (ਤੂੰ) ਸਭ ਨੂੰ ਜਾਨਣ ਵਾਲਾ ਹੈਂ। (ਤੂੰ)ਸਭ ਨੂੰ ਪ੍ਰਕਾਸ਼ ਦੇਣ ਵਾਲਾ ਹੈਂ। (ਤੂੰ)ਸਭ ਵਿੱਚ ਮਾਨਨੀਕ ਹੈਂ।੭੬।

**ਸਰਬੰ ਪ੍ਰਾਣੰ ॥ ਸਰਬੰ ਤ੍ਰਾਣੰ ॥**

---

*ਇਸ ਛੰਦ ਦੇ ਦੋ ਸਰੂਪ ਹਨ-ਇਕ ਭ, ਗ, ਗ, S I I, S, S, ਅਤੇ ਦੂਜਾ ਪ੍ਰਤਿ ਚਰਣ ਸ, ਗ, ਗ, I I S, S, S,

**ਸਰਬੰ ਭੁਗਤਾ ॥ ਸਰਬੰ ਜੁਗਤਾ ॥੨੭॥**

**ਪਦ ਅਰਥ :** ਪ੍ਰਾਣੰ-ਜਿੰਦ ਜਾਨ। ਤ੍ਰਾਣੰ-ਬਲਵਾਨ, ਜ਼ੋਰ ਵਾਲਾ। ਭੁਗਤਾ-ਭੋਗਣ ਵਾਲਾ। ਜੁਗਤਾ-ਜੁੜਿਆ ਹੋਇਆ।

**ਅਰਥ :** (ਤੂੰ) ਸਭ ਦਾ ਜੀਵਨ ਰੂਪ ਹੈਂ। ਤੂੰ ਸਭ ਦਾ ਬਲ ਰੂਪ ਹੈਂ ਤੂੰ ਸਭ ਨੂੰ ਭੋਗਣ ਵਾਲਾ ਹੈਂ (ਤੂੰ) ਸਭ ਨਾਲ ਜੁੜਿਆ ਹੋਇਆ ਹੈਂ।੨੭।

**ਸਰਬੰ ਦੇਵੰ ॥ ਸਰਬੰ ਭੇਵੰ ॥**
**ਸਰਬੰ ਕਾਲੇ ॥ ਸਰਬੰ ਪਾਲੇ ॥੨੮॥**

**ਪਦ ਅਰਥ :** ਦੇਵੰ-ਪ੍ਰਕਾਸ਼ ਰੂਪ ਵਾਲਾ। ਭੇਵੰ-ਭੇਦ ਜਾਣਨ ਵਾਲਾ।

**ਅਰਥ :** (ਤੂੰ) ਸਭ ਦਾ ਪ੍ਰਕਾਸ਼ ਰੂਪ ਹੈਂ। (ਤੂੰ) ਸਭ ਦਾ ਭੇਤੀ ਹੈਂ। (ਤੂੰ) ਸਭ ਨੂੰ ਮਾਰਨ ਵਾਲਾ ਹੈਂ। ਤੂੰ ਸਭ ਨੂੰ ਪਾਲਣ ਵਾਲਾ ਹੈਂ।੨੮।

## ਰੂਆਲ* ਛੰਦ ॥ ਤ੍ਵ ਪ੍ਰਸਾਦਿ ॥

**ਆਦਿ ਰੂਪ ਅਨਾਦਿ ਮੂਰਤਿ, ਅਜੋਨਿ ਪੁਰਖ ਅਪਾਰ ॥**
**ਸਰਬ ਮਾਨ ਤ੍ਰਿਮਾਨ ਦੇਵ, ਅਭੇਵ ਆਦਿ ਉਦਾਰ ॥**
**ਸਰਬ ਪਾਲਕ ਸਰਬ ਘਾਲਕ, ਸਰਬ ਕੋ ਪੁਨ ਕਾਲ ॥**
**ਜਤ੍ਰ ਤਤ੍ਰ ਬਿਰਾਜਹੀ, ਅਵਿਧੂਤ ਰੂਪ ਰਸਾਲ ॥੨੯॥**

ਉਚਾਰਨ ਸੇਧ

ਫੁਟਕਲ - ਇਸ ਛੰਦ ਵਿਚ 'ਰਿਸਾਲ' ਤੇ 'ਰਸਾਲ' ਦੋਵੇਂ ਸਰੂਪ ਗੁਟਕਿਆਂ ਵਿਚ ਛਪੇ ਹੋਏ ਹਨ। ਜੋ ਅਰਥ ਪ੍ਰਚਲਤ ਹਨ ਉਨ੍ਹਾਂ ਅਨੁਸਾਰ 'ਰਸਾਲ' ਪਾਠ ਹੀ ਠੀਕ ਹੈ। ਗੁਰਬਾਣੀ ਵਿਚ 'ਰਸਾਲ' ਸਰੂਪ ਦੀ ਵਰਤੋਂ ਮਿਲਦੀ ਹੈ:-

ੳ) ਮਸਤਕੁ ਅਪਨਾ ਭੇਟ ਦੇਉ, ਗੁਨ ਸੁਨਉ ਰਸਾਲ ॥ [ਪੰਨਾ ੮੧੦

ਅ) ਨਾਮ ਰਸਾਲ ਜਿਨਾ ਮਨਿ ਵਸਿਆ, ਤੇ ਗੁਰਮੁਖਿ ਪਾਰਿ ਪਇਆ॥ [ਪੰ. ੯੯੫

**ਪਦ ਅਰਥ :** ਅਨਾਦਿ-ਆਦਿ ਤੋਂ ਰਹਿਤ। ਅਜੋਨਿ-ਯੋਨੀ (ਗਰਭ) ਤੋਂ ਰਹਿਤ। ਅਪਾਰ-ਪਾਰ ਤੋਂ ਰਹਿਤ, ਬੇਅੰਤ। ਮਾਨ-ਮਾਨਯੋਗ। ਤ੍ਰਿਮਾਨ- ਤਿੰਨ ਲੋਕਾਂ ਦਾ ਮਾਨਨੀਕ। ਅਭੇਵ- ਭੇਦ ਤੋਂ ਰਹਿਤ। ਉਦਾਰ-ਖੁਲ੍ਹੇ ਦਿਲ ਵਾਲਾ। ਪਾਲਕ-ਪਾਲਣ ਵਾਲਾ। ਘਾਲਕ-ਚਲਾਉਣ ਵਾਲਾ, ਪ੍ਰੇਰਕ। ਪੁਨਿ-ਫਿਰ। ਜਤ੍ਰ ਤਤ੍ਰ-ਜਿਥੇ ਕਿਥੇ। ਬਿਰਾਜਹੀ-ਬਿਰਾਜਮਾਨ। ਅਵਧੂਤ-ਅਤੀਤ, ਨਿਰਾਲੇ। ਰਸਾਲ-ਪਸੀਜਣ ਵਾਲੇ।

**ਅਰਥ :** (ਉਹ) ਆਦਿ ਰੂਪ ਹੈ, (ਉਸ ਦੀ) ਹਸਤੀ ਆਦਿ ਤੋਂ ਰਹਿਤ ਹੈ, (ਉਹ) ਜੂਨੀਆਂ ਤੋਂ ਰਹਿਤ ਪੁਰਖ ਅਤੇ ਬੇਅੰਤ ਹੈ। (ਉਹ) ਸਭ ਵਿੱਚ ਮਾਨਯੋਗ ਹੈ, ਤਿੰਨਾਂ ਲੋਕਾਂ ਵਿੱਚ ਮਾਨਨੀਕ, ਪ੍ਰਕਾਸ਼ ਰੂਪ, ਭੇਦ ਤੋਂ

---

*ਇਸ ਛੰਦ ਦਾ ਲਛਣ-ਚਾਰ ਚਰਣ, ਪ੍ਰਤਿ ਚਰਣ ਰ, ਸ, ਜ, ਜ, ਭ, ਗ, ਲ, SIS, IIS, ISI, SII, S, I, ਦਸ ਅਤੇ ਸੱਤ ਅਖਰਾਂ ਉਤੇ ਬਿਸਰਾਮ ਹੁੰਦਾ ਹੈ।

ਰਹਿਤ ਅਤੇ ਆਦਿ ਤੋਂ ਹੀ ਖੁਲ੍ਹੇ-ਦਿਲ ਵਾਲਾ ਹੈ। (ਉਹ) ਸਭ ਨੂੰ ਪਾਲਣ ਵਾਲਾ ਕੰਮ ਵਿੱਚ ਲਾਉਣ ਵਾਲਾ (ਪ੍ਰੇਰਕ) ਅਤੇ ਫਿਰ ਸਭ ਦਾ ਕਾਲ ਕਰਨ ਵਾਲਾ ਹੈ।

ਜਿੱਥੇ ਕਿੱਥੇ (ਭਾਵ) ਹਰ ਥਾਂ ਤੇ ਹੀ ਬਿਰਾਜਮਾਨ ਹੈ, ਅਤੀਤ ਰੂਪ ਹੋਣ ਤੇ ਭੀ ਦੁਖੀਆਂ ਨੂੰ ਵੇਖ ਕੇ ਪਸੀਜਣ ਵਾਲਾ ਹੈ।੭੯।

**ਨਾਮ ਠਾਮ ਨ ਜਾਤਿ ਜਾਕਰ, ਰੂਪ ਰੰਗ ਨ ਰੇਖ ॥**
**ਆਦਿ ਪੁਰਖੁ ਉਦਾਰ ਮੂਰਤਿ, ਅਜੋਨਿ ਆਦਿ ਅਸੇਖ ॥**
**ਦੇਸ ਅਉਰ ਨ ਭੇਸ ਜਾਕਰ, ਰੂਪ ਰੇਖ ਨ ਰਾਗ ॥**
**ਜਤ੍ਰ ਤਤ੍ਰ ਦਿਸਾ ਵਿਸਾ, ਹੁਇ ਫੈਲਿਓ ਅਨੁਰਾਗੁ ॥੮੦॥**

ਪਦ ਅਰਥ : ਠਾਮ-ਥਾਂ। ਜਾਕਰ-ਜਿਸਦਾ। ਰੇਖ-ਨਿਸ਼ਾਨ। ਉਦਾਰ-ਵਿਸ਼ਾਲ ਸਰੂਪ ਵਾਲਾ। ਅਸੇਖ-ਸੰਪੂਰਨ, ਜਿਸ ਵਿੱਚ ਕੋਈ ਕਮੀ ਨਾ ਹੋਵੇ, ਬੇਅੰਤ। ਰਾਗ-ਪਿਆਰ (ਇਥੇ ਭਾਵ ਹੈ ਮੋਹ)। ਦਿਸਾ-ਆਸੇ ਪਾਸੇ (ਭਾਵ ਹਰ ਥਾਂ ਤੇ)। ਫੈਲਿਓ-ਪਸਰਿਆ ਹੋਇਆ। ਅਨੁਰਾਗੁ-ਪ੍ਰੇਮ ਰੂਪ।

ਅਰਥ : (ਉਹ ਪ੍ਰਭੂ ਅਜਿਹਾ ਹੈ) ਜਿਸ ਦਾ (ਕੋਈ) ਨਾਂ, ਥਾਂ ਜਾਤ ਨਹੀਂ ਹੈ, ਨਾ ਹੀ (ਕੋਈ) ਰੂਪ ਰੰਗ ਅਤੇ ਨਿਸ਼ਾਨ ਹੈ। (ਉਹ) ਆਦਿ ਪੁਰਖ ਹੈ, ਵਿਸ਼ਾਲ ਸਰੂਪ ਵਾਲਾ, ਜੂਨੀ ਤੋਂ ਰਹਿਤ ਅਤੇ ਆਦਿ ਤੋਂ ਹੀ ਸੰਪੂਰਨ ਹੈ। (ਉਹ ਅਜਿਹਾ ਹੈ) ਜਿਸ ਦਾ ਨਾ ਦੇਸ ਤੇ ਭੇਸ ਹੈ, ਨਾ ਰੂਪ, ਰੇਖ ਅਤੇ ਰਾਗ-ਦ੍ਵੈਸ਼ (ਮੋਹ) ਹੈ। (ਉਹ) ਜਿੱਥੇ ਕਿੱਥੇ (ਹਰ ਥਾਂ ਤੇ) ਆਸੇ ਪਾਸੇ ਪ੍ਰੇਮ ਰੂਪ ਹੋ ਕੇ ਪਸਰਿਆ ਹੋਇਆ ਹੈ।੮੦।

**ਨਾਮ ਕਾਮ ਬਿਹੀਨ ਪੇਖਤ, ਧਾਮ ਹੂੰ ਨਹਿ ਜਾਹਿ ॥**
**ਸਰਬ ਮਾਨ ਸਰਬਤ੍ਰ ਮਾਨ, ਸਦੈਵ ਮਾਨਤ ਤਾਹਿ ॥**
**ਏਕ ਮੂਰਤਿ ਅਨੇਕ ਦਰਸਨ, ਕੀਨ ਰੂਪ ਅਨੇਕ ॥**
**ਖੇਲ ਖੇਲ ਅਖੇਲ ਖੇਲਨ, ਅੰਤ ਕੋ ਫਿਰ ਏਕ॥੮੧॥**

ਉਚਾਰਨ ਸੇਧ

ਫੁਟਕਲ- ਨਹਿ, ਜਾਹਿ, ਤਾਹਿ ਪੜਨਾਵ ਹਨ, ਇਨ੍ਹਾਂ ਦਾ ਉਚਾਰਨ ਬਿੰਦੀ ਰਹਿਤ ਕਰਨਾ ਹੈ।

ਪਦ ਅਰਥ : ਧਾਮ-ਘਰ। ਜਾਹਿ-ਜਿਸਦਾ। ਸਦੈਵ-ਸਦੀਵੀ, ਸਦਾ। ਤਾਹਿ-ਉਸ ਨੂੰ। ਮੂਰਤਿ-ਜੋਤਿ ਰੂਪ। ਕੀਨ-ਕੀਤੇ, ਬਣਾਏ। ਖੇਲਿ-ਖੇਡ ਖੇਡ ਕੇ। ਖੇਲਨ-ਖੇਡ ਨੂੰ ਅਖੇਡ ਬਣਾ ਦੇਂਦਾ ਹੈ (ਭਾਵ ਮੁਕਾ ਦੇਂਦਾ ਹੈ)।

ਅਰਥ : (ਉਹ) ਨਾਮ ਅਤੇ ਕਾਮ ਤੋਂ ਰਹਿਤ ਵੇਖਿਆ ਜਾਂਦਾ ਹੈ, ਜਿਸ ਦਾ (ਕੋਈ) ਘਰ ਨਹੀਂ ਹੈ। ਸਾਰੇ ਉਸ ਦਾ ਮਾਣ ਕਰਦੇ ਹਨ, (ਉਹ) ਸਭ ਵਿੱਚ ਮਾਨਨੀਕ ਹੈ, (ਉਸ ਨੂੰ ਸਭ) ਸਦਾ ਹੀ ਮੰਨਦੇ (ਪੂਜਦੇ) ਹਨ।

(ਉਸ ਦੀ) ਇਕ ਮੂਰਤਿ (ਜੋਤਿ, ਹਸਤੀ) ਹੈ ਅਤੇ (ਉਸ ਦੇ) ਬੇਅੰਤ (ਰੂਪਾਂ ਵਿੱਚ) ਦਰਸ਼ਨ (ਹੋ ਰਹੇ) ਹਨ, (ਉਸ ਨੇ) ਅਨੇਕਾਂ ਰੂਪ ਬਣਾਏ ਹੋਏ ਹਨ। (ਉਹ) ਖੇਡ ਖੇਡ ਕੇ, ਖੇਡ ਨੂੰ ਅੱਖੇਡ ਬਣਾ ਦਿੰਦਾ ਹੈ, ਅੰਤ ਨੂੰ ਫਿਰ ਇਕੋ ਇੱਕ (ਆਪ ਹੀ ਰਹਿ ਜਾਂਦਾ) ਹੈ।੮੧।

**ਦੇਵ ਭੇਵ ਨ ਜਾਨਹੀ, ਜਿਹ ਬੇਦ ਅਉਰ ਕਤੇਬ ॥**
**ਰੂਪ ਰੰਗ ਨ ਜਾਤਿ ਪਾਤਿ, ਸੁ ਜਾਨਹੀ ਕਿਹ ਜੇਬ ॥**
**ਤਾਤ ਮਾਤ ਨ ਜਾਤ ਜਾਕਰ, ਜਨਮ ਮਰਨ ਬਿਹੀਨ ॥**
**ਚੱਕ੍ਰ ਬੱਕ੍ਰ ਫਿਰੈ ਚਤ੍ਰ ਚੱਕ, ਮਾਨਹੀ ਪੁਰ ਤੀਨ ॥੮੨॥**

ਉਚਾਰਨ ਸੇਧ

**ਬਿੰਦੀ ਸਹਿਤ :** ਜਾਨਹੀਂ, ਮਾਨਹੀਂ। **ਬਿੰਦੀ ਰਹਿਤ :** ਜਾ ਕਰ-(ਜਿਸ ਦਾ)।

**ਪਦ ਅਰਥ :** ਬੇਦ-(ਚਾਰ) ਵੇਦ। ਕਤੇਬ-ਮੁਸਲਮਾਨੀ ਮਤ ਦੀਆਂ ਕਿਤਾਬਾਂ। ਸੁ-ਉਹ (ਵਾਹਿਗੁਰੂ)। ਕਿਹ-ਕਿਸ ਤਰ੍ਹਾਂ ਦੀ। ਜੇਬ-ਜ਼ੇਬ, ਨੁਹਾਰ, ਸ਼ੋਭਾ। ਤਾਤ-ਪਿਤਾ। ਬਕ੍ਰ-ਟੇਢਾ ਚੱਕ੍ਰ। ਚਕਿ-ਚੌਹਾਂ ਚੱਕਾਂ ਵਿੱਚ (ਭਾਵ ਹਰ ਪਾਸੇ)। ਜਾਨਹੀ-ਜਾਣਦੇ ਹਨ। ਮਾਨਹੀ-ਮੰਨਦੇ ਹਨ। ਪੁਰ-ਪੁਰੀਆਂ, ਲੋਕ। ਤੀਨ-ਤਿੰਨ।

**ਅਰਥ :** ਜਿਸ ਦਾ ਭੇਦ, ਵੇਦ, ਕਤੇਬਾਂ ਅਤੇ ਦੇਵਤੇ ਵੀ ਨਹੀਂ ਜਾਣਦੇ (ਉਸ ਦਾ) ਰੂਪ ਰੰਗ ਅਤੇ ਜਾਤ-ਪਾਤ ਨਹੀਂ ਹੈ। (ਉਹ) ਆਪ ਹੀ ਜਾਣਦਾ ਹੈ ਕਿ ਉਸ ਦਾ ਸਰੂਪ ਕਿਤਨਾ ਹੀ ਸ਼ੋਭਾ ਵਾਲਾ ਹੈ। (ਉਹ ਅਜਿਹਾ ਹੈ) ਜਿਸ ਦਾ (ਕੋਈ) ਮਾਤਾ, ਪਿਤਾ ਜਾਂ ਜਾਤੀ ਨਹੀਂ ਹੈ, (ਉਹ) ਜੰਮਣ ਮਰਣ ਤੋਂ ਰਹਿਤ ਹੈ। (ਉਸ ਦਾ) ਭਿਆਨਕ ਚੱਕਰ (ਸਭ ਪਾਸੇ) ਚਲ ਰਿਹਾ ਹੈ। ਤਿੰਨਾਂ ਪੁਰੀਆਂ (ਲੋਕਾਂ) ਦੇ ਜੀਵ (ਉਸ ਦੀ) ਮਾਨਤਾ ਕਰਦੇ ਹਨ।੮੨।

**ਲੋਕ ਚਉਦਹ ਕੇ ਬਿਖੈ, ਜਗ ਜਾਪ ਹੀ ਜਿਹ ਜਾਪ ॥**
**ਆਦਿ ਦੇਵ ਅਨਾਦਿ ਮੂਰਤਿ, ਥਾਪਓ ਸਬੈ ਜਿਹ ਥਾਪ ॥**
**ਪਰਮ ਰੂਪ ਪੁਨੀਤ ਮੂਰਤਿ, ਪੂਰਨ ਪੁਰਖ ਅਪਾਰ ॥**
**ਸਰਬ ਬਿਸ੍ਵ ਰਚਿਓ ਸੁਯੰਭਵ, ਗੜਨ ਭੰਜਨਹਾਰ ॥੮੩॥**

**ਪਦ ਅਰਥ :** ਚਉਦਹ-ਚੌਦਾਂ ਲੋਕ (ਭਾਵ ਸਾਰਾ ਸੰਸਾਰ)। ਬਿਖੈ-ਵਿਚ। ਬਿਸ੍ਵ-ਵਿਸ਼ਵ, ਸੰਸਾਰ। ਸੁਯੰਭਵ-ਸੁਤੇ ਪ੍ਰਕਾਸ਼। ਗੜਨ ਭੰਜਨਹਾਰ-ਘੜਨ ਤੇ ਭੰਨਣ ਵਾਲਾ।

**ਅਰਥ :** ਚੌਦਾਂ ਲੋਕਾਂ (ਭਾਵ ਸਾਰੇ ਸੰਸਾਰ) ਵਿੱਚ ਦੁਨੀਆ ਜਿਸ ਦਾ ਜਾਪ ਕਰ ਰਹੀ ਹੈ, (ਉਹ) ਆਦਿ ਤੋਂ ਪ੍ਰਕਾਸ਼ ਰੂਪ ਹੈ, ਉਸ ਦੀ ਹਸਤੀ, ਆਦਿ ਤੋਂ ਰਹਿਤ ਹੈ, ਜਿਸ ਨੇ ਸਾਰੇ (ਸੰਸਾਰ ਦੀ) ਥਾਪਨਾ ਕੀਤੀ ਹੈ। (ਉਹ) ਮਹਾਨ ਰੂਪ, ਮੂਰਤਿ (ਭਾਵ ਹਸਤੀ) ਹੈ, ਪੂਰਨ ਪੁਰਖ ਅਤੇ

ਬੇਅੰਤ ਹੈ। (ਉਸ ਨੇ) ਸਾਰੇ ਸੰਸਾਰ ਨੂੰ ਬਣਾਇਆ ਹੈ, (ਉਹ ਆਪ) ਸੁਤੇ ਪ੍ਰਕਾਸ਼ ਹੈ, ਘੜਣ-ਭੰਨਣ ਸਮਰਥ ਹੈ।੮੩।

**ਕਾਲ ਹੀਨ ਕਲਾ ਸੰਜੁਗਤਿ, ਅਕਾਲ ਪੁਰਖ ਅਦੇਸ ॥**
**ਧਰਮ ਧਾਮ ਸੁ ਭਰਮ ਰਹਿਤ, ਅਭੂਤ ਅਲਖ ਅਭੇਸ ॥**
**ਅੰਗ ਰਾਗ ਨ ਰੰਗ ਜਾ ਕਹਿ, ਜਾਤਿ ਪਾਤਿ ਨ ਨਾਮ ॥**
**ਗਰਬ ਗੰਜਨ ਦੁਸਟ ਭੰਜਨ, ਮੁਕਤਿ ਦਾਇਕ ਕਾਮ ॥੮੪॥**

**ਪਦ ਅਰਥ :** ਕਾਲ ਹੀਨ-ਮੌਤ ਤੋਂ ਰਹਿਤ। ਸੰਜੁਗਤਿ-ਕਲਾ (ਸ਼ਕਤੀ) ਸਹਿਤ। ਅਭੂਤ-ਤੱਤਾਂ ਤੋਂ ਰਹਿਤ। ਗਰਬ-ਹੰਕਾਰ ਨੂੰ ਤੋੜਨ ਵਾਲਾ। ਦੁਸਟ-ਦੋਖੀਆਂ, ਪਾਪੀਆਂ ਨੂੰ ਭੰਨਣ ਵਾਲਾ। ਮੁਕਤਿ ਦਾਇਕ-ਮੁਕਤੀ (ਕਲਿਆਣ) ਦੇਣ ਵਾਲਾ। ਕਾਮ-ਕੰਮ।

**ਅਰਥ :** (ਉਹ) ਮੌਤ ਤੋਂ ਰਹਿਤ, ਸ਼ਕਤੀ ਸਹਿਤ, ਕਾਲ ਰਹਿਤ, ਦੇਸ਼-ਰਹਿਤ ਪੁਰਖ ਹੈ। ਉਹ ਧਰਮ ਦਾ ਘਰ, ਸੰਸੇ-ਰਹਿਤ, ਤੱਤਾਂ ਤੋਂ ਰਹਿਤ ਲਖਣ ਤੋਂ ਰਹਿਤ ਅਤੇ ਵੇਸ ਤੋਂ ਰਹਿਤ ਹੈ। ਜਿਸ ਦਾ (ਕੋਈ) ਅੰਗ, ਰਾਗ ਅਤੇ ਰੰਗ ਨਹੀਂ ਹੈ, ਨਾ (ਉਸ ਦੀ) ਜਾਤ ਪਾਤ ਅਤੇ ਨਾਮ ਹੈ। (ਉਹ) ਹੰਕਾਰ ਤੋੜਨ ਵਾਲਾ, ਦੁਸ਼ਟਾਂ ਨੂੰ ਭੰਨਣ ਵਾਲਾ ਮੁਕਤੀ ਦੇਣ ਵਾਲਾ ਹੈ, (ਇਹ ਉਸਦੇ) ਕੰਮ ਹਨ।੮੪।

**ਆਪਿ ਰੂਪ ਅਮੀਕ ਅਨਉਸਤਿਤ, ਏਕ ਪੁਰਖ ਅਵਧੂਤ ॥**
**ਗਰਬ ਗੰਜਨ ਸਰਬ ਭੰਜਨ, ਆਦਿ ਰੂਪ ਅਸੂਤ ॥**
**ਅੰਗ ਹੀਨ ਅਭੰਗ ਅਨਾਤਮ, ਏਕ ਪੁਰਖੁ ਅਪਾਰ ॥**
**ਸਰਬ ਲਾਇਕ ਸਰਬ ਘਾਇਕ, ਸਰਬ ਕੋ ਪ੍ਰਤਿਪਾਰ ॥੮੫॥**

**ਪਦ ਅਰਥ :** ਆਪਿ-ਆਪ ਹੀ ਆਪਣਾ ਰੂਪ ਹੈ (ਆਤਮ ਰੂਪ)। ਅਮੀਕ-ਡੂੰਘੇ ਰੂਪ ਵਾਲਾ। ਅਨਉਸਤਿਤ-ਬੇਅੰਤ ਉਪਮਾ ਵਾਲਾ। ਅਵਧੂਤ-ਨਿਰਲੇਪ। ਅਸੂਤ-ਜਨਮ ਤੋਂ ਰਹਿਤ। ਅਭੰਗ-ਨਾਸ਼ ਤੋਂ ਰਹਿਤ। ਅਨਾਤਮ-ਆਤਮਾ ਤੋਂ ਰਹਿਤ, ਨਿਰਅਕਾਰ। ਲਾਇਕ-ਹਰ ਤਰ੍ਹਾਂ ਸਮਰਥ। ਘਾਇਕ-ਸਭ ਦਾ ਨਾਸ਼ ਕਰਨ ਵਾਲਾ।

**ਅਰਥ :** (ਉਹ) ਆਪ ਹੀ ਆਪਣਾ ਰੂਪ ਹੈ, ਡੂੰਘਾ ਹੈ (ਭਾਵ ਅਥਾਹ) ਹੈ, ਉਪਮਾ ਤੋਂ ਪਰੇ, ਇਕੋ ਇਕ ਨਿਰਲੇਪ ਪੁਰਖ ਹੈ। ਹੰਕਾਰ ਤੋੜਨ ਵਾਲਾ, ਸਭ ਨੂੰ ਭੰਨਣ (ਨਾਸ਼ ਕਰਨ) ਵਾਲਾ, ਮੂਲ ਰੂਪ ਅਤੇ ਜਨਮ ਤੋਂ ਰਹਿਤ ਹੈ। (ਉਹ) ਅੰਗਾਂ ਤੋਂ ਰਹਿਤ, ਨਾਸ਼ ਤੋਂ ਰਹਿਤ, ਆਤਮਾ ਤੋਂ ਰਹਿਤ, ਇਕੋ ਇਕ ਪੁਰਖ ਹੈ, ਅਤੇ ਪਾਰ ਤੋਂ ਰਹਿਤ (ਬੇਅੰਤ) ਹੈ। (ਉਹ) ਹਰ ਤਰ੍ਹਾਂ ਸਮਰਥ, ਸਭ ਨੂੰ ਨਾਸ਼ ਕਰਨ ਵਾਲਾ ਅਤੇ ਸਭ ਦਾ ਪ੍ਰਤਿਪਾਲਕ ਹੈ।੮੫।

**ਸਰਬ ਗੰਤਾ ਸਰਬ ਹੰਤਾ, ਸਰਬ ਤੇ ਅਨ ਭੇਖ ॥**
**ਸਰਬ ਸਾਸਤ੍ਰ ਨ ਜਾਨਹੀ, ਜਿਹ ਰੂਪ ਰੰਗ ਅਰੁ ਰੇਖ ॥**
**ਪਰਮਬੇਦ ਪੁਰਾਨ ਜਾ ਕਹਿ, ਨੇਤਿ ਭਾਖਤ ਨਿੱਤ ॥**
**ਕੋਟਿ ਸਿੰਮ੍ਰਿਤਿ ਪੁਰਾਨ ਸਾਸਤ੍ਰ, ਨ ਆਵਹੀ ਵਹੁ ਚਿੱਤਿ ॥੯੬॥**

**ਪਦ ਅਰਥ :** ਗੰਤਾ-ਗਤੀ (ਮੁਕਤੀ) ਕਰਨ ਵਾਲਾ। ਹੰਤਾ-ਮਾਰਨ ਵਾਲਾ। ਭੇਖ-ਸਭ ਤੋਂ ਵਖਰਾ (ਨਿਰਾਲਾ) ਰੂਪ। ਪਰਮਬੇਦ-ਵਡੇ ਵੇਦ। ਨੇਤਿ-ਨਾ ਇਤੀ, ਇਹ ਨਹੀਂ। ਭਾਖਤ-ਕਹਿੰਦੇ ਹਨ। ਨਿੱਤ-ਰੋਜ਼ ਹੀ। ਵਹੁ-ਉਹ। ਚਿੱਤਿ-ਚਿੱਤ ਵਿੱਚ।

**ਅਰਥ :** ਉਹ ਸਭ ਦੀ ਗਤੀ ਕਰਨ ਵਾਲਾ, ਸਭ ਦਾ ਨਾਸ਼ ਕਰਨ ਵਾਲਾ ਤੇ ਸਭ ਤੋਂ ਨਿਰਾਲਾ ਹੈ। ਸਾਰੇ ਸ਼ਾਸਤਰ ਨਹੀਂ ਜਾਣਦੇ ਕਿ ਉਸ ਦਾ ਰੂਪ ਰੰਗ ਕਿਹੋ ਜਿਹਾ ਹੈ। ਜਿਸ ਨੂੰ ਸਾਰੇ ਵੇਦ ਅਤੇ ਪੁਰਾਣ ਹਰ ਰੋਜ਼ ਨੇਤਿ (ਨਾ ਇਤੀ) ਆਖਦੇ ਹਨ। ਕ੍ਰੋੜਾਂ ਸਿੰਮਰਤੀਆਂ, ਪੁਰਾਣਾਂ ਅਤੇ ਸ਼ਾਸਤਰਾਂ (ਦੇ ਗਿਆਨ ਨਾਲ ਵੀ) ਉਹ ਕਿਸੇ ਦੇ ਚਿੱਤ ਵਿੱਚ ਨਹੀਂ ਆਉਂਦਾ ਹੈ।੯੬।

## ਮਧੁਭਾਰ* ਛੰਦ ॥ ਤ੍ਵ ਪ੍ਰਸਾਦਿ ॥

**ਗੁਨ ਗਨ ਉਦਾਰ ॥ ਮਹਿਮਾ ਅਪਾਰ ॥**
**ਆਸਨ ਅਭੰਗ ॥ ਉਪਮਾ ਅਨੰਗ ॥੯੭॥**

**ਪਦ ਅਰਥ :** ਗੁਨ-ਗੁਣਾਂ ਦਾ ਸਮੂਹ (ਭਾਵ ਗੁਣ ਦਾਤਾ)। ਉਦਾਰ-ਖੁਲ੍ਹੇ ਦਿਲ ਵਾਲਾ। ਅਪਾਰ-ਬੇਅੰਤ। ਆਸਨ-ਸਿੰਘਾਸਣ। ਅਭੰਗ-ਨਾਸ਼ ਤੋਂ ਰਹਿਤ, ਭਾਵ ਅਟੁੱਟ। ਅਨੰਗ-ਅਖੰਡ।

**ਅਰਥ :** (ਉਹ) ਗੁਣਾਂ ਦਾ ਸਮੂਹ (ਮਹਾਨ ਗੁਣ-ਦਾਤਾ) ਖੁਲ੍ਹੇ ਦਿਲ ਵਾਲਾ (ਮਹਾਂ ਦਾਨੀ) ਹੈ। (ਉਸ ਦੀ) ਮਹਿਮਾ ਬੇਅੰਤ ਹੈ। (ਉਸ ਦਾ) ਸਿੰਘਾਸਣ ਨਾਸ਼ ਤੋਂ ਰਹਿਤ ਹੈ। (ਉਸਦੀ) ਉਸਤਤਿ ਅਖੰਡ ਹੈ।੯੭।

**ਅਨਭਉ ਪ੍ਰਕਾਸ ॥ ਨਿਸ ਦਿਨ ਅਨਾਸ**
**ਆਜਾਨ ਬਾਹੁ ॥ ਸਾਹਾਨ ਸਾਹੁ ॥੯੮॥**

### ਉਚਾਰਨ ਸੇਧ

**ਫੁਟਕਲ :** 'ਅਨਭਉ' ਅਤੇ 'ਅਨੁਭਵ' ਦੋਵੇਂ ਸਰੂਪ ਮਿਲਦੇ ਹਨ, ਪਰ ਵਰਤਮਾਨ ਗੁਟਕਿਆਂ ਵਿਚ 'ਅਨਭਉ' ਪਾਠ ਹੈ।

**ਪਦ ਅਰਥ :** ਅਨਭਉ-ਸੁਤੇ ਗਿਆਨ। ਨਿਸ-ਰਾਤ। ਅਨਾਸ-ਨਾਸ ਤੋਂ ਰਹਿਤ।

**ਅਰਥ :** (ਉਹ) ਸੁਤੇ-ਗਿਆਨ ਪ੍ਰਕਾਸ਼ ਦਾ (ਪ੍ਰਤੀਕ ਹੈ)। (ਉਹ) ਦਿਨ ਰਾਤ (ਇਕ ਰਸ ਹੈ, ਅਤੇ) ਨਾਸ ਤੋਂ ਰਹਿਤ ਹੈ। (ਉਹ) ਲੰਬੀਆਂ ਬਾਹਵਾਂ ਵਾਲਾ ਹੈ। (ਉਹ) ਸ਼ਾਹਾਂ ਦਾ ਸ਼ਾਹ (ਮਾਲਕ) ਹੈ।੯੮।

---

*ਇਸ ਛੰਦ ਦੇ ਲਛਣ ਇਉਂ ਹਨ-ਚਾਰ ਚਰਣ, ਪ੍ਰਤਿ ਚਰਣ ਅੱਠ ਮਾਤਾ, ਚਾਰ ਮਾਤ੍ਰਾਂ ਪਿਛੋਂ ਜਗਣ (ISI)

**ਰਾਜਾਨ ਰਾਜ ॥ ਭਾਨਾਨ ਭਾਨ**

**ਦੇਵਾਨ ਦੇਵ ॥ ਉਪਮਾ ਮਹਾਨ ॥੮੯॥**

ਪਦ ਅਰਥ : ਭਾਨ-ਸੂਰਜਾਂ ਦਾ ਸੂਰਜ (ਪ੍ਰਕਾਸ਼ਵਾਨ)।

ਅਰਥ : (ਉਹ) ਰਾਜਿਆਂ ਦਾ ਰਾਜਾ ਹੈ। (ਉਹ) ਸੂਰਜਾਂ ਦਾ ਸੂਰਜ (ਭਾਵ ਪ੍ਰਕਾਸ਼ ਰੂਪ) ਹੈ। ਉਹ ਦੇਵਾਂ ਦਾ (ਮਹਾਨ) ਦੇਵ ਹੈ। (ਉਹ ਵੱਡੀ ਉਪਮਾ ਵਾਲਾ ਹੈ।੮੯।

**ਇੰਦ੍ਰਾਨ ਇੰਦ੍ਰ ॥ ਬਾਲਾਨ ਬਾਲ ॥**

**ਰੰਕਾਨ ਰੰਕ ॥ ਕਾਲਾਨ ਕਾਲ ॥੯੦॥**

**ਪਦ ਅਰਥ** : ਬਾਲ-ਉਚੇ ਤੋਂ ਉਚਾ। ਰੰਕਾਨ ਰੰਕ-ਕੰਗਾਲ ਤੋਂ ਕੰਗਾਲ। ਕਾਲਾਨ ਕਾਲ-ਕਾਲਾਂ ਦਾ ਕਾਲ।

ਅਰਥ : (ਉਹ) ਇੰਦਰਾਂ ਦਾ ਇੰਦਰ ਹੈ। (ਉਹ) ਉੱਚੇ ਤੋਂ ਉਚਾ ਹੈ। (ਉਹ) ਕੰਗਾਲਾਂ ਦਾ ਕੰਗਾਲ (ਭਾਵ ਨਿਰਧਨ ਰੂਪ) ਹੈ। (ਉਹ) ਕਾਲਾਂ ਦਾ (ਭੀ) ਕਾਲ (ਮਹਾਂ ਕਾਲ) ਹੈ।੯੦।

**ਅਨਭੂਤ ਅੰਗ ॥ ਆਭਾ ਅਭੰਗ ॥**

**ਗਤਿ ਮਿਤਿ ਅਪਾਰ ॥ ਗੁਨ ਗੁਨ ਉਦਾਰ॥੯੧॥**

ਪਦ ਅਰਥ : ਅਨਭੂਤ-ਤੱਤਾਂ ਤੋਂ ਰਹਿਤ। ਆਭਾ-ਚਮਕ, ਜਲਾਲ।

ਅਰਥ : (ਉਹ) ਤੱਤਾਂ ਤੋਂ ਰਹਿਤ ਅੰਗਾਂ ਵਾਲਾ ਹੈ। (ਉਸਦਾ) ਜਲਾਲ ਨਾਸ਼ ਤੋਂ ਰਹਿਤ ਹੈ। (ਉਸ ਦੀ) ਗਤੀ ਮਿਣਤੀ ਬੇਅੰਤ ਹੈ। (ਉਹ) ਗੁਣਾਂ ਦਾ ਸਮੂਹ ਅਤੇ ਖੁਲ੍ਹੇ ਦਿਲ ਵਾਲਾ ਹੈ।੯੧।

**ਮੁਨਿ ਗਨਿ ਪ੍ਰਨਾਮ ॥ ਨਿਰਭੈ ਨਿਕਾਮ ॥**

**ਅਤਿ ਦੁਤਿ ਪ੍ਰਚੰਡ॥ ਮਿਤਿ ਗਤਿ ਅਖੰਡ॥੯੨॥**

ਪਦ ਅਰਥ : ਮੁਨਿ-ਮੁਨੀ। ਗਨਿ-ਸੇਵਕ। ਨਿਕਾਮ-ਕਾਮਨਾ ਤੋਂ ਰਹਿਤ। ਅਤਿ-ਅਤੀ,ਬਹੁਤ। ਦੁਤਿ-ਪ੍ਰਕਾਸ਼। ਪ੍ਰਚੰਡ-ਤੇਜ। ਅਖੰਡ-ਅਟੁੱਟ,ਇਕ ਰੱਸ।

ਅਰਥ : (ਉਸ ਨੂੰ) ਮੁਨੀ, ਸੇਵਕ ਨਮਸਕਾਰ ਕਰਦੇ ਹਨ। (ਉਹ) ਡਰ ਅਤੇ ਕਾਮਨਾ ਤੋਂ ਰਹਿਤ ਹੈ। (ਉਸਦਾ) ਪ੍ਰਤਾਪ ਬਹੁਤ ਤੇਜ਼ ਹੈ। (ਉਸ ਦੀ) ਗਤੀ ਅਤੇ ਮਿਣਤੀ ਅਟੁੱਟ ਹੈ।੯੨।

**ਆਲਿਸਜ ਕਰਮ ॥ ਆਦ੍ਰਿਸਜ ਧਰਮ ॥**

**ਸਰਬਾ ਭਰਣਾਢਯ॥ ਅਨਡੰਡ ਬਾਢਯ॥੯੩॥**

ਉਚਾਰਨ ਸੇਧ

ਫੁਟਕਲ : 'ਆਲਿਸਜ' ਅਤੇ 'ਆਦ੍ਰਿਸਜ' ਦਾ ਉਚਾਰਨ 'ਆਲਿੱਸੇ' ਅਤੇ 'ਆਦ੍ਰਿੱਸੇ' ਕਰਨਾ ਅਸ਼ੁੱਧ ਹੈ। ਅਧਾ 'ਯ' ਆਵਾਜ਼ ਲੰਬੀ ਕਰਨ ਦਾ ਸੂਚਕ ਹੈ। ਇਸੇ ਤਰ੍ਹਾਂ, 'ਭਰਣਾਢਯ' ਅਤੇ 'ਬਾਢਯ' ਦਾ ਪੂਰਾ 'ਯ' ਦੁਲਾਵਾਂ ਦੀ ਆਵਾਜ਼ ਦਿੰਦਾ ਹੈ।

ਸੋ, ਇਨ੍ਹਾਂ ਸ਼ਬਦਾਂ ਦਾ ਉਚਾਰਨ 'ਭਰਣਾਢਿਅ' ਤੇ 'ਬਾਢਿਅ' ਕਰਨਾ ਹੈ।
**ਪਦ ਅਰਥ:** ਆਲਿਸਯ-ਲੇਸ ਰਹਿਤ। ਆਦ੍ਰਿਸਯ-ਆਦਰਸ਼ਕ। ਭਰਣਾਢਯ-ਭਰਨ ਵਾਲਾ। ਅਨਡੰਡ-ਡੰਡ ਤੋਂ ਰਹਿਤ। ਬਾਢਯ-ਪੱਕਾ, ਨਿਰਸੰਦੇਹ।
**ਅਰਥ :** (ਉਹ) ਲੇਸ ਤੋਂ ਰਹਿਤ ਕਰਮਾਂ ਵਾਲਾ ਹੈ। (ਉਸ ਦਾ) ਧਰਮ ਆਦਰਸ਼ਕ ਹੈ। (ਉਹ) ਸਭ ਦੇਂ ਪੇਟ ਭਰਨ ਵਾਲਾ ਹੈ। (ਉਹ) ਨਿਰਸੰਦੇਹ ਡੰਡ ਤੋਂ ਰਹਿਤ ਹੈ।੯੩।

## ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥

**ਗੁਬਿੰਦੇ ॥ ਮੁਕੰਦੇ ॥ ਉਦਾਰੇ ॥ ਅਪਾਰੇ ॥੯੪॥**

**ਪਦ ਅਰਥ :** ਗੁਬਿੰਦੇ-ਪ੍ਰਿਥਵੀ ਪਾਲਕ। ਮੁਕੰਦੇ-ਮੁਕਤੀ ਦਾਤਾ। ਉਦਾਰੇ-ਖੁਲ੍ਹੇ ਦਿਲ ਵਾਲਾ।
**ਅਰਥ :** (ਉਹ) ਪ੍ਰਿਥਵੀ ਦਾ ਪਾਲਕ ਹੈ। ਮੁਕਤੀ ਦਾ ਦਾਤਾ ਹੈ। ਖੁਲ੍ਹੇ ਦਿਲ ਵਾਲਾ ਹੈ। ਪਾਰ ਤੋਂ ਰਹਿਤ ਹੈ।੯੪।

**ਹਰੀਅੰ ॥ ਕਰੀਅੰ ॥**
**ਨ੍ਰਿਨਾਮੇ ॥ ਅਕਾਮੇ ॥੯੫॥**

**ਪਦ ਅਰਥ :** ਹਰੀਅੰ-ਨਾਸ਼ ਕਰਨ ਵਾਲਾ। ਕਰੀਅੰ-ਪੈਦਾ ਕਰਨ ਵਾਲਾ। ਨ੍ਰਿਨਾਮੇ-ਨਾਮ ਤੋਂ ਰਹਿਤ। ਅਕਾਮੇ-ਕਾਮਨਾ ਤੋਂ ਰਹਿਤ।
**ਅਰਥ :** (ਉਹ) ਨਾਸ਼ ਕਰਨ ਵਾਲਾ ਹੈਂ। (ਪੈਦਾ) ਕਰਨ ਵਾਲਾ ਹੈ। ਨਾਮ ਤੋਂ ਰਹਿਤ ਹੈ। ਕਾਮਨਾ ਤੋਂ ਰਹਿਤ ਹੈ।੯੫।

## ਭੁਜੰਗ ਪ੍ਰਯਾਤ ਛੰਦ ॥

**ਚੱਤ੍ਰ ਚਕ੍ਰ ਕਰਤਾ ॥ ਚੱਤ੍ਰ ਚਕ੍ਰ ਹਰਤਾ ॥**
**ਚੱਤ੍ਰ ਚਕ੍ਰ ਦਾਨੇ ॥ ਚੱਤ੍ਰ ਚਕ੍ਰ ਜਾਨੇ ॥੯੬॥**

ਉਚਾਰਨ ਸੇਧ

**ਫੁਟਕਲ :** ਬਹੁਤ ਗੁਟਕਿਆਂ ਵਿਚ 'ਚੱਤ੍ਰ' ਪਾਠ ਛਪਿਆ ਹੈ ਪਰ ਇਸ ਦਾ ਸ਼ੁੱਧ ਰੂਪ 'ਚਤੁਰ' ਵੀ ਉਪਲਬਧ ਹੈ।
**ਅਰਥ :** ਚਾਰ ਦਿਸ਼ਾਂ (ਭਾਵ ਸੰਸਾਰ ਨੂੰ) ਰਚਣ ਵਾਲਾ ਹੈ। ਸਭ ਸੰਸਾਰ ਨੂੰ ਨਾਸ਼ ਕਰਨ ਵਾਲਾ ਹੈ। ਸਭ ਸੰਸਾਰ ਨੂੰ ਦਾਨ ਦੇਣ ਵਾਲਾ ਹੈ। ਸਭ ਸੰਸਾਰ ਨੂੰ ਜਾਣਨ ਵਾਲਾ ਹੈ।੯੬।

**ਚੱਤ੍ਰ ਚਕ੍ਰ ਵਰਤੀ ॥ ਚੱਤ੍ਰ ਚਕ੍ਰ ਭਰਤੀ ॥**
**ਚੱਤ੍ਰ ਚਕ੍ਰ ਪਾਲੇ ॥ ਚੱਤ੍ਰ ਚਕ੍ਰ ਕਾਲੇ ॥੯੭॥**

**ਪਦ ਅਰਥ :** ਵਰਤੀ-ਵਰਤਣ ਵਾਲਾ। ਭਰਤੀ-ਭਰਨ ਵਾਲਾ।
**ਅਰਥ :** ਸਭ ਸੰਸਾਰ ਵਿੱਚ ਵਰਤਣ ਵਾਲਾ ਹੈ। ਸਭ ਸੰਸਾਰ ਦਾ (ਪੇਟ)

ਭਰਨ ਵਾਲਾ ਹੈ। ਸਭ ਸੰਸਾਰ ਨੂੰ ਪਾਲਣ ਵਾਲਾ ਹੈ। ਸਭ ਸੰਸਾਰ ਨੂੰ ਮਾਰਨ ਵਾਲਾ ਹੈ।੯੭।

**ਚੱਤ੍ਰ ਚਕ੍ਰ ਪਾਸੇ ॥ ਚੱਤ੍ਰ ਚਕ੍ਰ ਵਾਸੇ ॥**
**ਚੱਤ੍ਰ ਚਕ੍ਰ ਮਾਨਯੈ॥ ਚੱਤ੍ਰ ਚਕ੍ਰ ਦਾਨਯੈ॥੯੮॥**

ਉਚਾਰਨ ਸੇਧ

**ਫੁਟਕਲ :** 'ਮਾਨਯੈ' ਪਦ ਬਾਰਾਂ ਵਾਰੀ ਵਰਤਿਆ ਗਿਆ ਹੈ। 'ਦਾਨਯੈ' ਸ਼ਬਦ-ਜੋੜ ਠੀਕ ਹੈ। ਕਈ ਗੁਟਕਿਆਂ ਵਿੱਚ ਅੱਧਾ 'ਯ' ਵਰਤਿਆ ਹੋਇਆ ਹੈ ਜੋ ਕਿ ਠੀਕ ਨਹੀਂ ਹੈ। ਸ਼ੁੱਧ ਉਚਾਰਨ ਮਾਨਿਐ ਤੇ ਦਾਨਿਐ ਹੈ।

**ਪਦ ਅਰਥ :** ਮਾਨਯੈ-ਮੰਨੇ ਜਾਣ ਵਾਲਾ। ਦਾਨਯੈ-ਦਾਨ ਦੇਣ ਵਾਲਾ।

**ਅਰਥ :** ਚੌਹਾਂ ਪਾਸੇ ਪਸਰਿਆ ਹੋਇਆ ਹੈ। ਚੌਹਾਂ ਦਿਸ਼ਾਂ ਵਿੱਚ ਵਸਣ ਵਾਲਾ ਹੈ। ਚਾਰ ਚੱਕਾਂ ਵਿਚ ਮੰਨੇ ਜਾਣ ਵਾਲਾ ਹੈ। ਚਾਰ ਚੱਕਾਂ ਨੂੰ ਦਾਨ ਦੇਣ ਵਾਲਾ ਹੈ।੯੮।

## ਚਾਚਰੀ ਛੰਦ

**ਨ ਸਤ੍ਰੈ ॥ ਨ ਮਿਤ੍ਰੈ ॥ ਨ ਭਰਮੰ ॥ ਨ ਭਿਤ੍ਰੈ॥੯੯॥**

**ਪਦ ਅਰਥ :** ਸਤ੍ਰੈ-ਵੈਰੀ। ਭਿਤ੍ਰੈ-ਡਰਾਕਲ।

**ਅਰਥ :** ਨਾ (ਉਸ ਦਾ) ਵੈਰੀ ਹੈ। ਨਾ ਮਿੱਤਰ ਹੈ। ਨਾ (ਉਹ) ਭਰਮੀ ਹੈ ਨਾ ਡਰਾਕਲ ਹੈ।੯੯।

**ਨ ਕਰਮੰ ॥ ਨ ਕਾਏ ॥**
**ਅਜਨਮੰ ॥ ਅਜਾਏ ॥੧੦੦॥**

**ਪਦ ਅਰਥ :** ਕਾਏ-ਕਾਇਆ। ਅਜਨਮੰ-ਜਨਮ ਤੋਂ ਰਹਿਤ। ਅਜਾਏ-ਜਗ੍ਹਾ ਤੋਂ ਬਿਨਾਂ।

**ਅਰਥ :** ਨਾ (ਉਸ ਦਾ ਕੋਈ) ਕੰਮ ਹੈ। ਨਾ ਕਾਇਆ ਹੈ। (ਉਹ) ਜਨਮ ਅਤੇ ਜਗ੍ਹਾ ਤੋਂ ਰਹਿਤ ਹੈ।੧੦੦।

**ਨ ਚਿਤ੍ਰੈ ਨ ਮਿਤ੍ਰੈ ॥ ਪਰੇ ਹੈ ॥ ਪਵਿਤ੍ਰੈ ॥੧੦੧॥**

**ਪਦ ਅਰਥ :** ਚਿਤ੍ਰੈ-ਮੂਰਤਿ, ਫੋਟੋ।

**ਅਰਥ :** ਨਾ (ਉਸ ਦਾ ਕੋਈ) ਚਿਤ੍ਰ (ਫੋਟੋ) ਹੈ। ਨਾ ਉਸ ਦਾ (ਕੋਈ) ਮਿੱਤਰ ਹੈ। (ਉਹ) ਪਰੇ (ਦੂਰ) ਹੈ। (ਉਹ) ਪਵਿੱਤਰ ਹੈ।੧੦੧।

**ਪ੍ਰਿਥੀਸੈ ॥ ਅਦੀਸੈ ॥ ਅਦ੍ਰਿਸੈ ॥ ਅਕ੍ਰਿਸੈ ॥੧੦੨॥**

**ਪਦ ਅਰਥ :** ਪ੍ਰਿਥੀਸੈ-ਪ੍ਰਿਥਵੀ ਦਾ ਰਾਜਾ। ਅਦੀਸੈ-ਆਦਿ ਈਸ, ਮੁਢਲਾ ਮਾਲਕ। ਅਦ੍ਰਿਸੈ-ਦਿਸਣ ਤੋਂ ਰਹਿਤ। ਅਕ੍ਰਿਸੈ-ਘਟਣ ਤੋਂ ਰਹਿਤ, ਪਰੀਪੂਰਨ।

**ਅਰਥ :** (ਉਹ) ਧਰਤੀ ਦਾ ਈਸ਼ਰ (ਮਾਲਕ) ਹੈ। ਆਦਿ ਈਸ਼ਵਰ (ਮਾਲਕ) ਹੈ। ਦਿੱਸਣ ਤੋਂ ਰਹਿਤ ਹੈ। ਪਰੀਪੂਰਣ ਹੈ।੧੦੨।

## ਭਗਵਤੀ* ਛੰਦ ॥ ਤ੍ਵ ਪ੍ਰਸਾਦਿ ॥ ਕਥਤੇ

**ਕਿ ਆਛਿਜ ਦੇਸੈ ॥ ਕਿ ਆਭਿਜ ਭੇਸੈ ॥**

**ਕਿ ਆਗੰਜ ਕਰਮੈ ॥ ਕਿ ਆਭੰਜ ਭਰਮੈ ॥੧੦੩॥**

ਪਦ ਅਰਥ : ਆਛਿਜ-ਛਿਜਣ ਤੋਂ ਰਹਿਤ। ਆਭਿਜ-ਭਿਜਣ ਤੋਂ ਰਹਿਤ। ਆਗੰਜ-ਨਾਸ ਤੋਂ ਰਹਿਤ। ਕਰਮੈ-ਕਰਮਾਂ ਵਾਲਾ। ਆਭੰਜ-ਚੰਗੀ ਤਰ੍ਹਾਂ ਤੋੜਨ ਵਾਲਾ।

ਅਰਥ : ਕਿ (ਉਸ ਪ੍ਰਭੂ ਦਾ) ਦੇਸ਼ ਛਿੱਜਣ ਤੋਂ ਰਹਿਤ ਹੈ। ਕਿ (ਉਸਦਾ) ਭੇਸ ਭਿੱਜਣ ਤੋਂ ਰਹਿਤ ਹੈ। ਕਿ (ਉਹ ਪ੍ਰਭੂ) ਨਾਸ਼ ਤੋਂ ਰਹਿਤ ਕਰਮਾਂ ਵਾਲਾ ਹੈ। ਕਿ (ਉਹ) ਭਰਮਾਂ ਨੂੰ ਚੰਗੀ ਤਰ੍ਹਾਂ ਤੋੜਨ ਵਾਲਾ ਹੈ।੧੦੩।

**ਕਿ ਆਭਿਜ ਲੋਕੈ ॥ ਕਿ ਆਦਿਤ ਸੋਕੈ ॥**

**ਕਿ ਅਵਧੂਤ ਬਰਨੈ ॥ ਕਿ ਬਿਭੂਤ ਕਰਨੈ ॥੧੦੪॥**

ਪਦ ਅਰਥ : ਆਭਿਜ-ਭਿਜਣ ਤੋਂ ਰਹਿਤ। ਲੋਕੈ-ਲੋਕਾਂ ਵਿਚ। ਆਦਿਤ-ਸੂਰਜ। ਸੋਕੈ-ਸੁਕਾਉਣ ਵਾਲਾ। ਅਵਧੂਤ-ਸ਼ੁੱਧ ਸਰੂਪ ਵਾਲਾ। ਬਿਭੂਤ-ਸੰਪਦਾ।

ਅਰਥ : ਕਿ (ਉਹ ਪ੍ਰਭੂ) ਲੋਕਾਂ ਵਿੱਚ ਭਿਜਣ (ਪਸੀਜਣ) ਤੋਂ ਰਹਿਤ ਹੈ। ਕਿ (ਉਹ) ਸੂਰਜ ਨੂੰ ਵੀ ਸੁਕਾਉਣ ਵਾਲਾ (ਤੇਜਵੰਤ) ਹੈ। ਕਿ (ਉਹ) ਸ਼ੁੱਧ ਸਰੂਪ ਵਾਲਾ ਹੈ। ਕਿ (ਉਹ ਪ੍ਰਭੂ) ਸੰਪਦਾ ਸਿਰਜਣ ਵਾਲਾ ਹੈ।੧੦੪।

**ਕਿ ਰਾਜੰ ਪ੍ਰਭਾ ਹੈਂ ॥ ਕਿ ਧਰਮੰ ਧੁਜਾ ਹੈਂ॥**

**ਕਿ ਆਸੋਕ ਬਰਨੈ॥ ਕਿ ਸਰਬਾ ਅਭਰਨੈ॥੧੦੫॥**

ਪਦ ਅਰਥ : ਰਾਜੰ-ਰਾਜ ਭਾਗ ਵਿਚ। ਪ੍ਰਭਾ-ਪ੍ਰਭਤਾ ਵਾਲਾ। ਧੁਜਾ-ਝੰਡਾ। ਆਸੋਕ-ਚਿੰਤਾ ਤੋਂ ਰਹਿਤ। ਬਰਨੈ-ਸਰੂਪ। ਅਭਰਨੈ-ਗਹਿਣਾ-ਸ਼ਿੰਗਾਰ ਰੂਪ।

ਅਰਥ : ਕਿ (ਤੂੰ) ਰਾਜ ਭਾਗ ਦੀ ਪ੍ਰਭਤਾ ਵਾਲਾ ਹੈਂ। ਕਿ (ਤੂੰ) ਧਰਮ ਰੂਪ ਝੰਡਾ ਹੈਂ। ਕਿ (ਤੂੰ) ਸ਼ੋਕ (ਚਿੰਤਾ) ਤੋਂ ਰਹਿਤ ਸਰੂਪ ਵਾਲਾ ਹੈਂ। ਕਿ (ਤੂੰ) ਸਭ ਦਾ ਗਹਿਣਾ (ਭਾਵ ਸ਼ਿੰਗਾਰ ਰੂਪ) ਹੈਂ।੧੦੫।

**ਕਿ ਜਗਤੰ ਕ੍ਰਿਤੀ ਹੈਂ॥ ਕਿ ਛਤ੍ਰੰ ਛੱਤ੍ਰੀ ਹੈਂ॥**

**ਕਿ ਬ੍ਰਹਮੰ ਸਰੂਪੈ ॥ ਕਿ ਅਨਭਉ ਅਨੂਪੈ॥੧੦੬॥**

ਉਚਾਰਨ ਸੇਧ

ਫੁਟਕਲ : 'ਕ੍ਰਿਤੀ' ਦਾ ਉਚਾਰਨ 'ਕਿਰਤੀ' ਕਰਨਾ ਅਸ਼ੁੱਧ ਹੈ, ਸਿਹਾਰੀ ਪੈਰ ਵਾਲੇ 'ਰ' ਨੂੰ ਲਗਦੀ ਹੈ।

ਪਦ ਅਰਥ : ਕ੍ਰਿਤੀ-(ਪੈਦਾ) ਕਰਨ ਵਾਲਾ। ਛੱਤ੍ਰੀ-ਸੂਰਬੀਰਾਂ ਦਾ ਸੂਰਬੀਰ।

ਅਰਥ : ਕਿ (ਤੂੰ) ਸੰਸਾਰ ਨੂੰ ਪੈਦਾ ਕਰਨ ਵਾਲਾ ਹੈਂ। ਕਿ (ਤੂੰ) ਸੂਰਬੀਰਾਂ ਦਾ ਸੂਰਬੀਰ ਹੈਂ। ਕਿ (ਤੂੰ) ਬ੍ਰਹਮ ਸਰੂਪ ਹੈਂ। ਕਿ (ਤੂੰ) ਸੁਤੇ

---

*ਇਸ ਛੰਦ ਦੇ ਦੋ ਸਰੂਪ ਹਨ-(ੳ) ਪ੍ਰਤਿ ਚਰਣ ਦੋ ਯਗਣ (ਅ) ਪ੍ਰਤਿ ਚਰਣ ਜ, ਸ, ਲ, ਗ, ISI, IIS, I.S।

ਗਿਆਨ ਅਤੇ ਉਪਮਾ ਤੋਂ ਪਰੇ ਹੈਂ।੧੦੬।

**ਕਿ ਆਦਿ ਅਦੇਵ ਹੈਂ॥ ਕਿ ਆਪਿ ਅਭੇਵ ਹੈਂ॥**
**ਕਿ ਚਿਤ੍ਰੰ ਬਿਹੀਨੈ॥ ਕਿ ਏਕੈ ਅਧੀਨੈ॥੧੦੭॥**

ਅਰਥ : ਕਿ (ਤੂੰ) ਮੁੱਢ ਤੋਂ ਹੀ ਦੇਵੀ ਦੇਵਤਿਆਂ ਤੋਂ ਰਹਿਤ ਹੈਂ। ਕਿ (ਤੂੰ) ਆਪ ਭੇਦ ਤੋਂ ਰਹਿਤ ਹੈਂ। ਕਿ ਚਿਤ੍ਰ-(ਤਸਵੀਰ) ਤੋਂ ਬਿਨਾਂ ਹੈਂ। ਕਿ (ਤੂੰ) ਇਕ (ਆਪਣੇ ਹੀ) ਅਧੀਨ ਹੈਂ।੧੦੭।

**ਕਿ ਰੋਜ਼ੀ ਰਜ਼ਾਕੈ ॥ ਰਹੀਮੈ ਰਿਹਾਕੈ ॥**
**ਕਿ ਪਾਕ ਬਿਐਬ ਹੈਂ॥ ਕਿ ਗ਼ੈਬੁਲ ਗ਼ੈਬ ਹੈਂ॥੧੦੮॥**

**ਉਚਾਰਨ ਸੇਧ**

ਫੁਟਕਲ : ਗ਼ੈਬੁਲ, ਤਮਾਮੁਲ, ਜ਼ਮੀਨੁਲ ਆਦਿ ਸ਼ਬਦਾਂ ਦਾ ਉਚਾਰਨ ਕਰਨ ਵੇਲੇ ਔਂਕੜ ਦਾ ਉਚਾਰਨਾ ਜ਼ਰੂਰੀ ਹੈ ਕਿਉਂਕਿ ਔਂਕੜ 'ਉ' ਦੀ ਅਵਾਜ਼ ਨੂੰ ਪ੍ਰਗਟਾਉਂਦਾ ਹੈ। ਅਰਬੀ ਦੇ ਸ਼ਬਦਾਂ ਵਿਚ 'ਉਲ' ਦਾ ਉਚਾਰਨ ਕੀਤਾ ਜਾਂਦਾ ਹੈ ਇਸ ਲਈ ਇਥੇ ਵੀ ਗ਼ੈਬ-ਉਲ, ਤਮਾਮ-ਉਲ ਅਤੇ 'ਜ਼ਮੀਨ-ਉਲ' ਆਦਿ ਉਚਾਰਨ ਕਰਨਾ ਚਾਹੀਦਾ ਹੈ।

ਪਦ ਅਰਥ : ਰਜਾਕੈ-ਰਿਜ਼ਕ ਦੇਣ ਵਾਲਾ। ਰਹੀਮੈ-ਰਹਿਮ ਕਰਨ ਵਾਲਾ। ਰਿਹਾਕੈ-ਰਿਹਾਈ ਦੇਣ ਵਾਲਾ। ਪਾਕ-ਸ਼ੁੱਧ, ਪਵਿੱਤਰ। ਬਿਐਬ-ਗੁਨਾਹਾਂ ਤੋਂ ਰਹਿਤ। ਗ਼ੈਬੁਲ ਗੈਬ-ਗੁਪਤ ਤੋਂ ਗੁਪਤ।

ਅਰਥ : ਕਿ (ਤੂੰ) ਰੋਜ਼ੀ (ਦੇਣ ਵਾਲਾ) ਰਾਜ਼ਕ ਹੈਂ। ਕਿ ਰਹਿਮ ਦਿਲ ਅਤੇ ਰਿਹਾਈ ਦੇਣ ਵਾਲਾ ਹੈਂ। ਕਿ ਗੁਨਾਹਾਂ ਤੋਂ ਰਹਿਤ (ਅਤੇ) ਪਵਿੱਤਰ ਹੈਂ। ਕਿ (ਤੂੰ) ਗੁਪਤ ਤੋਂ ਗੁਪਤ ਹੈਂ।੧੦੮।

**ਕਿ ਅਫ਼ਵੂਲ ਗੁਨਾਹ ਹੈਂ ॥ ਕਿ ਸ਼ਾਹਾਨ ਸ਼ਾਹ ਹੈਂ॥**
**ਕਿ ਕਾਰਨ ਕੁਨਿੰਦ ਹੈਂ॥ ਕਿ ਰੋਜ਼ੀ ਦਿਹੰਦ ਹੈਂ॥੧੦੯॥**

ਪਦ ਅਰਥ : ਅਫ਼ਵੂਲ-ਬਖ਼ਸ਼ਣ ਵਾਲਾ।

ਅਰਥ : ਕਿ ਪਾਪਾਂ ਨੂੰ ਬਖ਼ਸ਼ਣ ਵਾਲਾ ਹੈਂ। ਕਿ ਪਾਤਸ਼ਾਹਾਂ ਦਾ ਪਾਤਸ਼ਾਹ ਹੈਂ। ਕਿ ਕਾਰਨਾਂ ਦੇ ਕਰਨ ਵਾਲਾ ਹੈਂ। ਕਿ ਰੋਜ਼ੀ ਦੇਣ ਵਾਲਾ ਹੈਂ।੧੦੯।

**ਕਿ ਰਾਜਕ ਰਹੀਮ ਹੈਂ॥ ਕਿ ਕਰਮੰ ਕਰੀਮ ਹੈਂ॥**
**ਕਿ ਸਰਬੰ ਕਲੀ ਹੈਂ॥ ਕਿ ਸਰਬੰ ਦਲੀ ਹੈਂ॥੧੧੦॥**

ਪਦ ਅਰਥ : ਰਹੀਮ-ਦਿਆਲੂ। ਕਰਮੰ-ਬਖ਼ਸ਼ਿਸ਼। ਕਰੀਮ-ਬਖ਼ਸ਼ਿਸ਼ ਕਰਨ ਵਾਲਾ। ਕਲੀ-ਸ਼ਕਤੀ ਦੇਣ ਵਾਲਾ। ਦਲੀ-ਦਲਣ, (ਨਾਸ਼ ਕਰਨ) ਵਾਲਾ।

ਅਰਥ : ਕਿ ਰੋਜ਼ੀ-ਦਾਤਾ ਅਤੇ ਦਿਆਲੂ ਹੈਂ। ਕਿ ਬਖ਼ਸ਼ਿਸ਼ ਕਰਨ ਵਾਲਾ ਕਿਰਪਾਲੂ ਹੈਂ। ਕਿ ਸਭ ਨੂੰ ਸ਼ਕਤੀ ਦੇਣ ਵਾਲਾ ਹੈਂ। ਕਿ ਸਭ ਨੂੰ ਦਲਣ (ਨਾਸ਼ ਕਰਨ) ਵਾਲਾ ਹੈਂ।੧੧੦।

**ਕਿ ਸਰਬਤ੍ਰ ਮਾਨਿਯੈ॥ ਕਿ ਸਰਬਤ੍ਰ ਦਾਨਿਯੈ॥**

**ਕਿ ਸਰਬਤ੍ਰ ਗਉਨੈ॥ ਕਿ ਸਰਬਤ੍ਰ ਭਉਨੈ॥੧੧੧॥**

**ਅਰਥ :** ਕਿ (ਤੂੰ) ਸਭ ਵਿਚ ਮਾਨਨੀਕ ਹੈਂ। ਕਿ ਸਭ ਨੂੰ ਦਾਨ ਦੇਣ ਵਾਲਾ ਹੈਂ। ਕਿ ਸਭ ਜੱਗ ਵਿੱਚ (ਹਰ ਥਾਂ) ਪਹੁੰਚਣ ਵਾਲਾ ਹੈਂ। ਕਿ ਸਭ ਥਾਂ (ਤੇਰੇ) ਘਰ ਹਨ।੧੧੧।

**ਕਿ ਸਰਬਤ੍ਰ ਦੇਸੈ॥ ਕਿ ਸਰਬਤ੍ਰ ਭੇਸੈ ॥**
**ਕਿ ਸਰਬਤ੍ਰ ਰਾਜੈ॥ ਕਿ ਸਰਬਤ੍ਰ ਸਾਜੈ ॥੧੧੨॥**

**ਪਦ ਅਰਥ :** ਸਾਜੈ-ਸਾਜਣ ਵਾਲਾ।

**ਅਰਥ :** ਕਿ ਸਾਰੇ (ਤੇਰੇ) ਦੇਸ਼ ਹਨ। ਕਿ ਸਾਰੇ (ਜੀਵ ਤੇਰੇ) ਭੇਸ ਹਨ। ਕਿ ਤੂੰ ਸਾਰਿਆਂ ਉਤੇ ਰਾਜ ਕਰ ਰਿਹਾ ਹੈਂ। ਕਿ (ਤੂੰ) ਸਭ ਨੂੰ ਸਾਜਣ ਵਾਲਾ ਹੈਂ।੧੧੨।

**ਕਿ ਸਰਬਤ੍ਰ ਦੀਨੈ ॥ ਕਿ ਸਰਬਤ੍ਰ ਲੀਨੈ ॥**
**ਕਿ ਸਰਬਤ੍ਰ ਜਾਹੋ ॥ ਕਿ ਸਰਬਤ੍ਰ ਭਾਹੋ॥੧੧੩॥**

**ਪਦ ਅਰਥ :** ਦੀਨੈ-ਦੇ ਰਿਹਾ ਹੈਂ। ਲੀਨੈ-ਲੈ ਰਿਹਾ ਹੈਂ। ਜਾਹੋ-ਜਲਾਲ, ਤੇਜ। ਭਾਹੋ-ਪ੍ਰਕਾਸ਼।

**ਅਰਥ :** ਕਿ ਤੂੰ ਸਭ ਨੂੰ (ਦਾਤਾਂ) ਦੇ ਰਿਹਾ ਹੈਂ। ਕਿ ਸਭ ਪਾਸੋਂ (ਦਾਤਾਂ) ਖੋਹ ਵੀ ਰਿਹਾ ਹੈਂ। ਕਿ ਸਭ ਥਾਂ ਤੇ (ਤੇਰਾ) ਜਲਾਲ ਹੈ। ਕਿ ਸਭ ਥਾਂ ਤੇ (ਤੇਰਾ) ਪ੍ਰਕਾਸ਼ ਹੈ।੧੧੩।

**ਕਿ ਸਰਬਤ੍ਰ ਦੇਸੈ ॥ ਕਿ ਸਰਬਤ੍ਰ ਭੇਸੈ ॥**
**ਕਿ ਸਰਬਤ੍ਰ ਕਾਲੈ ॥ ਕਿ ਸਰਬਤ੍ਰ ਪਾਲੈ॥੧੧੪॥**

**ਅਰਥ :** ਕਿ ਸਾਰੇ (ਤੇਰੇ) ਦੇਸ਼ ਹਨ। ਕਿ ਸਾਰੇ (ਤੇਰੇ) ਵੇਸ ਹਨ। ਕਿ (ਤੂੰ)ਸਭ ਨੂੰ ਮਾਰਨ ਵਾਲਾ ਹੈਂ। ਕਿ (ਤੂੰ)ਸਭ ਨੂੰ ਪਾਲਣ ਵਾਲਾ ਹੈਂ।੧੧੪।

**ਕਿ ਸਰਬਤ੍ਰ ਹੰਤਾ ॥ ਕਿ ਸਰਬਤ੍ਰ ਗੰਤਾ ॥**
**ਕਿ ਸਰਬਤ੍ਰ ਭੇਖੀ ॥ ਕਿ ਸਰਬਤ੍ਰ ਪੇਖੀ ॥੧੧੫॥**

**ਪਦ ਅਰਥ :** ਹੰਤਾ-ਨਾਸ਼ ਕਰਨ ਵਾਲਾ। ਗੰਤਾ-ਜਾਣ ਵਾਲਾ। ਪੇਖੀ-ਵੇਖਣ ਵਾਲਾ।

**ਅਰਥ :** ਕਿ ਸਭ ਦਾ ਨਾਸ਼ ਕਰਨ ਵਾਲਾ ਹੈਂ। ਕਿ ਸਭ ਥਾਂ ਤੇ ਪਹੁੰਚਣ ਵਾਲਾ ਹੈਂ। ਕਿ ਸਭ ਭੇਖਾਂ ਵਿੱਚ ਹੈਂ। ਕਿ ਸਭ ਥਾਂ ਵੇਖਣ ਵਾਲਾ ਹੈਂ।੧੧੫।

**ਕਿ ਸਰਬਤ੍ਰ ਕਾਜੈ ॥ ਕਿ ਸਰਬਤ੍ਰ ਰਾਜੈ ॥**
**ਕਿ ਸਰਬਤ੍ਰ ਸੋਖੈ ॥ ਕਿ ਸਰਬਤ੍ਰ ਪੋਖੈ॥੧੧੬॥**

**ਪਦ ਅਰਥ :** ਕਾਜੈ-ਕੰਮ ਰੂਪ। ਰਾਜੈ-ਰਾਜ ਰੂਪ। ਸੋਖੈ-ਸੁਕਾਉਣ ਵਾਲਾ। ਪੋਖੈ-ਪਾਲਣ ਵਾਲਾ।

**ਅਰਥ:** ਕਿ ਸਭ ਕੰਮਾਂ ਵਿੱਚ (ਆਪ) ਹੈਂ। ਕਿ ਸਭ ਥਾਂ ਦਾ ਰਾਜਾ ਹੈਂ। ਕਿ ਸਭ ਨੂੰ ਸੁਕਾਉਣ (ਮਾਰਨ) ਵਾਲਾ ਹੈਂ। ਕਿ ਸਭ ਨੂੰ ਪਾਲਣ ਵਾਲਾ ਹੈਂ।੧੧੬।

**ਕਿ ਸਰਬਤ੍ਰ ਤ੍ਰਾਣੈ॥ ਕਿ ਸਰਬਤ੍ਰ ਪ੍ਰਾਣੈ ॥**
**ਸਰਬਤ੍ਰ ਦੇਸੈ ॥ ਕਿ ਸਰਬਤ੍ਰ ਭੇਸੈ ॥੧੧੭॥**

**ਅਰਥ :** ਕਿ ਸਭ ਨੂੰ ਬੱਲ ਦੇਣ ਵਾਲਾ ਹੈ। ਕਿ ਸਭ ਦਾ ਜੀਵਨ ਰੂਪ ਹੈਂ। ਕਿ ਸਾਰਿਆਂ ਦੇਸ਼ਾਂ ਵਿੱਚ (ਵਿਆਪਕ) ਹੈਂ। ਕਿ ਸਾਰਿਆਂ ਭੇਸਾਂ ਵਿੱਚ ਹੈਂ।੧੧੭।

**ਕਿ ਸਰਬਤ੍ਰ ਮਾਨਿਯੈ ॥ ਸਦੈਵੰ ਪ੍ਰਧਾਨਿਯੈ ॥**
**ਕਿ ਸਰਬਤ੍ਰ ਜਾਪਿਯੈ॥ ਕਿ ਸਰਬਤ੍ਰ ਥਾਪਿਯੈ॥੧੧੮॥**

ਉਚਾਰਨ ਸੇਧ

**ਫੁਟਕਲ :** ਮਾਨਿਐ, ਪ੍ਰਧਾਨਿਐ, ਜਾਪਿਐ, ਥਾਪਿਐ।

**ਅਰਥ :** ਕਿ ਸਭ ਦਾ ਮਾਨਨੀਕ ਹੈਂ। ਕਿ ਤੂੰ ਸਦਾ ਹੀ ਪ੍ਰਧਾਨ ਹੈਂ। ਕਿ (ਤੂੰ) ਸਭ ਥਾਂ ਤੇ ਜਪਿਆ ਜਾਂਦਾ ਹੈਂ। ਕਿ ਸਭ ਥਾਂ (ਤੇਰੀ) ਸਥਾਪਨਾ ਹੈਂ।੧੧੮।

**ਕਿ ਸਰਬਤ੍ਰ ਭਾਨੈ ॥ ਕਿ ਸਰਬਤ੍ਰ ਮਾਨੈ ॥**
**ਕਿ ਸਰਬਤ੍ਰ ਇੰਦ੍ਰੈ ॥ ਕਿ ਸਰਬਤ੍ਰ ਚੰਦ੍ਰੈ ॥੧੧੯॥**

**ਅਰਥ :** ਕਿ ਸਭ ਥਾਵਾਂ ਤੇ ਪ੍ਰਕਾਸ਼ਵਾਨ ਹੈਂ। ਕਿ ਸਭ ਥਾਵਾਂ ਤੇ ਮਾਨਯੋਗ ਹੈਂ। ਕਿ ਸਭ ਦਾ ਰਾਜਾ (ਮਾਲਕ) ਹੈਂ। ਸਭ ਨੂੰ ਚਾਨਣ ਦੇਣ ਵਾਲਾ ਹੈਂ।੧੧੯।

**ਕਿ ਸਰਬੰ ਕਲੀਮੈ ॥ ਕਿ ਪਰਮੰ ਫ਼ਹੀਮੈ ॥**
**ਕਿ ਆਕਲ ਅਲਾਮੈ॥ ਕਿ ਸਾਹਿਬ ਕਲਾਮੈ॥੧੨੦॥**

**ਪਦ ਅਰਥ:** ਕਲੀਮੈ-ਕਲਾਮ, ਬੋਲਣ ਵਾਲਾ। ਫਹੀਮੈ-ਸਮਝ ਵਾਲਾ। ਆਕਲ-ਅਕਲ ਵਾਲਾ। ਅਲਾਮੈ-ਇਲਮ ਵਾਲਾ। ਸਾਹਿਬ-ਮਾਲਕ। ਕਲਾਮੈ-ਬਾਣੀ।

**ਅਰਥ :** ਕਿ (ਤੂੰ) ਸਭ ਕਲਾਮ ਵਿਚ ਬੋਲਣ ਵਾਲਾ ਹੈਂ। ਕਿ (ਤੂੰ) ਵੱਡੀ ਸਮਝ ਵਾਲਾ ਹੈਂ। ਕਿ (ਤੂੰ) ਵੱਡੀ ਅਕਲ ਅਤੇ ਇਲਮ ਵਾਲਾ ਹੈਂ। ਕਿ (ਤੂੰ) ਬਾਣੀ ਦਾ ਮਾਲਕ ਹੈਂ (ਸ੍ਰੇਸ਼ਟ ਬਾਣੀ ਵਾਲਾ ਹੈਂ)।੧੨੦।

**ਕਿ ਹੁਸਨੁਲ ਵਜੂ ਹੈਂ॥ ਤਮਾਮੁਲ ਰੁਜੂ ਹੈਂ॥**
**ਹਮੇਸੁਲ ਸਲਾਮੈ॥ ਸਲੀਖ਼ਤ ਮੁਦਾਮੈ ॥੧੨੧॥**

ਪਦ ਅਰਥ : ਹੁਸਨੁਲ-ਸੁੰਦਰਤਾ, ਮੋਹਣੀ ਮੂਰਤਿ। ਵਜੂ-ਵਜੂਦ, ਸਰੂਪ। ਤਮਾਮੁਲ-ਸਭ ਦਾ। ਰੁਜੂ-ਧਿਆਨ। ਹਮੇਸੁਲ-ਹਮੇਸ਼ਾਂ, ਸਦਾ। ਸਲਾਮੈ-ਸਲਾਮਤ, ਕਾਇਮ। ਸਲੀਖਤ-ਸੰਤਾਨ, ਰਚਨਾ। ਮੁਦਾਮੈ-ਮੁਕੀਮ, ਪੱਕੀ।

**ਅਰਥ :** ਕਿ (ਤੂੰ) ਸੁੰਦਰਤਾ ਦਾ ਵਜੂਦ ਹੈਂ। ਕਿ ਸਭ ਦਾ ਧਿਆਨ ਹੈਂ।

ਹਮੇਸ਼ਾਂ ਸਲਾਮਤ ਹੈਂ। (ਤੇਰੀ) ਰਚਨਾ ਪੱਕੀ (ਸੱਚੀ) ਹੈਂ।੧੨੧।

**ਗਨੀਮੁਲ ਸ਼ਿਕਸਤੈ॥ ਗ਼ਰੀਬੁਲ ਪਰਸਤੈ॥**
***ਬਿਲੰਦੁਲ ਮਕਾਨੈ॥ ਜ਼ਿਮੀਨੁਲ ਜਮਾਨੈ॥੧੨੨॥**

ਪਦ ਅਰਥ : ਗਨੀਮੁਲ-ਧਰਮ ਦੇ ਦੋਖੀ। ਸਿਕਸਤੈ-ਹਾਰ ਦੇਣ ਵਾਲਾ। ਗਰੀਬੁਲ-ਗਰੀਬਾਂ ਨੂੰ। ਪਰਸਤੈ-ਨਿਵਾਜਣ ਵਾਲਾ। ਬਿਲੰਦੁਲ-ਉਚਾ। ਮਕਾਨੈ-ਸਥਾਨ ਵਾਲਾ। ਜਿਮੀਨੁਲ-ਜ਼ਮੀਨ, ਧਰਤੀ। ਜਮਾਨੈ-ਜਮਾਨੇ ਅੰਦਰ ਭਾਵ ਭੂਤ, ਭਵਿਖਤ, ਵਰਤਮਾਨ ਕਾਲ ਵਿੱਚ।

ਅਰਥ : (ਤੂੰ) ਧਰਮ ਦੇ ਦੋਖੀਆਂ ਨੂੰ ਹਾਰ ਦੇਣ ਵਾਲਾ ਹੈਂ। ਗਰੀਬਾਂ ਦਾ ਪਰੱਸਤੀ (ਰੱਖਿਆ) ਕਰਨ ਵਾਲਾ ਹੈਂ। (ਤੇਰਾ) ਸਥਾਨ ਬਹੁਤ ਉੱਚਾ ਹੈ। ਧਰਤੀ ਅਤੇ ਅਸਮਾਨ (ਸਭ ਥਾਂ ਪਰੀਪੂਰਨ) ਹੈਂ ।੧੨੨।

**ਤਮੀਜ਼ੁਲ ਤਮਾਮੈ ॥ ਰੁਜੂਅਲ ਨਿਧਾਨੈ॥**
**ਹਰੀਫ਼ੁਲ ਅਜੀਮੈ ॥ ਰਜ਼ਾਇਕ ਯਕੀਨੈ॥੧੨੩॥**

ਪਦ ਅਰਥ : ਤਮੀਜ਼ੁਲ-ਪਹਿਚਾਨ ਰਖਣ ਵਾਲਾ। ਤਮਾਮੈ-ਸਭ ਦਾ। ਰੁਜੂਅਲ-ਧਿਆਨ ਦਾ। ਨਿਧਾਨੈ-ਖ਼ਜ਼ਾਨਾ। ਹਰੀਫੁਲ-ਦੁਸ਼ਮਨ, ਵੈਰੀ। ਅਜੀਮੈ-ਵੱਡਾ। ਰਜਾਇਕ-ਰਿਜ਼ਕ ਦੇਣ ਵਾਲਾ। ਯਕੀਨੈ-ਨਿਸਚੇ ਕਰਕੇ।

ਅਰਥ : (ਤੂੰ) ਸਭ ਦੀ ਪਹਿਚਾਨ ਰਖਣ ਵਾਲਾ ਹੈਂ। (ਤੂੰ) ਧਿਆਨ ਦਾ ਖ਼ਜ਼ਾਨਾ ਹੈਂ। (ਤੂੰ) ਧਰਮ ਦੇ ਦੋਖੀਆਂ ਦਾ ਵੱਡਾ ਵੈਰੀ ਹੈਂ। ਨਿਸਚੇ ਕਰਕੇ (ਤੂੰ) ਰਿਜ਼ਕ ਅਤੇ ਰੋਜ਼ੀ ਦੇਣ ਵਾਲਾ ਹੈਂ।੧੨੩।

**ਅਨੇਕੁਲ ਤਰੰਗ ਹੈਂ ॥ ਅਭੇਦ ਹੈਂ ਅਭੰਗ ਹੈਂ॥**
**ਅਜ਼ੀਜ਼ੁਲ ਨਿਵਾਜ ਹੈਂ॥ ਗ਼ਨੀਮੁਲ ਖ਼ਿਰਾਜ ਹੈਂ॥੧੨੪॥**

ਪਦ ਅਰਥ : ਅਨੇਕੁਲ-ਅਨੇਕਾਂ, ਬੇਅੰਤ। ਤਰੰਗ-ਲਹਿਰਾਂ। ਅਭੇਦ-ਭੇਦ ਤੋਂ ਰਹਿਤ। ਅਭੰਗ-ਟੁੱਟਣ ਤੋਂ ਰਹਿਤ। ਅਜੀਜੁਲ-ਪਿਆਰਿਆਂ ਨੂੰ। ਨਿਵਾਜ-ਨਿਵਾਜਣ ਵਾਲਾ। ਗਨੀਮੁਲ-ਵੈਰੀਆਂ ਤੋਂ। ਖ਼ਿਰਾਜ-ਮਸੂਲ, ਡੰਡ।

ਅਰਥ : (ਤੂੰ) ਬੇਅੰਤ ਲਹਿਰਾਂ ਵਾਲਾ ਹੈਂ। (ਤੂੰ) ਭੇਦ ਤੋਂ ਰਹਿਤ ਹੈਂ, ਟੁੱਟਣ ਤੋਂ ਰਹਿਤ ਹੈਂ। ਪਿਆਰਿਆਂ ਨੂੰ ਨਿਵਾਜਣ ਵਾਲਾ ਹੈਂ। ਵੈਰੀਆਂ ਤੋਂ ਮਸੂਲ (ਚੁੰਗੀ) ਲੈਣ ਵਾਲਾ ਹੈਂ।੧੨੪।

**ਨਿਰੁੱਕਤ ਸਰੂਪ ਹੈਂ॥ ਤ੍ਰਿਮੁਕਤਿ ਬਿਭੂਤ ਹੈਂ॥**
**ਪ੍ਰਭੁਗਤਿ ਪ੍ਰਭਾ ਹੈਂ॥ ਸੁਜੁਗਤਿ ਸੁਧਾ ਹੈਂ॥੧੨੫॥**

ਪਦ ਅਰਥ : ਨਿਰੁਕਤ-ਕਥਨ ਤੋਂ ਰਹਿਤ। ਤ੍ਰਿਮੁਕਤਿ-ਤਿੰਨ ਗੁਣਾਂ ਤੋਂ ਰਹਿਤ। ਬਿਭੂਤ-ਬਿਭੂਤੀ (ਸੰਪਦਾ) ਵਾਲਾ। ਪ੍ਰਭੁਗਤਿ-ਚੰਗੀ ਤਰ੍ਹਾਂ ਭੋਗਣ ਵਾਲਾ। ਪ੍ਰਭਾ-ਪ੍ਰਭਤਾ ਨੂੰ। ਸੁਜੁਗਤਿ-ਚੰਗੀ ਤਰ੍ਹਾਂ ਜੁੜਿਆ ਹੋਇਆ। ਸੁਧਾ-ਸ਼ੁੱਧ ਰੂਪ।

---

*'ਗੁਟਕਾ ਪ੍ਰਮਾਣੀਕ ਨਿਤਨੇਮ' ਵਿੱਚ 'ਬਲੰਦੁਲ' ਪਾਠ ਦਰਜ ਹੈ।

ਅਰਥ : ਕਥਨ ਤੋਂ ਰਹਿਤ ਸਰੂਪ ਵਾਲਾ ਹੈਂ। ਤਿੰਨ ਗੁਣਾਂ ਤੋਂ ਰਹਿਤ (ਅਤੇ) ਐਸ਼ਵਰਜ ਵਾਲਾ ਹੈਂ। (ਤੂੰ) ਆਪਣੀ ਪ੍ਰਭਤਾ (ਸੋਭਾ) ਨੂੰ ਚੰਗੀ ਤਰ੍ਹਾਂ ਭੋਗਦਾ ਹੈਂ। (ਤੂੰ ਚੰਗੀ ਤਰ੍ਹਾਂ) ਜੁੜਿਆ ਹੋਇਆ ਅਤੇ ਸ਼ੁੱਧ ਸਰੂਪ ਹੈਂ।੧੨੫।

**ਸਦੈਵੰ ਸਰੂਪ ਹੈਂ॥ ਅਭੇਦੀ ਅਨੂਪ ਹੈਂ॥**
**ਸਮਸਤੋ ਪਰਾਜਿ ਹੈਂ॥ ਸਦਾ ਸਰਬ ਸਾਜ ਹੈਂ॥੧੨੬॥**

ਪਦ ਅਰਥ : ਸਦੈਵੰ-ਸਦਾ, ਸਤਿ। ਅਨੂਪ-ਉਪਮਾਂ ਤੋਂ ਰਹਿਤ। ਸਮਸਤੋ-ਸਭ ਨੂੰ। ਪਰਾਜਿ-ਪਛਾੜਨ ਵਾਲਾ, ਹਾਰ ਦੇਣ ਵਾਲਾ। ਸਾਜ-ਸਾਜਣ ਵਾਲਾ।
ਅਰਥ : (ਤੂੰ) ਸਦੀਵੀ (ਸਤਿ) ਸਰੂਪ ਵਾਲਾ ਹੈਂ। ਭੇਦ ਤੋਂ ਰਹਿਤ ਅਤੇ ਉਪਮਾ ਤੋਂ ਪਰੇ ਹੈਂ। ਸਭ ਨੂੰ ਪਛਾੜਨ ਵਾਲਾ ਹੈਂ। ਸਦਾ ਸਾਰਿਆਂ ਨੂੰ ਸਾਜਣ-ਸ਼ਿੰਗਾਰਨ ਵਾਲਾ ਹੈਂ।੧੨੬।

**ਸਮਸਤੁਲ ਸਲਾਮ ਹੈਂ॥ ਸਦੈਵੁਲ ਅਕਾਮ ਹੈਂ॥**
**ਨ੍ਰਿਬਾਧ ਸਰੂਪ ਹੈਂ॥ ਅਗਾਧਿ ਹੈਂ ਅਨੂਪ ਹੈਂ॥੧੨੭॥**

ਪਦ ਅਰਥ : ਸਮਸਤੁਲ-ਸਦਾ ਹੀ। ਸਲਾਮ-ਸਲਾਮਤ, ਸਥਿਤ। ਸਦੈਵੁਲ-ਸਦਾ ਹੀ। ਅਕਾਮ-ਕਾਮਨਾ ਤੋਂ ਰਹਿਤ। ਨ੍ਰਿਬਾਧ-ਬੰਧਨਾਂ ਤੋਂ ਰਹਿਤ, ਵਿਘਨ ਰਹਿਤ। ਅਗਾਧਿ-ਅਥਾਹ, ਅਪਹੁੰਚ। ਅਨੂਪ-ਉਪਮਾ ਤੋਂ ਰਹਿਤ, ਅਸਚਰਜ।
ਅਰਥ : ਸਦਾ ਹੀ ਅਸਥਿਤ ਹੈਂ। ਸਦਾ ਹੀ ਕਾਮਨਾ ਤੋਂ ਰਹਿਤ ਹੈਂ। (ਤੂੰ) ਬੰਧਨ ਤੋਂ ਰਹਿਤ ਸਰੂਪ ਵਾਲਾ ਹੈਂ। ਅਥਾਹ ਹੈਂ, ਉਪਮਾ ਤੋਂ ਪਰੇ ਹੈਂ।੧੨੭।

**ਓਅੰ ਆਦਿ ਰੂਪੇ ॥ ਅਨਾਦਿ ਸਰੂਪੈ ॥**
**ਅਨੰਗੀ ਅਨਾਮੇ ॥ ਤ੍ਰਿਭੰਗੀ ਤ੍ਰਿਕਾਮੇ ॥੧੨੮॥**

ਪਦ ਅਰਥ : ਓਅੰ-ਓਅੰਕਾਰ। ਆਦਿ-ਪਹਿਲਾ ਰੂਪ ਹੈ। ਅਨਾਦਿ-ਆਦਿ ਤੋਂ ਰਹਿਤ। ਤ੍ਰਿਭੰਗੀ-ਤਿੰਨਾਂ ਲੋਕਾਂ ਨੂੰ ਨਾਸ਼ ਕਰਨ ਵਾਲਾ। ਤ੍ਰਿਕਾਮੇ-ਤਿੰਨਾਂ ਲੋਕਾਂ ਦੀਆਂ ਕਾਮਨਾਵਾਂ ਨੂੰ ਪੂਰਨ ਕਰਨ ਵਾਲਾ।
ਅਰਥ : (ਤੇਰਾ) ਆਦਿ ਰੂਪ ਏਕ ਓਅੰਕਾਰ (ਇਕ ਰਸ ਵਾਲਾ) ਹੈ। (ਤੂੰ) ਆਦਿ ਤੋਂ ਰਹਿਤ ਸਰੂਪ ਵਾਲਾ ਹੈਂ। ਅੰਗਾਂ ਤੋਂ ਰਹਿਤ, ਨਾਮ ਤੋਂ ਰਹਿਤ ਹੈਂ। ਤਿੰਨ੍ਹਾਂ ਲੋਕਾਂ ਨੂੰ ਨਾਸ਼ ਕਰਨ ਵਾਲਾ ਹੈਂ। ਤਿੰਨ ਲੋਕਾਂ ਦੀਆਂ ਕਾਮਨਾਵਾਂ ਪੂਰੀਆਂ ਕਰਨ ਵਾਲਾ ਹੈਂ।੧੨੮।

**ਤ੍ਰਿਬਰਗੰ ਤ੍ਰਿਬਾਧੇ ॥ ਅਗੰਜੇ ਅਗਾਧੇ ॥**
**ਸੁਭੰ ਸਰਬ ਭਾਗੇ ॥ ਸੁ ਸਰਬਾ ਅਨੁਰਾਗੇ॥੧੨੯॥**

ਪਦ ਅਰਥ : ਤ੍ਰਿਬਰਗੰ-ਤਿੰਨ ਲੋਕਾਂ ਦਾ ਸਮੁਦਾਇ। ਤ੍ਰਿਬਾਧੇ-ਤਿੰਨਾਂ ਲੋਕਾਂ ਨੂੰ ਬੰਨ੍ਹਣ ਵਾਲਾ। ਅਗੰਜੇ-ਨਾਸ਼ ਤੋਂ ਰਹਿਤ। ਸੁਭੰ-ਪਵਿਤਰ ਸ਼ੁੱਧ। ਸਰਬ-ਸਾਰੇ। ਭਾਗੇ-ਹਿੱਸੇ। ਅਨੁਰਾਗੇ-ਪ੍ਰੇਮ ਕਰਨ ਵਾਲਾ।

ਅਰਥ : (ਤੂੰ) ਤਿੰਨਾਂ, ਲੋਕਾਂ ਦਾ ਮਾਲਕ ਹੈਂ। ਤਿੰਨਾਂ ਲੋਕਾਂ ਨੂੰ (ਆਪਣੇ ਹੁਕਮ ਵਿਚ) ਬੰਨ੍ਹ ਕੇ ਰਖਣ ਵਾਲਾ ਹੈਂ। ਨਾਸ਼ ਤੋਂ ਰਹਿਤ ਹੈਂ ਅਤੇ ਅਥਾਹ ਹੈਂ। (ਤੇਰੇ) ਸਾਰੇ ਅੰਗ ਹਿੱਸੇ ਸੁੰਦਰ ਹਨ, (ਤੂੰ) ਸਭ (ਜੀਵਾਂ ਨਾਲ) ਪਿਆਰ ਕਰਦਾ ਹੈਂ।੧੨੯।

**ਤ੍ਰਿਭੁਗਤਿ ਸਰੂਪ ਹੈਂ॥ ਅਛਿੱਜ ਹੈਂ ਅਛੂਤ ਹੈਂ॥**
**ਕਿ ਨਰਕੰ ਪ੍ਰਣਾਸ ਹੈਂ॥ ਪ੍ਰਿਥੀਉਲ ਪ੍ਰਵਾਸ ਹੈਂ॥੧੩੦॥**

ਪਦ ਅਰਥ : ਤ੍ਰਿਭੁਗਤਿ-ਤਿੰਨਾਂ ਲੋਕਾਂ ਨੂੰ ਭੋਗਣ ਵਾਲਾ। ਅਛਿਜ-ਨਾਸ਼ ਤੋਂ ਰਹਿਤ। ਅਛੂਤ-ਛੁਹਣ ਤੋਂ ਰਹਿਤ। ਨਰਕੰ-ਨਰਕਾਂ ਨੂੰ। ਪ੍ਰਣਾਸ-ਨਾਸ਼ ਕਰਨ ਵਾਲਾ। ਪ੍ਰਿਥੀਉਲ- ਧਰਤੀ ਉਤੇ। ਪ੍ਰਵਾਸ-ਚੰਗੀ ਤਰ੍ਹਾਂ ਵਸਦਾ ਹੈ।

ਅਰਥ : (ਤੂੰ) ਤਿੰਨਾਂ ਲੋਕਾਂ ਦੇ ਭੋਗਣ ਵਾਲੇ ਸਰੂਪ ਵਾਲਾ ਹੈਂ। ਛਿੱਜਣ ਤੋਂ ਰਹਿਤ ਹੈਂ, ਛੁਹਣ ਤੋਂ ਪਰੇ ਹੈਂ। ਨਰਕਾਂ ਦੇ ਨਾਸ਼ ਕਰਨ ਵਾਲਾ ਹੈਂ। ਧਰਤੀ ਉਤੇ ਚੰਗੀ ਤਰ੍ਹਾਂ ਨਿਵਾਸ ਕਰ ਰਿਹਾ ਹੈਂ।੧੩੦।

**ਨਿਰੁਕਤ ਪ੍ਰਭਾ ਹੈਂ॥ ਸਦੈਵੰ ਸਦਾ ਹੈਂ॥**
**ਬਿਭੁਗਤਿ ਸਰੂਪ ਹੈਂ॥ ਪ੍ਰਜੁਗਤਿ ਅਨੂਪ ਹੈਂ॥੧੩੧॥**

ਪਦ ਅਰਥ : ਨਿਰੁਕਤ-ਕਥਨ ਤੋਂ ਰਹਿਤ। ਪ੍ਰਜੁਗਤਿ-ਚੰਗੀ ਤਰ੍ਹਾਂ ਜੁੜਿਆ ਹੋਇਆ।

ਅਰਥ : ਕਥਨ ਤੋਂ ਰਹਿਤ ਪ੍ਰਭਤਾ ਵਾਲਾ ਹੈਂ। ਸਦਾ (ਕਾਇਮ) ਹੈਂ। ਚੰਗੀ ਤਰ੍ਹਾਂ ਭੋਗਣ ਵਾਲੇ ਸਰੂਪ ਵਾਲਾ ਹੈਂ। ਚੰਗੀ ਤਰ੍ਹਾਂ ਜੁੜਨ ਵਾਲਾ ਉਪਮਾ ਤੋਂ ਪਰੇ ਹੈਂ।੧੩੧।

**ਨਿਰੁਕਤ ਸਦਾ ਹੈਂ॥ ਬਿਭੁਗਤਿ ਪ੍ਰਭਾ ਹੈਂ॥**
**ਅਨਉਕਤ ਸਰੂਪ ਹੈਂ॥ ਪ੍ਰਜੁਗਤਿ ਅਨੂਪ ਹੈਂ॥੧੩੨॥**

ਅਰਥ : ਸਦਾ ਹੀ ਕਥਨ ਤੋਂ ਪਰੇ ਹੈਂ। (ਤੂੰ) ਪ੍ਰਭਤਾ ਨੂੰ ਚੰਗੀ ਤਰ੍ਹਾਂ ਭੋਗਣ ਵਾਲਾ ਹੈਂ (ਭਾਵ ਲੋਕ ਵਡਿਆਈ ਕਰਦੇ ਰਹਿੰਦੇ ਹਨ)। ਕਥਨ ਤੋਂ ਰਹਿਤ ਸਰੂਪ ਵਾਲਾ ਹੈਂ। ਚੰਗੀ ਤਰ੍ਹਾਂ ਜੁੜਿਆ ਹੋਇਆ ਹੈਂ ਅਤੇ ਉਪਮਾ ਤੋਂ ਰਹਿਤ ਹੈਂ।੧੩੨।

## ਚਾਚਰੀ ਛੰਦ

**ਅਭੰਗ ਹੈਂ ॥ ਅਨੰਗ ਹੈਂ ॥**
**ਅਭੇਖ ਹੈਂ ॥ ਅਲੇਖ ਹੈਂ ॥੧੩੩॥**

ਅਰਥ : ਟੁੱਟਣ ਤੋਂ ਰਹਿਤ ਹੈਂ। ਅੰਗਾਂ ਤੋਂ ਬਿਨਾਂ ਹੈਂ। ਭੇਖ ਤੋਂ ਰਹਿਤ ਹੈਂ, ਲੇਖ ਤੋਂ ਰਹਿਤ ਹੈਂ।੧੩੩।

**ਅਭਰਮ ਹੈਂ ॥ ਅਕਰਮ ਹੈਂ ॥**
**ਅਨਾਦਿ ਹੈਂ ॥ ਜੁਗਾਦਿ ਹੈਂ॥੧੩੪॥**

**ਅਰਥ :** ਵਹਿਮਾਂ ਤੋਂ ਪਰੇ ਹੈਂ। ਕਰਮ ਤੋਂ ਰਹਿਤ ਹੈਂ। ਆਦਿ ਤੋਂ ਰਹਿਤ ਹੈਂ। ਜੁਗਾਂ ਦੇ ਆਦਿ (ਤੋਂ) ਹੈਂ।੧੩੪।

**ਅਜੈ ਹੈਂ॥ ਅਬੈ ਹੈਂ॥ ਅਭੂਤ ਹੈਂ॥ ਅਧੂਤ ਹੈਂ॥੧੩੫॥**

ਉਚਾਰਨ ਸੇਧ

**ਫੁਟਕਲ :** 'ਗੁਰਸਿਖਾਂ ਦਾ ਨਿਤਨੇਮ' ਗੁਟਕੇ ਵਿਚ ਭਾ. ਕਾਨ੍ਹ ਸਿੰਘ ਨੇ 'ਅਜੈ, ਅਬੈ' ਦੀ ਥਾਂ 'ਅਜੈਯ, ਅਬੈਯ' ਪਾਠ ਅੰਕਿਤ ਕੀਤੇ ਹਨ, ਇਹ ਛੰਦ ਦੀ ਮਾਤ੍ਰਕ ਪੂਰਤੀ ਲਈ ਕੀਤਾ ਗਿਆ ਹੈ।

**ਪਦ ਅਰਥ :** ਅਜੈ-ਜੋ ਜਿਤਿਆ ਨਹੀਂ ਜਾ ਸਕਦਾ। ਅਬੈ-ਇਕ ਰਸ। ਅਭੂਤ-ਤੱਤਾਂ ਤੋਂ ਰਹਿਤ। ਅਧੂਤ-ਜੋ ਚਲਾਇਮਾਨ ਨਾ ਹੋਵੇ।

**ਅਰਥ :** ਜਿੱਤਣ ਤੋਂ ਰਹਿਤ ਹੈਂ। ਦੂਈ ਤੋਂ ਰਹਿਤ (ਇਕ ਰਸ) ਹੈਂ। ਤੱਤਾਂ ਤੋਂ ਰਹਿਤ ਹੈਂ। ਅਚੱਲ ਹੈਂ।੧੩੫।

**ਅਨਾਸ ਹੈਂ॥ ਉਦਾਸ ਹੈਂ॥**
**ਅਧੰਧ ਹੈਂ॥ ਅਬੰਧ ਹੈਂ॥੧੩੬॥**

**ਪਦ ਅਰਥ :** ਅਨਾਸ-ਨਾਸ਼ ਤੋਂ ਰਹਿਤ। ਅਬੰਧ-ਬੰਧਨ ਤੋਂ ਰਹਿਤ।

**ਅਰਥ :** ਨਾਸ਼ ਤੋਂ ਰਹਿਤ ਹੈ। ਉਪਰਾਮ ਹੈਂ। ਧੰਧਿਆਂ ਤੋਂ ਰਹਿਤ ਹੈਂ। ਬੰਧਨਾਂ ਤੋਂ ਰਹਿਤ ਹੈਂ।੧੩੬।

**ਅਭਗਤ ਹੈਂ ॥ ਬਿਰੱਕਤ ਹੈਂ ॥**
**ਅਨਾਸ ਹੈਂ ॥ ਪ੍ਰਕਾਸ ਹੈਂ ॥੧੩੭॥**

**ਪਦ ਅਰਥ :** ਅਭਗਤ-ਭਗਤੀ ਤੋਂ ਰਹਿਤ। ਬਿਰਕਤ-ਅਤੀਤ (ਨਿਰਮੋਹ)।

**ਅਰਥ :** ਭਗਤੀ ਤੋਂ ਰਹਿਤ ਹੈਂ (ਭਾਵ ਦਾਸ ਬਣ ਕੇ ਕਿਸੇ ਦੀ ਭਗਤੀ ਨਹੀਂ ਕਰਦਾ) ਅਤੀਤ ਹੈਂ। ਨਾਸ਼ ਤੋਂ ਰਹਿਤ ਹੈਂ। ਨਿਰਾ ਨੂਰ ਹੈਂ।੧੩੭।

**ਨਿਚਿੰਤ ਹੈਂ ॥ ਸੁਨਿੰਤ ਹੈਂ ॥**
**ਅਲਿੱਖ ਹੈਂ ॥ ਅਦਿੱਖ ਹੈਂ ॥੧੩੮॥**

**ਪਦ ਅਰਥ :** ਨਿਚਿੰਤ-ਬੇ ਫ਼ਿਕਰ। ਸੁਨਿੰਤ-ਸੁਣਨ ਵਾਲਾ।

**ਅਰਥ :** ਚਿੰਤਾ ਤੋਂ ਰਹਿਤ ਹੈਂ। ਸੁਣਨ ਵਾਲਾ ਹੈਂ। ਲਿਖਣ ਤੋਂ ਪਰੇ ਹੈਂ। ਦਿਸਣ ਤੋਂ ਪਰੇ ਹੈਂ।੧੩੮।

**ਅਲੇਖ ਹੈਂ ॥ ਅਭੇਖ ਹੈਂ ॥**
**ਅਢਾਹ ਹੈਂ ॥ ਅਗਾਹ ਹੈਂ ॥੧੩੯॥**

**ਪਦ ਅਰਥ :** ਅਢਾਹ-ਢਹਿਣ (ਡਿਗਣ) ਤੋਂ ਰਹਿਤ। ਅਗਾਹ-ਅਥਾਹ।

**ਅਰਥ :** ਲੇਖ ਤੋਂ ਬਿਨਾ ਹੈ। ਭੇਖ ਤੋਂ ਬਿਨਾ ਹੈਂ। ਡਿਗਣ ਤੋਂ ਰਹਿਤ ਹੈਂ। ਅਥਾਹ ਹੈਂ।੧੩੯।

ਅਸੰਭ ਹੈਂ ॥ ਅਗੰਭ ਹੈਂ ॥
ਅਨੀਲ ਹੈਂ ॥ ਅਨਾਦਿ ਹੈਂ ॥੧੪੦॥

**ਪਦ ਅਰਥ :** ਅਸੰਭ-ਸੁਤੇ ਪ੍ਰਕਾਸ਼। ਅਗੰਭ-ਅਪਹੁੰਚ।

**ਅਰਥ :** ਆਪਣੇ ਆਪ ਤੋਂ ਹੀ ਪ੍ਰਕਾਸ਼ਮਾਨ ਹੈਂ। ਪਹੁੰਚ ਤੋਂ ਪਰੇ ਹੈਂ। ਰੰਗ ਤੋਂ ਰਹਿਤ ਹੈਂ। ਆਦਿ ਤੋਂ ਰਹਿਤ ਹੈਂ।੧੪੦।

ਅਨਿੱਤ ਹੈਂ ॥ ਸੁਨਿੱਤ ਹੈਂ ॥
ਅਜਾਤ ਹੈਂ ॥ ਅਜਾਦਿ ਹੈਂ ॥੧੪੧॥

ਉਚਾਰਨ ਸੇਧ

**ਫੁਟਕਲ :** ਕਈ ਗੁਟਕਿਆਂ ਵਿਚ 'ਅਨਿੰਤ, ਸੁਨਿੰਤ' ਪਾਠ ਦਰਜ ਹੈ ਪਰ ਪੁਰਾਤਨ ਸਰੂਪ 'ਅਨਿਤ, ਸੁਨਿਤ' ਹੀ ਹੈ।

**ਪਦ ਅਰਥ :** ਅਨਿਤ-ਨਿਤ (ਸਮੇਂ) ਤੋਂ ਰਹਿਤ। ਸੁਨਿਤ-ਸਦਾ ਰਹਿਣ ਵਾਲਾ। ਅਜਾਤ-ਜਨਮ ਤੋਂ ਰਹਿਤ। ਅਜਾਦਿ-ਸੁਤੰਤਰ।

**ਅਰਥ :** ਨਿਤ ਤੋਂ ਰਹਿਤ ਹੈਂ। ਸਦਾ ਹੀ ਰਹਿਣ ਵਾਲਾ ਹੈਂ। ਜਨਮ ਤੋਂ ਰਹਿਤ ਹੈਂ। ਸੁਤੰਤਰ ਹੈਂ।੧੪੧।

## ਚਰਪਟ ਛੰਦ ॥ ਤ੍ਵ ਪ੍ਰਸਾਦਿ ॥

ਸਰਬੰ ਹੰਤਾ ॥ ਸਰਬੰ ਗੰਤਾ ॥
ਸਰਬੰ ਖਯਾਤਾ ॥ ਸਰਬੰ ਗਯਾਤਾ ॥੧੪੨॥

**ਪਦ ਅਰਥ :** ਹੰਤਾ-ਨਾਸ਼ ਕਰਨ ਵਾਲਾ। ਗੰਤਾ-ਗੰਮਤਾ, ਪਹੁੰਚਣ ਵਾਲਾ। ਖਿਆਤਾ-ਪ੍ਰਕਾਸ਼ ਕਰਨ ਵਾਲਾ। ਗਿਆਤਾ-ਜਾਣਨ ਵਾਲਾ।

**ਅਰਥ :** ਸਭ ਨੂੰ ਮਾਰਨ ਵਾਲਾ ਹੈਂ। ਸਭ ਥਾਂ ਪਹੁੰਚਣ ਵਾਲਾ ਹੈਂ। ਸਭ ਦਾ ਪ੍ਰਕਾਸ਼ ਕਰਨ ਵਾਲਾ ਹੈਂ ਸਭ ਨੂੰ ਜਾਣਨ ਵਾਲਾ ਹੈਂ।੧੪੨।

ਸਰਬੰ ਹਰਤਾ ॥ ਸਰਬੰ ਕਰਤਾ ॥
ਸਰਬੰ ਪ੍ਰਾਣੰ ॥ ਸਰਬੰ ਤ੍ਰਾਣੰ ॥੧੪੩॥

**ਪਦ ਅਰਥ :** ਹਰਤਾ-ਨਾਸ਼ ਕਰਨ ਵਾਲਾ।

**ਅਰਥ :** ਸਭ ਦੇ (ਦੁੱਖ) ਦੂਰ ਕਰਨ ਵਾਲਾ ਹੈਂ। ਸਭ ਨੂੰ ਪੈਦਾ ਕਰਨ ਵਾਲਾ ਹੈਂ। ਸਭ ਦੀ ਜਿੰਦ ਜਾਨ ਹੈਂ। ਸਭ ਦਾ ਤਾਣ ਹੈਂ।੧੪੩।

ਸਰਬੰ ਕਰਮੰ ॥ ਸਰਬੰ ਧਰਮੰ ॥
ਸਰਬੰ ਜੁਗਤਾ ॥ ਸਰਬੰ ਮੁਕਤਾ ॥੧੪੪॥

**ਪਦ ਅਰਥ :** ਮੁਕਤਾ-ਨਿਰਲੇਪ।

**ਅਰਥ :** ਸਭ ਕਰਮਾਂ ਵਿੱਚ ਹੈਂ। ਸਭ ਧਰਮਾਂ ਵਿੱਚ ਹੈਂ। ਸਭ ਨਾਲ ਜੁੜਿਆ ਹੋਇਆ ਹੈਂ। ਸਭ ਤੋਂ ਨਿਰਲੇਪ ਹੈਂ।੧੪੪।

## ਰਸਾਵਲ ਛੰਦ ॥ ਤ੍ਵ ਪ੍ਰਸਾਦਿ ॥

***ਨਮੋ ਨਰਕ ਨਾਸੇ ॥ ਸਦੈਵੰ ਪ੍ਰਕਾਸੇ ॥**
**ਅਨੰਗੰ ਸਰੂਪੇ ॥ ਅਭੰਗੰ ਬਿਭੂਤੇ ॥੧੪੫॥**

**ਪਦ ਅਰਥ :** ਸਦੈਵੰ-ਸਦੀਵੀ।

**ਅਰਥ :** (ਹੇ) ਨਰਕਾਂ ਦਾ ਨਾਸ਼ ਕਰਨ ਵਾਲੇ ! (ਤੈਨੂੰ) ਨਮਸਕਾਰ ਹੈ। (ਤੂੰ) ਸਦੀਵੀ ਪ੍ਰਕਾਸ਼ ਕਰਨ ਵਾਲਾ ਹੈਂ। (ਤੂੰ) ਅੰਗਾਂ ਤੋਂ ਰਹਿਤ ਸਰੂਪ ਵਾਲਾ ਹੈਂ। ਨਾਸ਼ ਤੋਂ ਰਹਿਤ ਸੰਪਦਾ (ਐਸ਼ਵਰਜ) ਵਾਲਾ ਹੈਂ।੧੪੫।

**ਪ੍ਰਮਾਥੰ ਪ੍ਰਮਾਥੇ ॥ ਸਦਾ ਸਰਬ ਸਾਥੇ ॥**
**ਅਗਾਧਿ ਸਰੂਪੇ ॥ ਨਿਰਬਾਧਿ ਬਿਭੂਤੇ ॥੧੪੬॥**

**ਪਦ ਅਰਥ :** ਪ੍ਰਮਾਥੰ-ਚੰਗੀ ਤਰ੍ਹਾਂ ਮੱਥਣ ਵਾਲਾ। ਪ੍ਰਮਾਥੇ-ਨਾਸ਼ ਕਰਨ ਵਾਲਾ। ਨਿਰਬਾਧ-ਰੁਕਾਵਟਾਂ ਤੋਂ ਰਹਿਤ।

**ਅਰਥ :** (ਤੂੰ) ਨਾਸ਼ ਕਰਨ ਵਾਲਿਆਂ ਨੂੰ ਨਾਸ਼ ਕਰਨ ਵਾਲਾ ਹੈਂ। ਹਮੇਸ਼ਾਂ ਸਾਰਿਆਂ ਦੇ ਨਾਲ ਰਹਿੰਦਾ ਹੈਂ। (ਤੂੰ) ਅਥਾਹ ਸਰੂਪ ਵਾਲਾ ਹੈਂ। ਬਿਘਨ ਤੋਂ ਰਹਿਤ ਸੰਪਦਾ ਵਾਲਾ ਹੈਂ।੧੪੬।

**ਅਨੰਗੀ ਅਨਾਮੇ ॥ ਤ੍ਰਿਭੰਗੀ ਤ੍ਰਿਕਾਮੇ ॥**
**ਨਿਰਭੰਗੀ ਸਰੂਪੇ ॥ ਸਰਬੰਗੀ ਅਨੂਪੇ ॥੧੪੭॥**

**ਪਦ ਅਰਥ :** ਤ੍ਰਿਭੰਗੀ-ਤਿੰਨ (ਲੋਕਾਂ) ਦਾ (ਨਾਸ਼) ਕਰਨ ਵਾਲਾ। ਤ੍ਰਿਕਾਮੇ-ਤਿੰਨ ਲੋਕਾਂ ਦੀ ਕਾਮਨਾ ਪੂਰੀ ਕਰਨ ਵਾਲਾ। ਨਿਰਭੰਗੀ-ਨਾਸ਼ ਤੋਂ ਰਹਿਤ। ਸਰਬੰਗੀ-ਸਭ ਅੰਗਾਂ ਵਾਲਾ। ਅਨੂਪੇ-ਉਪਮਾ ਤੋਂ ਪਰੇ।

**ਅਰਥ :** ਅੰਗਾਂ ਤੋਂ ਰਹਿਤ ਹੈਂ, ਨਾਮ ਤੋਂ ਰਹਿਤ ਹੈਂ। ਤਿੰਨਾਂ ਲੋਕਾਂ ਨੂੰ ਨਾਸ਼ ਕਰਨ ਵਾਲਾ ਹੈਂ, ਤਿੰਨਾਂ ਲੋਕਾਂ ਦੀਆਂ ਕਾਮਨਾਂ ਪੂਰੀਆਂ ਕਰਨ ਵਾਲਾ ਹੈਂ। ਨਾਸ਼ ਤੋਂ ਰਹਿਤ ਸਰੂਪ ਵਾਲਾ ਹੈਂ। ਸਭ ਅੰਗਾਂ (ਸਰੀਰਾਂ) ਵਾਲਾ ਅਤੇ ਉਪਮਾ ਤੋਂ ਪਰੇ ਹੈਂ।੧੪੭।

**ਨ ਪੋਤ੍ਰੈ ਨ ਪੁਤ੍ਰੈ ॥ ਨ ਸਤ੍ਰੈ ਨ ਮਿਤ੍ਰੈ ॥**
**ਨ ਤਾਤੈ ਨ ਮਾਤੈ॥ ਨ ਜਾਤੈ ਨ ਪਾਤੈ॥੧੪੮॥**

**ਪਦ ਅਰਥ :** ਤਾਤੈ-ਪਿਤਾ। ਮਾਤੈ-ਮਾਤਾ।

**ਅਰਥ :** ਨਾ (ਤੇਰਾ ਕੋਈ) ਪੋਤਰਾ ਹੈ, ਨਾ ਪੁੱਤਰ ਹੈ। ਨਾ ਵੈਰੀ ਹੈ, ਨਾ ਮਿੱਤਰ ਹੈ। ਨ ਪਿਤਾ ਹੈ ਨਾ ਮਾਤਾ ਹੈ। ਨ ਜਾਤ ਹੈ। ਨ ਪਾਤ ਹੈ।੧੪੮।

**ਨ੍ਰਿਸਾਕੰ ਸਰੀਕ ਹੈਂ॥ ਅਮਿਤੋ ਅਮੀਕ ਹੈਂ॥**

---

*ਪੰ. ਨਰੈਣ ਸਿੰਘ ਅਨੁਸਾਰ ਅਰਥ ਕਰਨ ਸਮੇਂ 'ਨਮੋ' ਪਦ (ਤੈਨੂੰ ਨਮਸਕਾਰ ਹੈ) ਛੰਦ ਦੀ ਹਰੇਕ ਪੰਕਤੀ ਨਾਲ ਲਗਦਾ ਹੈ।

**ਸਦੈਵੰ ਪ੍ਰਭਾ ਹੈਂ॥ ਅਜੈ ਹੈਂ ਅਜਾ ਹੈਂ॥੧੪੯॥**

**ਪਦ ਅਰਥ :** ਨ੍ਰਿਸਾਕੰ-ਸਾਕ ਤੋਂ ਰਹਿਤ। ਸਰੀਕ-ਬਰਾਬਰੀ ਵਾਲਾ। ਅਮਿਤੋ-ਮਿਣਤੀ ਤੋਂ ਰਹਿਤ। ਅਮੀਕ-ਡੂੰਘਾ। ਸਦੈਵੰ-ਸਦਾ ਹੀ। ਪ੍ਰਭਾ-ਪ੍ਰਕਾਸ਼। ਅਜੈ-ਅਜਿਤ। ਅਜਾ-ਜਨਮ ਤੋਂ ਰਹਿਤ।

**ਅਰਥ :** ਸਾਕ ਅਤੇ ਸ਼ਰੀਕ ਤੋਂ ਰਹਿਤ ਹੈਂ। ਮਿਣਤੀ ਤੋਂ ਪਰੇ ਹੈ, ਡੂੰਘਾ ਹੈਂ। ਸਦਾ ਹੀ ਪ੍ਰਕਾਸ਼ ਵਾਲਾ ਹੈਂ। ਜਿੱਤਣ ਅਤੇ ਜਨਮ ਤੋਂ ਰਹਿਤ ਹੈਂ।੧੪੯।

## ਭਗਵਤੀ ਛੰਦ ॥ ਤ੍ਵ ਪ੍ਰਸਾਦਿ ॥

**ਕਿ ਜ਼ਾਹਰ ਜ਼ਹੂਰ ਹੈਂ॥ ਕਿ ਹਾਜ਼ਰ ਹਜ਼ੂਰ ਹੈਂ॥**
**ਹਮੇਸੁਲ ਸਲਾਮ ਹੈਂ॥ ਸਮਤੁਲ ਕਲਾਮ ਹੈਂ॥੧੫੦॥**

### ਉਚਾਰਨ ਸੇਧ

**ਫੁਟਕਲ :** ਹਮੇਸੁਲ, ਸਮਸਤੁਲ, ਕਰੀਮੁਲ, ਹੁਸਨੁਲ, ਗਨੀਮੁਲ, ਹਰੀਫੁਲ, ਹਿਰਾਸੁਲ, ਬਹਿਸਤੁਲ, ਸਰਬੁਲ, ਤਮਾਮੁਲ, ਅਦੇਸੁਲ, ਜ਼ਮੀਨੁਲ ਦਾ ਉਚਾਰਨ ਧਿਆਨ ਨਾਲ ਕਰਨਾ ਹੈ। ਅੰਤਲੇ ਅਖਰ ਤੋਂ ਪਹਿਲੇ ਅੱਖਰ ਨੂੰ ਲਗਾ ਔਂਕੜ ਜ਼ਰੂਰ ਉਚਾਰਨਾ ਹੈ ਜਿਵੇਂ ਕਿ ਛੰਦ ਨੰਬਰ 108-129 ਵਿਚ ਦਸਿਆ ਗਿਆ ਹੈ।

**ਪਦ ਅਰਥ :** ਜ਼ਾਹਰ-ਪ੍ਰਤੱਖ। ਜ਼ਹੂਰ-ਪ੍ਰਕਾਸ਼। ਹਾਜ਼ਰ-ਮੌਜੂਦ। ਹਜ਼ੂਰ-ਸਾਹਮਣੇ। ਹਮੇਸੁਲ-ਹਮੇਸ਼ਾਂ ਹੀ। ਸਲਾਮ-ਸਲਾਮਤ। ਸਮਤੁਲ-ਸਭ ਦਾ। ਕਲਾਮ-ਬੋਲ, ਬਾਣੀ।

**ਅਰਥ :** ਕਿ ਪ੍ਰਤੱਖ ਪ੍ਰਕਾਸ਼ ਵਾਲਾ ਹੈਂ। ਕਿ ਹਾਜ਼ਰ ਨਾਜ਼ਰ ਹੈਂ। ਹਮੇਸ਼ਾਂ ਹੀ ਸਲਾਮਤ ਹੈਂ। ਸਭ ਦਾ ਬੋਲ ਹੈਂ।੧੫੦।

**ਕਿ ਸਾਹਿਬ ਦਿਮਾਗ਼ ਹੈਂ॥ ਕਿ ਹੁਸਨੁਲ ਚਰਾਗ਼ ਹੈਂ॥**
**ਕਿ ਕਾਮਲ ਕਰੀਮ ਹੈਂ॥ ਕਿ ਰਾਜ਼ਕ ਰਹੀਮ ਹੈਂ॥੧੫੧॥**

**ਪਦ ਅਰਥ :** ਸਾਹਿਬ-ਮਾਲਕ। ਦਿਮਾਗ਼-ਬੁੱਧੀ। ਹੁਸਨੁਲ-ਸੁੰਦਰਤਾ। ਚਰਾਗ਼-ਦੀਪਕ। ਕਾਮਲ-ਪੂਰਨ। ਕਰੀਮ-ਕਿਰਪਾਲੂ। ਰਹੀਮ-ਦਿਆਲੂ।

**ਅਰਥ :** ਕਿ ਬੁੱਧੀ ਦਾ ਮਾਲਕ ਹੈਂ। ਕਿ ਸੁੰਦਰਤਾ ਦਾ ਦੀਵਾ ਹੈਂ। ਕਿ ਪੂਰਨ ਕਿਰਪਾਲੂ ਹੈਂ। ਕਿ ਰੋਜ਼ੀ ਰਿਜ਼ਕ ਦੇਣ ਵਾਲਾ, ਦਿਆਲੂ ਹੈਂ।੧੫੧।

**ਕਿ ਰੋਜ਼ੀ ਦਿਹੰਦ ਹੈਂ॥ ਕਿ ਰਾਜ਼ਕ ਰਹਿੰਦ ਹੈਂ॥**
**ਕਰੀਮੁਲ ਕਮਾਲ ਹੈਂ॥ ਕਿ ਹੁਸਨੁਲ ਜਮਾਲ ਹੈਂ॥੧੫੨॥**

### ਉਚਾਰਨ ਸੇਧ

**ਫੁਟਕਲ :** ਫ਼ਾਰਸੀ ਭਾਸ਼ਾ ਦਾ ਸ਼ਬਦ 'ਦਿਹੰਦ' ਹੈ, 'ਦਹਿੰਦ' ਨਹੀਂ ਹੈ। ਦਸ਼ਮੇਸ਼ ਪਿਤਾ ਜੀ ਨੇ ਇਸ ਸ਼ਬਦ ਦੀ ਵਰਤੋਂ ਹੋਰ ਥਾਂ ਤੇ ਵੀ ਇਸੇ ਸਰੂਪ ਵਿਚ ਕੀਤੀ ਹੈ।
ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਇਸੇ ਸਰੂਪ ਦੇ ਦਰਸ਼ਨ ਹੁੰਦੇ ਹਨ:-

1. ਕਾਮ ਕੋ ਕੁਨਿੰਦਾ ਖੈਰ ਖੂਬੀ ਕੋ ਦਿਹੰਦਾ,

ਗਜ ਗਾਜੀ ਕੋ ਗਹਿੰਦਾ ਸੋ ਕੁਨਿੰਦਾ ਕੈ ਬਤਾਈਐ (ਗਿਆਨ ਪ੍ਰਬੋਧ)
2. ਦਾਦੇ ਦਿਹੰਦ ਆਦਮੀ ॥ (ਪੰਨਾ 144)
3. ਦਿਹੰਦ ਸੁਈ ॥ (ਪੰਨਾ 144)
4. ਦਰੀਆਉ ਤੂ ਦਿਹੰਦ ਤੂ, ਬਿਸੀਆਰ ਤੂ ਧਨੀ॥ (ਪੰਨਾ 727)

**ਪਦ ਅਰਥ :** ਰਹਿੰਦ-ਰਿਹਾਈ (ਦਿਹੰਦਾ, ਛੁਟਕਾਰਾ) ਦੇਣ ਵਾਲਾ। ਕਰੀਮੁਲ-ਬਖ਼ਸ਼ਿਸ਼ ਕਰਨ ਵਾਲਾ। ਹੁਸਨੁਲ-ਸੁੰਦਰਤਾ। ਜਮਾਲ-ਸੁੰਦਰਤਾ ਦਾ ਮੁਜੱਸਮ।

**ਅਰਥ :** ਕਿ ਰੋਜ਼ੀ ਦੇਣ ਵਾਲਾ ਹੈਂ। ਕਿ ਰਿਜ਼ਕ ਦੇਣ ਵਾਲਾ, ਰਿਹਾਈ ਦਾ ਦਾਤਾ ਹੈਂ। ਕਮਾਲ ਦੀ ਬਖ਼ਸ਼ਿਸ਼ ਕਰਨ ਵਾਲਾ ਬਖ਼ਸ਼ਿੰਦ ਹੈਂ। ਕਿ ਸੁੰਦਰਤਾ ਦਾ ਮੁਜੱਸਮਾ ਹੈਂ।੧੫੨।

**ਗਨੀਮੁਲ ਖਿਰਾਜ ਹੈਂ॥ ਗ਼ਰੀਬੁਲ ਨਿਵਾਜ਼ ਹੈਂ॥**
**ਹਰੀਫ਼ੁਲ ਸ਼ਿਕੰਨ ਹੈਂ॥ ਹਿਰਾਸੁਲ ਫ਼ਿਕੰਨ ਹੈਂ॥੧੫੩॥**

**ਪਦ ਅਰਥ :** ਗਨੀਮੁਲ-ਵੈਰੀਆਂ ਤੋਂ। ਖਿਰਾਜ-ਮਸੂਲ, ਕਰ। ਹਰੀਫ਼ੁਲ-ਵੈਰੀ। ਸ਼ਿਕੰਨ-ਤੋੜਨ ਵਾਲਾ। ਹਿਰਾਸੁਲ-ਡਰ। ਫ਼ਿਕੰਨ-ਫੈਂਕਣ(ਸੁੱਟਣ)ਵਾਲਾ।

**ਅਰਥ :** ਵੈਰੀਆਂ ਤੋਂ ਮਸੂਲ ਲੈਣ ਵਾਲਾ ਹੈਂ। ਗ਼ਰੀਬਾਂ ਨੂੰ ਨਿਵਾਜਣ ਵਾਲਾ ਹੈਂ। ਵੈਰੀਆਂ (ਦੇ ਸਿਰ) ਤੋੜਨ ਵਾਲਾ ਹੈਂ। (ਤੂੰ) ਡਰ ਨੂੰ ਪਰੇ ਸੁੱਟਣ ਵਾਲਾ ਹੈਂ (ਦੂਰ ਕਰਨ ਵਾਲਾ ਹੈਂ)।੧੫੩।

**ਕਲੰਕੰ ਪ੍ਰਣਾਸ ਹੈਂ॥ ਸਮਸਤੁਲ ਨਿਵਾਸ ਹੈਂ॥**
**ਅਗੰਜੁਲ ਗ਼ਨੀਮ ਹੈਂ॥ ਰਜ਼ਾਇਕ ਰਹੀਮ ਹੈਂ॥੧੫੪॥**

**ਪਦ ਅਰਥ :** ਕਲੰਕੰ-ਦਾਗ਼, ਬਦਨਾਮੀ। ਪ੍ਰਣਾਸ-ਨਾਸ਼ ਕਰਨ ਵਾਲਾ। ਅਗੰਜੁਲ-ਨਾਸ਼ ਤੋਂ ਰਹਿਤ। ਗ਼ਨੀਮ-ਵੈਰੀ। ਰਜ਼ਾਇਕ-ਰਜ਼ਾ (ਮਰਜ਼ੀ) ਦਾ ਮਾਲਕ।

**ਅਰਥ :** (ਤੂੰ) ਬਦਨਾਮੀ ਨੂੰ ਨਾਸ਼ ਕਰਨ ਵਾਲਾ ਹੈਂ। ਸਾਰਿਆਂ ਜੀਵਾਂ ਵਿੱਚ ਨਿਵਾਸ ਕਰਨ ਵਾਲਾ ਹੈਂ। (ਤੂੰ) ਵੈਰੀਆਂ ਪਾਸੋਂ ਨਾਸ਼ ਹੋਣ ਤੋਂ ਰਹਿਤ ਹੈਂ। (ਤੂੰ) ਰੋਜ਼ੀ ਦਾ ਮਾਲਕ ਤੇ ਦਿਆਲੂ ਹੈਂ।੧੫੪।

**ਸਮਸਤੁਲ ਜ਼ੁਬਾਂ ਹੈਂ॥ ਕਿ ਸਾਹਿਬ ਕਿਰਾਂ ਹੈਂ॥**
**ਕਿ ਨਰਕੰ ਪ੍ਰਣਾਸ ਹੈਂ॥ ਬਹਿਸ਼ਤੁਲ ਨਿਵਾਸ ਹੈਂ॥੧੫੫॥**

**ਪਦ ਅਰਥ :** ਜ਼ੁਬਾਂ-ਜ਼ਬਾਨ, ਵਾਕਸੱਤਾ। ਕਿਰਾਂ-ਐਸ਼੍ਵਰਜ਼ ਵਾਲਾ। ਬਹਿਸ਼ਤੁਲ-ਬਹਿੱਸ਼ਤ, ਸੁਰਗ।

**ਅਰਥ :** (ਤੂੰ) ਸਭ (ਜੀਆਂ ਦੀ) ਜ਼ਬਾਨ (ਬੋਲਣ-ਸੱਤਾ) ਹੈਂ। ਕਿ ਐਸ਼ਵਰਜ ਦਾ ਮਾਲਕ ਹੈਂ। ਕਿ ਨਰਕਾਂ ਨੂੰ ਨਾਸ਼ ਕਰਨ ਵਾਲਾ ਹੈਂ। ਸੁਰਗਾਂ ਵਿੱਚ ਨਿਵਾਸ ਰਖਦਾ ਹੈਂ।੧੫੫।

**ਕਿ ਸਰਬੁਲ ਗਵੰਨ ਹੈਂ॥ ਹਮੇਸੁਲ ਰਵੰਨ ਹੈਂ॥**
**ਤਮਾਮੁਲ ਤਮੀਜ਼ ਹੈਂ॥ ਸਮਸਤੁਲ ਅਜ਼ੀਜ਼ ਹੈਂ॥੧੫੬॥**

**ਪਦ ਅਰਥ :** ਸਰਬੁਲ-ਸਭ (ਜੀਆਂ) ਵਿਚ। ਗਵੰਨ-ਪਹੁੰਚ। ਰਵੰਨ-ਰਵਣਾ, ਭੋਗਣਾ।

ਤਮਾਮੁਲ-ਤਮਾਮ, ਸਭ ਨੂੰ। ਤਮੀਜ਼-ਪਛਾਨਣ ਵਾਲਾ। ਸਮਸਤੁਲ-ਸਭ ਨੂੰ।
**ਅਰਥ :** ਸਭ ਥਾਂ ਪਹੁੰਚਣ ਵਾਲਾ ਹੈਂ। ਸਦਾ ਭੋਗਣ ਵਾਲਾ (ਰਸੀਆ) ਹੈਂ। ਸਭ ਨੂੰ ਪਛਾਨਣ ਵਾਲਾ ਹੈਂ। ਸਭ ਨੂੰ ਪਿਆਰਾ ਹੈਂ।੧੫੬।

**ਪਰੰ ਪਰਮ ਈਸ ਹੈਂ॥ ਸਮਸਤੁਲ ਅਦੀਸ ਹੈਂ॥**
**ਅਦੇਸੁਲ ਅਲੇਖ ਹੈਂ॥ ਹਮੇਸੁਲ ਅਭੇਖ ਹੈਂ॥੧੫੭॥**

**ਪਦ ਅਰਥ :** ਪਰਮ-ਵਡੇ ਤੋਂ ਵੱਡਾ। ਈਸ-ਈਸ਼ਵਰ, ਮਾਲਕ। ਅਦੀਸ-ਆਦਿ+ਈਸ=ਮੁੱਢ ਤੋਂ ਮਾਲਕ। ਅਦੇਸੁਲ-ਦੇਸ਼ ਤੋਂ ਰਹਿਤ।
**ਅਰਥ :** ਵੱਡੇ ਤੋਂ ਵੱਡਾ ਈਸ਼ਵਰ (ਮਾਲਕ) ਹੈਂ। ਸਭ ਦਾ ਮੁੱਢ ਤੋਂ ਮਾਲਕ ਹੈਂ। ਦੇਸ਼ ਤੋਂ ਰਹਿਤ, ਲੇਖ ਤੋਂ ਰਹਿਤ ਹੈਂ। ਹਮੇਸ਼ਾਂ ਹੀ ਭੇਖ ਤੋਂ ਰਹਿਤ ਹੈਂ।੧੫੭।

**ਜ਼ਿਮੀਨੁਲ ਜ਼ਮਾਂ ਹੈਂ॥ ਅਮੀਕੁਲ ਇਮਾਂ ਹੈਂ॥**
**ਕਰੀਮੁਲ ਕਮਾਲ ਹੈਂ॥ ਕਿ ਜੁਰਅਤਿ ਜਮਾਲ ਹੈਂ॥੧੫੮॥**

**ਪਦ ਅਰਥ :** ਜ਼ਿਮੀਨੁਲ-ਜ਼ਮੀਨ ਉਤੇ। ਜ਼ਮਾਂ-ਆਸਮਾਨ। ਅਮੀਕੁਲ-ਡੂੰਘਾ, ਗੰਭੀਰ। ਇਮਾਂ-ਈਮਾਨ, ਧਰਮ (ਨਿਸਚੇ ਵਾਲਾ)। ਕਰੀਮੁਲ-ਕਿਰਪਾਲੂ। ਕਮਾਲ-ਕਮਾਲ ਦਰਜੇ ਦਾ। ਜੁਰਅਤ-ਹੌਸਲਾ, ਦਲੇਰੀ। ਜੁਰਅਤ-ਜਹੁ ਜਲਾਲ ਵਾਲਾ, ਸੁੰਦਰ ਬੀਰਤਾ ਵਾਲਾ।
**ਅਰਥ :** ਜ਼ਿਮੀਂ ਅਤੇ ਅਸਮਾਨ (ਵਿੱਚ ਤੂੰ ਹੀ) ਹੈਂ। ਡੂੰਘਾ ਅਤੇ ਈਮਾਨ ਵਾਲਾ ਹੈਂ। ਕਮਾਲ ਦਾ ਕਿਰਪਾਲੂ ਹੈਂ। ਕਿ ਜਹੁ-ਜਲਾਲ ਦੀ ਦਲੇਰੀ ਵਾਲਾ ਹੈਂ।੧੫੮।

**ਕਿ ਅਚਲੰ ਪ੍ਰਕਾਸ ਹੈਂ॥ ਕਿ ਅਮਿਤੋ ਸੁਬਾਸ ਹੈਂ॥**
**ਕਿ ਅਜਬ ਸਰੂਪ ਹੈਂ॥ ਕਿ ਅਮਿਤੋ ਬਿਭੂਤ ਹੈਂ॥੧੫੯॥**

ਉਚਾਰਨ ਸੇਧ

ਫੁਟਕਲ : 'ਅਚਲੰ' ਦਾ ਉਚਾਰਨ 'ਅ-ਚਲੰ' ਕਰਨਾ ਹੈ।
**ਪਦ ਅਰਥ :** ਅਚਲੰ-ਅਟੱਲ। ਅਮਿਤੋ-ਮਿਣਤੀ ਤੋਂ ਰਹਿਤ। ਸੁਬਾਸ-ਸੁਗੰਧੀ ਵਾਲਾ। ਬਿਭੂਤਿ-ਬਿਭੂਤੀ ਸੰਪਦਾ।
**ਅਰਥ :** ਕਿ ਅਚੱਲ ਪ੍ਰਕਾਸ਼ ਵਾਲਾ ਹੈਂ। ਕਿ ਮਿਣਤੀ ਤੋਂ ਰਹਿਤ ਅਤੇ ਸੁਗੰਧੀ ਵਾਲਾ ਹੈਂ। ਕਿ ਅਸਚਰਜ ਰੂਪ ਵਾਲਾ ਹੈਂ। ਕਿ ਮਿਣਤੀ ਤੋਂ ਰਹਿਤ ਐਸ਼ਵਰਜ ਵਾਲਾ ਹੈਂ।੧੫੯।

**ਕਿ ਅਮਿਤੋ ਪਸਾ ਹੈਂ॥ ਕਿ ਆਤਮ ਪ੍ਰਭਾ ਹੈਂ॥**
**ਕਿ ਅਚਲੰ ਅਨੰਗ ਹੈਂ॥ ਕਿ ਅਮਿਤੋ ਅਭੰਗ ਹੈਂ॥੧੬੦॥**

**ਪਦ ਅਰਥ :** ਪਸਾ-ਪਸਾਰੇ ਵਾਲਾ। ਪ੍ਰਭਾ-ਆਤਮ ਪ੍ਰਕਾਸ਼। ਅਨੰਗ-ਅੰਗਾਂ ਤੋਂ ਰਹਿਤ। ਅਭੰਗ-ਟੁਟਣ ਤੋਂ ਰਹਿਤ।

ਅਰਥ : ਕਿ ਗਿਣਤੀ ਤੋਂ ਰਹਿਤ ਪਸਾਰੇ ਵਾਲਾ ਹੈਂ। ਕਿ ਆਤਮ-ਪ੍ਰਕਾਸ਼ ਹੈਂ। ਕਿ ਅਟੱਲ ਅਤੇ ਅੰਗ (ਸਰੀਰ) ਤੋਂ ਰਹਿਤ ਹੈਂ। ਕਿ ਮਿਣਤੀ ਤੋਂ ਰਹਿਤ ਹੈਂ। ਨਾਸ਼ ਤੋਂ ਰਹਿਤ ਹੈਂ।੧੬੦।

## ਮਧੁਭਾਰ ਛੰਦ* ॥ ਤ੍ਵ ਪ੍ਰਸਾਦਿ ॥

**ਮੁਨਿ ਮਨਿ ਪ੍ਰਨਾਮ ॥ ਗੁਨਿ ਗਨ ਮੁਦਾਮ ॥**
**ਅਰਿਬਰ ਅਗੰਜ॥ ਹਰਿ ਨਰ ਪ੍ਰਭੰਜ ॥੧੬੧॥**

ਪਦ ਅਰਥ :ਗੁਨਗਨ-ਗੁਣਾਂ ਦਾ ਸਮੂਹ। ਮੁਦਾਮ-ਕਾਇਮ, ਸਦਾ। ਅਰਿ-ਵੈਰੀ। ਬਰ-ਵਡੇ। ਅਗੰਜ-ਨਾਸ਼ ਤੋਂ ਰਹਿਤ। ਪ੍ਰਭੰਜ-ਨਾਸ਼ ਕਰਨ ਵਾਲਾ।
ਅਰਥ : (ਤੈਨੂੰ) ਮੁਨੀ ਲੋਕ ਮਨ ਕਰਕੇ ਨਮਸਕਾਰ ਕਰਦੇ ਹਨ। (ਤੂੰ) ਗੁਣਾਂ ਦਾ ਸਮੂਹ, ਪੱਕਾ ਹੈਂ। ਵੱਡੇ ਵੈਰੀਆਂ ਪਾਸੋਂ ਵੀ ਨਾਸ਼ ਨਹੀਂ ਹੁੰਦਾ। ਹੇ ਹਰੀ ! (ਤੂੰ ਨਰ-ਸਿੰਘ ਰੂਪ ਬਣ ਕੇ) ਨਾਸ਼ ਕਰਨ ਵਾਲਾ ਹੈਂ।੧੬੧।

**ਅਨਗਨ ਪ੍ਰਨਾਮ ॥ ਮੁਨਿ ਮਨ ਸਲਾਮ ॥**
**ਹਰਿ ਨਰ ਅਖੰਡ ॥ ਬਰ ਨਰ ਅਮੰਡ ॥੧੬੨॥**

ਪਦ ਅਰਥ : ਅਨਗਨ-ਅਨਗਿਣਤ। ਬਰ-ਮਨੁੱਖਾਂ ਦਾ ਵੱਡਾ, ਸ੍ਰੇਸ਼ਟ। ਅਮੰਡ-ਸਜਾਵਟ ਤੋਂ ਬਿਨਾ।
ਅਰਥ : (ਤੈਨੂੰ) ਅਨਗਿਣਤ (ਹੀ) ਨਮਸਕਾਰ ਕਰਦੇ ਹਨ। ਮੁਨੀਸ਼ਰ ਵੀ ਮਨ ਦੇ ਨਾਲ (ਤੇਰੇ ਅਗੇ) ਝੁਕਦੇ ਹਨ। (ਤੂੰ) ਹਰੀ ਨਰ-ਸਿੰਘ ਰੂਪ, ਖੰਡਣ ਤੋਂ ਰਹਿਤ ਹੈਂ। (ਸਭ) ਮਨੁੱਖਾਂ ਤੋਂ ਵੱਡਾ, ਸਜਾਵਟ ਤੋਂ ਪਰੇ (ਭਾਵ ਅਤੀ ਸੋਭਾ ਵਾਲਾ ਹੈਂ)।੧੬੨।

**ਅਨਭਵ ਅਨਾਸ ॥ ਮੁਨਿ ਮਨ ਪ੍ਰਕਾਸ ॥**
**ਗੁਨਗਨ ਪ੍ਰਨਾਮ ॥ ਜਲ ਥਲ ਮੁਦਾਮ॥੧੬੩॥**

ਪਦ ਅਰਥ : ਅਨਭਵ-ਸੁਤੇ ਗਿਆਨ। ਅਨਾਸ-ਨਾਸ਼ ਤੋਂ ਰਹਿਤ।
ਅਰਥ : ਗਿਆਨ ਪ੍ਰਕਾਸ਼ ਹੈਂ, ਨਾਸ਼ ਤੋਂ ਰਹਿਤ ਹੈਂ। ਮੁਨੀਸ਼ਰਾਂ ਦੇ ਮਨ ਵਿੱਚ ਪ੍ਰਕਾਸ਼ ਕਰਨ ਵਾਲਾ ਹੈਂ। ਮਹਾਂ ਗੁਣੀ (ਤੈਨੂੰ) ਨਮਸਕਾਰ ਕਰਦੇ ਹਨ। ਜਲਾਂ ਥਲਾਂ ਵਿੱਚ ਮੁਕੀਮ ਹੈਂ।੧੬੩।

**ਅਨਛਿਜ ਅੰਗ ॥ ਆਸਨ ਅਭੰਗ ॥**
**ਉਪਮਾ ਅਪਾਰ ॥ ਗਤਿ ਮਿਤਿ ਉਦਾਰ॥੧੬੪॥** ਪਦ ਅਰਥ : ਅਨਛਿਜ-ਛਿੱਜਣ ਤੋਂ ਰਹਿਤ। ਅੰਗ-ਸਰੂਪ। ਆਸਨ-ਤਖ਼ਤ। ਅਭੰਗ-ਟੁੱਟਣ ਤੋਂ ਰਹਿਤ - 'ਮੇਰੇ ਠਾਕੁਰ ਪੂਰੈ ਤਖਤਿ ਅਡੋਲੁ'। ਗਤਿ-

---

*ਇਸ ਛੰਦ ਦੇ ਲਖਣ ਹੇਠ ਲਿਖੇ ਅਨੁਸਾਰ ਹਨ:-
ਚਾਰ ਚਰਣ ਪ੍ਰਤਿ ਚਰਣ ਅੱਠ ਮਾਤਰਾਂ, ਚਾਰ ਮਾਤਰਾਂ ਪਿਛੋਂ ਜਗਣ ISI

ਅਵਸਥਾ, ਮਰਯਾਦਾ। ਉਦਾਰ-ਖੁਲ੍ਹੇ ਦਿਲ ਵਾਲਾ।

**ਅਰਥ :** (ਤੂੰ) ਛਿੱਜਣ ਤੋਂ ਰਹਿਤ ਅੰਗਾਂ ਵਾਲਾ ਹੈਂ। (ਤੇਰਾ) ਤਖ਼ਤ ਅਡੋਲ (ਨਾਸ ਤੋਂ ਰਹਿਤ) ਹੈ। (ਤੇਰੀ) ਮਹਿਮਾ ਬੇਅੰਤ ਹੈ। (ਤੂੰ) ਮਰਯਾਦਾ ਅਤੇ ਮਿਤ ਤੋਂ (ਬਾਹਰ), ਖੁਲ੍ਹੇ ਦਿਲ ਵਾਲਾ ਹੈਂ।

**ਜਲ ਥਲ ਅਮੰਡ ॥ ਦਿਸ ਵਿਸ ਅਭੰਡ ॥**

**ਜਲ ਥਲ ਮਹੰਤ ॥ ਦਿਸ ਵਿਸ ਬਿਅੰਤ ॥੧੬੫॥**

**ਪਦ ਅਰਥ :** ਅਮੰਡ-ਸੁਭਾਇਮਾਨ, ਸੋਭਾ ਵਾਲਾ। ਦਿਸ-ਸਾਰੀਆਂ ਦਿਸ਼ਾਂ ਵਿਚ (ਸਭ ਪਾਸੇ)। ਅਭੰਡ-ਭੰਡਣ ਤੋਂ ਰਹਿਤ। ਮਹੰਤ-ਵੱਡਾ।

**ਅਰਥ :** (ਤੂੰ) ਜਲਾਂ ਥਲਾਂ ਵਿੱਚ ਅਤੀ ਸੋਭਾ ਵਾਲਾ ਹੈਂ। (ਸਭ) ਦਿਸ਼ਾਂ ਵਿੱਚ ਵਸਣ ਵਾਲਾ ਭੰਡਣ ਤੋਂ ਰਹਿਤ ਹੈਂ। ਜਲਾਂ ਥਲਾਂ ਵਿੱਚ ਵੱਡਾ ਹੈਂ। (ਹਰ) ਦਿਸ਼ਾ-ਉਪ ਦਿਸ਼ਾ, ਵਿਚ ਬੇ-ਅੰਤ (ਸਰੂਪ ਵਾਲਾ) ਹੈਂ।੧੬੫।

**ਅਨਭਵ ਅਨਾਸ ॥ ਧ੍ਰਿਤਧਰ ਧੁਰਾਸ ॥**

**ਆਜਾਨ ਬਾਹੁ ॥ ਏਕੈ ਸਦਾਹੁ ॥੧੬੬॥**

**ਪਦ ਅਰਥ :** ਧ੍ਰਿਤਧਰ-ਧਰਤੀ ਦਾ ਮਾਲਕ। ਧੁਰਾਸ-ਧੁਰਾ ਰੂਪ। ਆਜਾਨ-ਲੰਬੀਆਂ ਬਾਹਾਂ ਵਾਲਾ, ਸਭ ਵਸੀਲਿਆਂ ਦਾ ਮਾਲਕ। ਸਦਾਹੁ-ਸਦਾ ਹੀ।

**ਅਰਥ :** ਸੁਤੇ ਪ੍ਰਕਾਸ਼ ਵਾਲਾ ਹੈਂ, ਨਾਸ਼ ਤੋਂ ਰਹਿਤ ਹੈਂ। ਧਰਤੀ ਦਾ ਮਾਲਕ ਅਤੇ ਧੁਰਾ ਰੂਪ ਹੈਂ। ਲੰਮੀਆਂ ਬਾਹਵਾਂ ਵਾਲਾ ਹੈਂ। ਸਦਾ ਹੀ ਇਕੋ ਇਕ ਹੈਂ।੧੬੬।

**ਓਅੰਕਾਰਿ ਆਦਿ ॥ ਕਥਨੀ ਅਨਾਦਿ ॥**

**ਖਲ ਖੰਡ ਖਿਆਲ ॥ ਗੁਰ ਬਰ ਅਕਾਲ॥੧੬੭॥**

**ਪਦ ਅਰਥ :** ਓਅੰਕਾਰਿ-ਇਕ ਰਸ ਵਿਆਪਕ। ਆਦਿ-ਸਭ ਦਾ ਮੁੱਢ। ਕਥਨੀ-ਬਿਆਨਬਾਜ਼ੀ ਦੁਆਰਾ। ਅਨਾਦਿ-ਜਿਸ ਦਾ ਕੋਈ ਆਦਿ ਨਹੀਂ ਲਭ ਸਕਦਾ। ਖਲ-ਮੂਰਖ। ਖੰਡ-ਟੋਟੇ ਕਰਨ ਵਾਲਾ। ਖਿਆਲ-ਫੁਰਨਾ। ਗੁਰ-ਵੱਡਾ (ਸ਼੍ਰੋਮਣੀ)। ਬਰ-ਬਲ (ਵਾਲਾ)। ਅਕਾਲ-ਮੌਤ ਤੋਂ ਰਹਿਤ।

**ਅਰਥ :** ਆਦਿ ਤੋਂ ਇਕ ਰਸ ਹੈਂ। ਕਥਨੀ ਦੁਆਰਾ (ਤੂੰ) ਆਦਿ ਤੋਂ ਰਹਿਤ ਹੈਂ। ਮੂਰਖਾਂ ਦੇ ਫੁਰਨਿਆਂ ਨੂੰ ਟੋਟੇ ਕਰਨ ਵਾਲਾ ਹੈਂ। ਸਭ ਤੋਂ ਵੱਡਾ (ਸ਼੍ਰੋਮਣੀ) ਬਲ ਵਾਲਾ ਅਤੇ ਮੌਤ ਤੋਂ ਰਹਿਤ ਹੈਂ।੧੬੭।

**ਘਰ ਘਰ ਪ੍ਰਨਾਮ ॥ ਚਿਤ ਚਰਨ ਨਾਮ॥**

**ਅਨਛਿੱਜ ਗਾਤ॥ ਆਜਿਜ਼ ਨ ਬਾਤ॥੧੬੮॥**

**ਪਦ ਅਰਥ :** ਚਿਤਿ-(ਸਭ ਦੇ) ਚਿਤ ਦਿਲ ਵਿਚ। ਗਾਤ-ਸਰੀਰ, ਹਸਤੀ। ਆਜਿਜ-ਮੁਹਤਾਜ।

**ਅਰਥ :** (ਤੈਨੂੰ) ਘਰ ਘਰ ਅੰਦਰ ਸਭ ਨਮਸਕਾਰ ਕਰਦੇ ਹਨ। (ਉਨ੍ਹਾ

ਦੇ) ਚਿਤ ਵਿਚ (ਤੇਰੇ) ਚਰਨ (ਵਸ ਰਹੇ ਹਨ, ਰਸਨਾ ਦੁਆਰਾ ਉਹ) ਨਾਮ ਜਪਦੇ ਹਨ। (ਤੇਰੀ) ਹਸਤੀ ਛਿੱਜਣ ਤੋਂ ਰਹਿਤ ਹੈ। (ਤੂੰ ਕਿਸੇ) ਗੱਲ ਦਾ ਮੁਹਤਾਜ ਨਹੀਂ ਹੈਂ।੧੬੮।

**ਅਨਝੰਝ ਗਾਤ ॥ ਅਨਰੰਜ ਬਾਤ ॥**

**ਅਨਟੁਟ ਭੰਡਾਰ ॥ ਅਨਠਟ ਅਪਾਰ ॥੧੬੯॥**

**ਪਦ ਅਰਥ :** ਅਨਝੰਝ–ਝੰਜਟ ਝਗੜੇ ਤੋਂ ਰਹਿਤ। ਗਾਤ–ਅਵਸਥਾ। ਅਨਰੰਜ–ਗੁਸੇ ਤੋਂ ਰਹਿਤ। ਅਨਟੁਟ–ਅਮੁੱਕ। ਅਨਠਟ–ਥਾਪਣ ਤੋਂ ਰਹਿਤ, ਬਨਾਵਟ ਤੋਂ ਰਹਿਤ। ਅਪਾਰ–ਬੇਅੰਤ।

**ਅਰਥ :** (ਤੇਰੀ) ਅਵਸਥਾ ਝੰਝਟਾਂ ਤੋਂ ਰਹਿਤ ਹੈ। (ਤੇਰੀ) ਗੱਲ ਗੁੱਸੇ ਤੋਂ ਰਹਿਤ ਹੈ। (ਤੇਰਾ) ਭੰਡਾਰਾ ਅਮੁੱਕ ਹੈ। (ਤੂੰ) ਥਾਪੇ ਜਾਣ ਤੋਂ ਰਹਿਤ ਹੈਂ, ਬੇਅੰਤ ਹੈਂ।੧੬੯।

**ਆਡੀਠ ਧਰਮ ॥ ਅਤਿਡੀਠ ਕਰਮ ॥**

**ਅਣਬ੍ਰਣ ਅਨੰਤ ॥ ਦਾਤਾ ਮਹੰਤ ॥੧੭੦॥**

**ਪਦ ਅਰਥ :** ਆਡੀਠ–ਵੇਖਣ ਤੋਂ ਰਹਿਤ ਅਣਡਿਠ। ਅਤਿਡੀਠ–ਬਹੁਤ ਦ੍ਰਿੜ੍ਹਤਾ ਵਾਲਾ। ਕਰਮ–ਕੰਮ। ਅਨਬ੍ਰਣ–ਬਰਨਾਂ ਤੋਂ ਰਹਿਤ। ਅਨੰਤ–ਬੇਅੰਤ। ਮਹੰਤ–ਵੱਡਾ।

**ਅਰਥ :** (ਤੇਰਾ) ਧਰਮ ਅਣਡਿਠ ਹੈ। (ਤੇਰਾ) ਕੰਮ ਬਹੁਤ ਦ੍ਰਿੜ੍ਹਤਾ ਵਾਲਾ ਹੈ। (ਤੂੰ) ਬਰਨਾਂ ਤੋਂ ਰਹਿਤ ਹੈਂ, ਅੰਤ ਤੋਂ ਰਹਿਤ ਹੈਂ। ਵੱਡਾ ਦਾਤਾ ਹੈਂ।੧੭੦।

## ਹਰਿਬੋਲਮਨਾ* ਛੰਦ ॥ ਤ੍ਵ ਪ੍ਰਸਾਦਿ ॥

**ਕਰੁਣਾਲਯ ਹੈਂ ॥ ਅਰ ਘਾਲਯ ਹੈਂ ॥**

**ਖਲ ਖੰਡਨ ਹੈਂ ॥ ਮਹਿ ਮੰਡਨ ਹੈਂ ॥੧੭੧॥**

### ਉਚਾਰਨ ਸੇਧ

**ਫੁਟਕਲ :** ਕਈ ਪ੍ਰੇਮੀ ਰਾਰੇ ਨੂੰ ਲਗੇ ਹੋਏ ਔਂਕੜ ਦਾ ਉਚਾਰਨ ਨਹੀਂ ਕਰਦੇ। 'ਕਰੁਣਾ' ਅਤੇ 'ਕਰਣਾ' ਦਾ ਉਚਾਰਨ ਮਿਲਗੋਭਾ ਨਹੀਂ ਕਰਨਾ ਚਾਹੀਦਾ ਕਿਉਂਕਿ ਇਨ੍ਹਾਂ ਦੋਹਾਂ ਸ਼ਬਦਾਂ ਦੇ ਸਰੂਪ ਅਤੇ ਅਰਥਾਂ ਵਿਚ ਬਹੁਤ ਫ਼ਰਕ ਹੈ। 'ਕਰੁਣਾ' ਦੇ ਅਰਥ ਹਨ–ਦਯਾ ਅਤੇ ਕਰਣਾ ਕ੍ਰਿਆਵਾਚੀ ਸ਼ਬਦ ਹੈ।

**ਪਦ ਅਰਥ :** ਕਰੁਣਾਲਯ–ਦਇਆ ਦਾ ਘਰ। ਘਾਲਯ–ਵੈਰੀਆਂ ਦਾ ਨਾਸ਼ ਕਰਨ ਵਾਲਾ। ਖਲ–ਮੂਰਖਾਂ ਨੂੰ ਮਾਰਨ ਵਾਲਾ। ਮਹਿ–ਧਰਤੀ। ਮੰਡਨ–ਸਵਾਰਨ ਸ਼ਿੰਗਾਰਨ ਵਾਲਾ।

**ਅਰਥ :** (ਤੂੰ) ਦਇਆ ਦਾ ਘਰ ਹੈਂ। ਵੈਰੀਆਂ ਨੂੰ ਮਾਰਨ ਵਾਲਾ ਹੈਂ।

---

*ਇਸ ਛੰਦ ਦੇ ਇਹ ਲਖਣ ਹਨ; ਚਾਰ ਚਰਣ ਪ੍ਰਤਿ ਚਰਣ ਦੋ ਸਗਣ I S

ਮੂਰਖਾਂ ਨੂੰ ਟੋਟੇ ਕਰਨ ਵਾਲਾ ਹੈਂ। ਧਰਤੀ ਨੂੰ ਸ਼ਿੰਗਾਰਨ ਵਾਲਾ ਹੈਂ।੧੭੧।

**ਜਗਤੇਸ੍ਵਰ ਹੈਂ ॥ ਪਰਮੇਸ੍ਵਰ ਹੈਂ ॥**
**ਕਲਿ ਕਾਰਨ ਹੈਂ ॥ ਸਰਬ ਉਬਾਰਨ ਹੈਂ ॥੧੭੨॥**

**ਪਦ ਅਰਥ :** ਜਗਤੇਸ੍ਵਰ-ਜਗਤ ਦਾ ਈਸ਼ਵਰ (ਮਾਲਕ) ਹੈਂ। ਪਰਮੇਸ਼੍ਵਰ-ਪਰਮ ਈਸ਼ਵਰ। ਕਲਿ-ਕਲ੍ਹਾ (ਝਗੜੇ) ਪੈਦਾ ਕਰਨ ਵਾਲਾ। ਉਬਾਰਨ-ਬਚਾਉਣ ਵਾਲਾ।

**ਅਰਥ :** (ਤੂੰ) ਜਗਤ ਦਾ ਮਾਲਕ ਹੈਂ। ਵੱਡਾ ਈਸ਼ਵਰ ਹੈਂ। ਝਗੜੇ ਪੈਦਾ ਕਰਨ ਵਾਲਾ ਹੈਂ। ਸਭ ਨੂੰ ਬਚਾਉਣ ਵਾਲਾ ਹੈਂ।੧੭੨।

**ਧ੍ਰਿਤ ਕੇ ਧਰਨ ਹੈਂ ॥ ਜਗ ਕੇ ਕਰਨ ਹੈਂ ॥**
**ਮਨ ਮਾਨਿਯ ਹੈਂ ॥ ਜਗ ਜਾਨਿਯ ਹੈਂ ॥੧੭੩॥**

ਉਚਾਰਨ ਸੇਧ

**ਫੁਟਕਲ :** ਭਾ. ਜਵਾਹਰ ਸਿੰਘ ਕ੍ਰਿਪਾਲ ਸਿੰਘ, ਅੰਮ੍ਰਿਤਸਰ ਵਾਲਿਆਂ ਦੇ ਛਾਪੇ ਹੋਏ ਪੁਰਾਤਨ ਨਿਤਨੇਮ ਦੇ ਗੁਟਕੇ ਵਿਚ 'ਧ੍ਰਿਤ ਧਾਰਨ ਹੈ ॥ ਜਗ ਕਾਰਨ ਹੈਂ॥' ਪਾਠ ਹੈ। ਗਿ. ਲਾਲ ਸਿੰਘ (ਸੰਗਰੂਰ) ਨੇ ਵੀ ਇਹੋ ਰੂਪ ਦਿੱਤਾ ਹੈ। ਕਈ ਪੁਰਾਤਨ ਹਥਲਿਖਤੀ ਦਸਮ ਗ੍ਰੰਥ ਦੀਆਂ ਬੀੜਾਂ ਵਿਚ 'ਧ੍ਰਿਤ ਕੇ ਧ੍ਰਨ ਹੈਂ॥ ਜਗ ਕੇ ਕ੍ਰਨ ਹੈਂ॥' ਪਾਠ ਦਰਜ ਹੈ। ਸੰਤ ਭਿੰਡਰਾਂ ਦੇ ਜੱਥੇ ਪਾਸੋਂ ਪੱਤਾ ਲਗਾ ਹੈ ਕਿ 'ਧ੍ਰਿਤ ਧਾਰਨ ਹੈਂ' ਪਾਠ ਭਸੌੜ ਵਾਲੇ ਵਿਦਵਾਨਾਂ ਨੇ ਪ੍ਰਚਲਤ ਕੀਤਾ ਹੈ। ਸਹੀ ਉਚਾਰਨ-'ਧ੍ਰਿਤ ਕੇ ਧ੍ਰਣ ਹੈਂ॥ ਜਗ ਕੇ ਕ੍ਰਣ ਹੈਂ॥' ਹੈ।

**ਪਦ ਅਰਥ :** ਧ੍ਰਿਤ-ਧਰਤੀ। ਧਰਣ-ਆਸਰਾ, ਮਾਲਕ। ਮਾਨਿਯ-ਮੰਨਣ ਯੋਗ। ਜਾਨਿਯ-ਜਾਣਨ ਯੋਗ।

**ਅਰਥ :** ਧਰਤੀ ਦਾ ਮਾਲਕ ਹੈਂ। ਸਭ ਨੂੰ (ਪੈਦਾ) ਕਰਨ ਵਾਲਾ ਹੈਂ। ਮਨਾਂ ਵਿੱਚ ਮੰਨਣਯੋਗ ਹੈਂ। ਜਗ ਨੂੰ ਜਾਨਣ ਵਾਲਾ ਹੈਂ।੧੭੩।

**ਸਰਬੰ ਭਰ ਹੈਂ ॥ ਸਰਬੰ ਕਰ ਹੈਂ ॥**
**ਸਰਬ ਪਾਸਿਯ ਹੈਂ॥ ਸਰਬ ਨਾਸਿਯ ਹੈਂ ॥੧੭੪॥**

ਉਚਾਰਨ ਸੇਧ

**ਫੁਟਕਲ :** ਪਾਸਿਅ, ਨਾਸਿਅ।

**ਪਦ ਅਰਥ :** ਭਰ-ਭਰਨ (ਪਾਲਣ) ਵਾਲਾ। ਪਾਸਿਯ-ਨਿਕਟ, ਪਾਸ।

**ਅਰਥ :** (ਤੂੰ) ਸਭ ਦਾ ਪੇਟ ਭਰਨ ਵਾਲਾ ਹੈਂ। ਸਭ ਨੂੰ (ਪੈਦਾ) ਕਰਨ ਵਾਲਾ ਹੈਂ। ਸਭ ਦੇ ਪਾਸ (ਨਾਲ) ਹੈਂ। ਸਭ ਨੂੰ ਨਾਸ਼ ਕਰਨ ਵਾਲਾ ਹੈਂ।੧੭੪।

**ਕਰੁਣਾਕਰ ਹੈਂ ॥ ਬਿਸ੍ਵੰਭਰ ਹੈਂ ॥**
**ਸਰਬੇਸ੍ਵਰ ਹੈਂ ॥ ਜਗਤੇਸ੍ਵਰ ਹੈਂ ॥੧੭੫।**

ਉਚਾਰਨ ਸੇਧ

**ਫੁਟਕਲ :** ਬਿਸੁਅੰਭਰ, ਸਰਬੇਸੁਅਰ, ਜਗਤੇਸੁਅਰ।

**ਪਦ ਅਰਥ :** ਕਰੁਣਾਕਰ-ਦਇਆ ਦੀ ਖਾਣ (ਖ਼ਜ਼ਾਨਾ) ਭਾਵ ਦਇਆ ਪੈਦਾ ਕਰਨ ਵਾਲਾ। ਬਿਸ੍ੰਭਰ-ਸਾਰੇ ਸੰਸਾਰ ਨੂੰ ਪਾਲਣ ਵਾਲਾ। ਸਰਬੇਸ੍ਰ-ਸਭ ਦਾ ਮਾਲਕ। ਜਗਤੇਸ੍ਰ-ਜਗਤ ਦਾ ਮਾਲਕ।

**ਅਰਥ :** (ਤੂੰ) ਦਇਆ ਦਾ ਖ਼ਜ਼ਾਨਾ ਹੈਂ। ਸੰਸਾਰ ਨੂੰ ਪਾਲਣ ਵਾਲਾ ਹੈਂ। ਸਭ ਦਾ ਈਸ਼ਵਰ ਹੈਂ। ਜਗਤ ਦਾ ਮਾਲਕ ਹੈਂ।੧੭੫।

**ਬ੍ਰਹਮੰਡਸ ਹੈਂ ॥ ਖਲਖੰਡਸ ਹੈਂ ॥**
**ਪਰ ਤੇ ਪਰ ਹੈਂ ॥ ਕਰੁਣਾਕਰ ਹੈਂ ॥੧੭੬॥**

**ਪਦ ਅਰਥ :** ਬ੍ਰਹਮੰਡਸ-ਬ੍ਰਹਮੰਡ, ਸ੍ਰਿਸ਼ਟੀ ਦਾ ਮਾਲਕ। ਖਲਖੰਡਸ-ਮੂਰਖਾਂ (ਦੁਸ਼ਟਾਂ) ਨੂੰ ਮਾਰਨ ਵਾਲਾ। ਪਰ ਤੇ ਪਰ-ਪਰੇ ਤੋਂ ਪਰੇ। ਕਰੁਣਾਕਰ-ਦਇਆ। ਆਕਰ=ਖਾਣ, ਖ਼ਜ਼ਾਨਾ, ਦਇਆ ਦਾ ਖ਼ਜ਼ਾਨਾ।

**ਅਰਥ :** ਸ੍ਰਿਸ਼ਟੀ ਦਾ ਮਾਲਕ ਹੈਂ। ਮੂਰਖਾਂ (ਦੁਸ਼ਟਾਂ) ਨੂੰ ਮਾਰਨ ਵਾਲਾ ਹੈਂ। ਪਰੇ ਤੋਂ ਪਰੇ ਹੈਂ। ਦਇਆ ਦੀ ਖਾਣ ਹੈਂ।੧੭੬।

**ਅਜਪਾ ਜਪ ਹੈਂ ॥ ਅਥਪਾ ਥਪ ਹੈਂ ॥**
**ਅਕ੍ਰਿਤਾ ਕ੍ਰਿਤ ਹੈਂ ॥ ਅੰਮ੍ਰਿਤਾ ਮ੍ਰਿਤ ਹੈਂ ॥੧੭੭॥**

ਉਚਾਰਨ ਸੇਧ

ਫੁਟਕਲ : 'ਅਕ੍ਰਿਤਾ ਕ੍ਰਿਤ' ਅਤੇ 'ਅਮ੍ਰਿਤਾ ਅਮ੍ਰਿਤ' ਦਾ ਉਚਾਰਨ 'ਅਕਿਰਤਾ ਕਿਰਤ ਅਤੇ ਅਮਿਰਤਾ ਮਿਰਤ' ਕਰਨਾ ਠੀਕ ਨਹੀਂ ਹੈ। ਛੰਦ ਨੰਬਰ ੧੭੮-੧੮੦ ਵਿਚ ਉਪਰੋਕਤ ਰੂਪ ਵਾਲੇ ਸ਼ਬਦ ਦਾ ਉਚਾਰਨ ਵੀ ਚੇਤੰਨ ਹੋ ਕੇ ਕਰਨਾ ਹੈ।

**ਪਦ ਅਰਥ :** ਅਜਪਾ-ਮੰਤਰ ਦੁਆਰਾ ਜਿਸਦਾ ਜਾਪੁ ਨਾ ਕੀਤਾ ਜਾ ਸਕੇ। ਅਥਪਾ-ਥਾਪਣ ਤੋਂ ਰਹਿਤ। ਅਕ੍ਰਿਤਾਕ੍ਰਿਤ-ਨਾ ਕੀਤੇ ਜਾਣ ਵਾਲੇ ਕੰਮ, ਬਨਾਵਟ ਤੋਂ ਰਹਿਤ ਸਰੂਪ। ਅੰਮ੍ਰਿਤਾ-ਜੋਮਰਨ ਵਾਲਾ ਨਹੀਂ। ਮ੍ਰਿਤ-ਮੌਤ, ਮਾਰਨ ਵਾਲਾ।

**ਅਰਥ :** (ਤੂੰ) ਜਪਣ ਤੋਂ ਰਹਿਤ ਜਾਪ ਵਾਲਾ ਹੈਂ। (ਤੂੰ) ਥਾਪਣ ਤੋਂ ਰਹਿਤ ਥਾਪਨਾ ਵਾਲਾ ਹੈਂ। (ਤੂੰ) ਨਾ ਕੀਤੀ ਜਾਣ ਵਾਲੀ (ਕਿਰਤ) ਨੂੰ ਕਰਨ ਵਾਲਾ ਹੈਂ। (ਤੂੰ ਜੋ) ਮਰਦਾ ਨਹੀਂ (ਉਸ ਨੂੰ) ਮੌਤ (ਰੂਪ) ਮਾਰਨ ਵਾਲਾ ਹੈਂ।੧੭੭।

**ਅੰਮ੍ਰਿਤਾ ਮ੍ਰਿਤ ਹੈਂ ॥ ਕਰੁਣਾ ਕ੍ਰਿਤ ਹੈਂ ॥**
**ਅਕ੍ਰਿਤਾ ਕ੍ਰਿਤ ਹੈਂ ॥ ਧਰਣੀ ਧ੍ਰਿਤ ਹੈਂ ॥੧੭੮॥**

**ਪਦ ਅਰਥ :**ਕਰੁਣਾ-ਦਇਆ। ਕ੍ਰਿਤ-ਕਰਨ ਵਾਲਾ। ਧਰਣੀ-ਧਰਤੀ। ਧ੍ਰਿਤ-ਆਸਰਾ।

**ਅਰਥ :** (ਤੂੰ) ਨਾਂਹ ਮਰਨ ਵਾਲੇ (ਜੀਵਾਂ ਲਈ ਵੀ) ਮੌਤ (ਰੂਪ) ਹੈਂ। ਦਇਆ ਦਾ ਕਰਤਾ ਹੈਂ। ਕੰਮ ਤੋਂ ਰਹਿਤ ਕਿਰਤ ਵਾਲਾ ਹੈਂ। ਧਰਤੀ ਦਾ ਆਸਰਾ ਹੈਂ।੧੭੮।

**ਅਮਿਤਸ੍ਵੇਰ ਹੈਂ ॥ ਪਰਮੇਸ੍ਵਰ ਹੈਂ ॥**

**ਅਕ੍ਰਿਤਾ ਕ੍ਰਿਤ ਹੈਂ ॥ ਅਮ੍ਰਿਤਾ ਮ੍ਰਿਤ ਹੈਂ ॥੧੭੯॥**

**ਪਦ ਅਰਥ :** ਅਮਿਤੇਸ੍ਵਰ-ਅਮਿਤ ਈਸ਼ਵਰ। ਪਰਮੇਸ੍ਵਰ-ਪਰਮ ਈਸ਼ਵਰ।

**ਅਰਥ :** ਮਿਤ ਤੋਂ ਰਹਿਤ ਵਾਲਾ ਈਸ਼ਵਰ ਹੈਂ। ਵੱਡਾ ਈਸ਼ਵਰ ਹੈਂ। ਕਿਰਤ ਤੋਂ ਰਹਿਤ ਕਿਤ ਵਾਲਾ ਹੈਂ। (ਤੂੰ) ਨਾਂਹ ਮਰਨ ਵਾਲੇ (ਜੀਵਾਂ ਲਈ ਵੀ) ਮੌਤ (ਰੂਪ) ਹੈਂ।੧੭੯।

**ਅਜਬਾ ਕ੍ਰਿਤ ਹੈਂ ॥ ਅਮ੍ਰਿਤਾਮ੍ਰਿਤ ਹੈਂ ॥**
**ਨਰ ਨਾਇਕ ਹੈਂ ॥ ਖਲ ਘਾਇਕ ਹੈਂ ॥੧੮੦॥**

ਉਚਾਰਨ ਸੇਧ

**ਫੁਟਕਲ :** ਸ਼੍ਰੋਮਣੀ ਕਮੇਟੀ ਵਲੋਂ ਪ੍ਰਕਾਸ਼ਤ ਸੁੰਦਰ ਗੁਟਕੇ ਵਿਚ 'ਅਮ੍ਰਿਤਾ ਅਮ੍ਰਿਤ ਹੈਂ' ਪਾਠ ਹੈ ਜਦੋਂ ਕਿ ਬਾਕੀ ਗੁਟਕਿਆਂ ਵਿਚ 'ਅਮ੍ਰਿਤਾ ਮ੍ਰਿਤ' ਪਾਠ ਹੈ ਅਤੇ ਇਹ ਸ਼ੁੱਧ ਹੈ। ਸੋ, ਸਹੀ ਸਰੂਪ ਨੂੰ ਮੁਖ ਰਖਕੇ ਪਾਠ ਕਰਨਾ ਚਾਹੀਦਾ ਹੈ।

**ਪਦ ਅਰਥ:** ਅਜਬਾਕ੍ਰਿਤ-ਅਸਚਰਜ ਕਿਰਤ। ਨਾਇਕ-ਮਾਲਕ। ਖਲ-ਮੂਰਖ। ਘਾਇਕ-ਨਾਸ਼ ਕਰਨ ਵਾਲਾ।

**ਅਰਥ :** (ਤੂੰ) ਅਸਚਰਜ ਕਿਰਤ ਵਾਲਾ ਹੈਂ। (ਤੂੰ) ਨਾਂਹ ਮਰਨ ਵਾਲੇ (ਜੀਵਾਂ ਲਈ ਵੀ) ਮੌਤ (ਰੂਪ) ਹੈਂ। ਮਨੁੱਖਾਂ ਦਾ ਮਾਲਕ ਹੈਂ। ਮੂਰਖਾਂ ਨੂੰ ਮਾਰਨ ਵਾਲਾ ਹੈਂ।੧੮੦।

**ਬਿਸ੍ੰਭਰ ਹੈਂ ॥ ਕਰੁਣਾਲਯ ਹੈਂ ॥**
**ਨ੍ਰਿਪ ਨਾਇਕ ਹੈਂ ॥ ਸਰਬ ਪਾਇਕ ਹੈਂ ॥੧੮੧॥**

**ਪਦ ਅਰਥ :** ਬਿਸ੍ੰਭਰ-ਵਿਸ਼ਵ ਨੂੰ ਪਾਲਣ ਵਾਲਾ (ਉਚਾਰਨ-ਬਿਸੁਅੰਭਰ)। ਕਰੁਣਾਲਯ-ਦਇਆ ਦਾ ਘਰ। ਨ੍ਰਿਪ-ਰਾਜਿਆਂ ਦਾ ਮਾਲਕ। ਸਰਬ ਪਾਇਕ-ਸਾਰੇ, ਦਾਸ, ਸੇਵਕ।

**ਅਰਥ :** ਸੰਸਾਰ ਨੂੰ ਪਾਲਣ ਵਾਲਾ ਹੈਂ। ਦਇਆ ਦਾ ਘਰ ਹੈਂ। ਰਾਜਿਆਂ ਦਾ ਮਾਲਕ ਹੈਂ। ਸਾਰੇ (ਤੇਰੇ) ਦਾਸ ਹਨ।੧੮੧।

**ਭਵ ਭੰਜਨ ਹੈਂ ॥ ਅਰਿ ਗੰਜਨ ਹੈਂ ॥**
**ਰਿਪ ਤਾਪਨ ਹੈਂ ॥ ਜਪ ਜਾਪਨ ਹੈਂ ॥੧੮੨॥**

**ਪਦ ਅਰਥ :** ਭੰਜਨ-ਜਨਮ ਮਰਨ ਦਾ ਗੇੜਾ ਕਟਣ ਵਾਲਾ। ਅਰਿ-ਵੈਰੀਆਂ ਨੂੰ ਨਾਸ਼ ਕਰਨ ਵਾਲਾ। ਰਿਪ-ਸ਼ਤਰੂ। ਤਾਪਨ-ਤਪਾਉਣ ਵਾਲਾ। ਜਾਪਨ-ਜਪਾਉਣ ਵਾਲਾ।

**ਅਰਥ :** (ਤੂੰ) ਡਰ ਨੂੰ ਮੁਕਾਉਣ ਵਾਲਾ ਹੈਂ। ਵੈਰੀਆਂ ਨੂੰ ਨਾਸ਼ ਕਰਨ ਵਾਲਾ ਹੈਂ। ਸ਼ਤਰੂਆਂ ਨੂੰ ਤਪਾਉਣ ਵਾਲਾ ਹੈਂ। ਜਪ ਦੇ ਜਪਾਉਣ ਵਾਲਾ ਹੈਂ।੧੮੨।

**ਅਕਲੰ ਕ੍ਰਿਤ ਹੈਂ ॥ ਸਰਬਾ ਕ੍ਰਿਤ ਹੈਂ ॥**
**ਕਰਤਾ ਕਰ ਹੈਂ ॥ ਹਰਤਾ ਹਰਿ ਹੈਂ ॥੧੮੩॥**

ਪਦ ਅਰਥ : ਅਕਲੰ-ਕਲਾ ਤੋਂ ਰਹਿਤ। ਸਰਬਾਕ੍ਰਿਤ-ਸਭ ਨੂੰ ਰਚਣ ਵਾਲਾ। ਹਰਤਾ-ਨਾਸ਼ ਕਰਨ ਵਾਲਾ।

ਅਰਥ : ਕਲਾ ਤੋਂ ਪਰੇ ਕੰਮਾਂ ਵਾਲਾ ਹੈਂ। ਸਭ ਨੂੰ ਰਚਣ ਵਾਲਾ ਹੈਂ। (ਪੈਦਾ) ਕਰਨ ਵਾਲਾ ਕਰਤਾ ਹੈਂ। ਨਾਸ਼ ਕਰਨ ਵਾਲਾ ਹਰੀ ਹੈਂ।੧੯੩।

**ਪਰਮਾਤਮ ਹੈਂ ॥ ਸਰਬਾਤਮ ਹੈਂ ॥**
**ਆਤਮ ਬਸ ਹੈਂ ॥ ਜਸ ਕੇ ਜਸ ਹੈਂ ॥੧੯੪॥**

ਪਦ ਅਰਥ : ਬਸ-ਵਸਦਾ। ਜਸ-ਜਿਹੋ ਜਿਹਾ ਹੈਂ (ਉਹੋ ਜਿਹਾ ਹੀ ਹੈਂ)।

ਅਰਥ: (ਤੂੰ) ਮਹਾਨ ਆਤਮਾ ਹੈਂ। ਸਭ ਦੀ ਆਤਮਾ ਹੈਂ। (ਤੂੰ) ਆਤਮਾ ਵਿੱਚ ਵਸਦਾ ਹੈਂ। ਜਿਹੋ ਜਿਹਾ ਹੈਂ (ਤੂੰ) ਉਹੋ ਜਿਹਾ ਹੀ ਹੈਂ।੧੯੪।

## ਭੁਜੰਗ ਪ੍ਰਯਾਤ ਛੰਦ ॥

**ਨਮੋ ਸੂਰਜ ਸੂਰਜੇ, ਨਮੋ ਚੰਦ੍ਰ ਚੰਦ੍ਰੇ ॥**
**ਨਮੋ ਰਾਜ ਰਾਜੇ, ਨਮੋ ਇੰਦ੍ਰ ਇੰਦ੍ਰੇ ॥**
**ਨਮੋ ਅੰਧਕਾਰੇ, ਨਮੋ ਤੇਜ ਤੇਜੇ ॥**
**ਨਮੋ ਬ੍ਰਿੰਦ ਬ੍ਰਿੰਦੇ, ਨਮੋ ਬੀਜ ਬੀਜੇ ॥੧੯੫॥**

ਪਦ ਅਰਥ : ਸੂਰਜੇ-ਸੂਰਜਾਂ ਦੇ ਸੂਰਜ ਨੂੰ। ਅੰਧਕਾਰੇ-ਹਨੇਰਾ ਕਰਨ ਵਾਲੇ ਨੂੰ। ਤੇਜੇ-ਪ੍ਰਕਾਸ਼ਕ। ਬ੍ਰਿੰਦੇ-ਬਹੁਤ ਵੱਡੇ ਤੋਂ ਵੱਡਾ।

ਅਰਥ : (ਤੈਨੂੰ) ਨਮਸਕਾਰ ਹੈ, (ਤੂੰ) ਸੂਰਜਾਂ ਦਾ ਸੂਰਜ (ਪ੍ਰਕਾਸ਼ਮਾਨ) ਅਤੇ ਚੰਦਰਮਾਂ ਦਾ ਚੰਦਰਮਾ (ਭਾਵ ਸੁੰਦਰ ਤੇ ਸ਼ੀਤਲ) ਹੈਂ। (ਤੈਨੂੰ) ਨਮਸਕਾਰ ਹੈ, (ਤੂੰ) ਰਾਜਿਆਂ ਦਾ ਰਾਜਾ ਅਤੇ ਇੰਦਰਾਂ ਦਾ (ਸ਼੍ਰੋਮਣੀ) ਇੰਦਰ ਹੈਂ। (ਤੈਨੂੰ) ਨਮਸਕਾਰ ਹੈ, (ਤੂੰ) ਹਨੇਰਾ ਕਰਨ ਵਾਲਾ ਹੈਂ ਅਤੇ ਪ੍ਰਕਾਸ਼ਾਂ ਦਾ (ਮਹਾਨ) ਪ੍ਰਕਾਸ਼ਕ ਹੈਂ। (ਤੈਨੂੰ) ਨਮਸਕਾਰ ਹੈ (ਕਿ ਤੂੰ) ਬਹੁਤ ਤੋਂ ਬਹੁਤ (ਵਿਸਥਾਰ ਵਾਲਾ) ਹੈਂ (ਅਤੇ) ਬੀਜਾਂ ਦਾ ਬੀਜ (ਭਾਵ ਸੂਖਮ ਰੂਪ ਵਾਲਾ) ਹੈਂ।੧੯੫।

**ਨਮੋ ਰਾਜਸੰ ਤਾਮਸੰ ਸਾਤ* ਰੂਪੇ ॥**
**ਨਮੋ ਪਰਮ ਤਤੰ, ਅਤਤੰ ਸਰੂਪੇ ॥**
**ਨਮੋ ਜੋਗ ਜੋਗੇ, ਨਮੋ ਗਿਆਨ ਗਿਆਨੇ ॥**
**ਨਮੋ ਮੰਤ੍ਰ ਮੰਤ੍ਰੇ, ਨਮੋ ਧਿਆਨ ਧਿਆਨੇ ॥੧੯੬॥**

ਉਚਾਰਨ ਸੇਧ

ਫੁਟਕਲ : ਬਹੁਤ ਗੁਟਕਿਆਂ ਵਿਚ 'ਨਮੋ ਰਾਜਸੰ ਤਾਮਸੰ ਸਾਂਤ ਰੂਪੇ' ਪਾਠ ਹੈ। ਪਰ

---

*ਲਗਪਗ ਸਾਰੇ ਗੁਟਕਿਆਂ ਵਿੱਚ 'ਸਾਂਤ' ਰੂਪ ਦਰਜ ਹੈ ਜੋ ਕਿ ਅਸ਼ੁੱਧ ਹੈ ਕਿਉਂਕਿ ਇਹ 'ਸਤੋ ਗੁਣ' ਦਾ ਲਖਾਇਕ ਹੈ।

ਪੰਗਤੀ ਦੇ ਭਾਵ ਅਨੁਸਾਰ 'ਨਮੋ ਰਾਜਸੰ ਤਾਮਸੰ ਸਾਤ ਰੂਪੇ' ਸਰੂਪ ਹੀ ਸ਼ੁੱਧ ਹੈ ਕਿਉਂਕਿ ਇਥੇ ਪਰਮਾਤਮਾ ਨੂੰ ਰਜੋ, ਤਮੋ, ਸਤੋ ਰੂਪ ਵਾਲਾ ਦਸ ਕੇ ਨਮਸਕਾਰ ਕੀਤੀ ਹੈ।
ਕਈ ਗੁਟਕਿਆਂ ਵਿਚ 'ਨਮੋ ਪਰਮ ਤੰਤੰ ਅਤੰਤੰ ਸਰੂਪੇ' ਪਾਠ ਦਰਜ ਹੈ ਪਰ ਸਹੀ ਪਾਠ 'ਨਮੋ ਪਰਮ ਤਤੰ ਅਤਤੰ ਸਰੂਪੇ' ਹੈ।

**ਪਦ ਅਰਥ :** ਰਾਜਸੰ-ਰਜੋ ਗੁਣ ਵਾਲਾ। ਤਾਮਸੰ-ਤਮੋ ਗੁਣ ਵਾਲਾ। ਸਾਤ-ਸਤੋ ਗੁਣ ਵਾਲਾ। ਤਤੰ-ਪਰਮਾਤਮਾ। ਅਤਤੰ-ਤੱਤਾਂ ਤੋਂ ਰਹਿਤ। ਜੋਗ-ਜੋਗਾਂ ਵਿੱਚ ਮਹਾਂ ਜੋਗ ਵਾਲੇ ਨੂੰ।

**ਅਰਥ :** (ਤੈਨੂੰ) ਨਮਸਕਾਰ ਹੈ, (ਤੂੰ) ਰਜੋ, ਤਮੋ, ਸਤੋ ਗੁਣਾਂ ਦੇ ਰੂਪ ਵਾਲਾ ਹੈਂ। (ਤੈਨੂੰ) ਨਮਸਕਾਰ ਹੈ, (ਤੂੰ) ਤੱਤਾਂ ਦੇ ਪਰਮ ਤੱਤ ਵਾਲਾ ਅਤੇ ਤੱਤਾਂ ਤੋਂ ਰਹਿਤ ਸਰੂਪ ਵਾਲਾ ਹੈਂ। (ਤੈਨੂੰ) ਨਮਸਕਾਰ ਹੈ, (ਤੂੰ) ਜੋਗਾਂ ਦੇ (ਮਹਾਨ) ਜੋਗ ਵਾਲਾ ਹੈਂ ਅਤੇ ਗਿਆਨਾਂ ਦੇ ਗਿਆਨ (ਮਹਾਂ) ਗਿਆਨ ਵਾਲਾ ਹੈਂ। (ਤੈਨੂੰ) ਨਮਸਕਾਰ ਹੈਂ, (ਤੂੰ) ਮੰਤ੍ਰਾਂ ਦਾ ਮੰਤ੍ਰ (ਮਹਾਂ) ਮੰਤਰ ਹੈਂ ਅਤੇ ਧਿਆਨਾਂ ਵਿੱਚ (ਮਹਾਨ) ਧਿਆਨ ਵਾਲਾ ਹੈਂ।੧੯੬।

**ਨਮੋ ਜੁਧ ਜੁਧੇ, ਨਮੋ ਗਿਆਨ ਗਿਆਨੇ ॥**
**ਨਮੋ ਭੋਜ ਭੋਜੇ, ਨਮੋ ਪਾਨ ਪਾਨੇ ॥**
**ਨਮੋ ਕਲਹ ਕਰਤਾ, ਨਮੋ ਸਾਂਤਿ ਰੂਪੇ ॥**
**ਨਮੋ ਇੰਦ੍ਰ ਇੰਦ੍ਰੇ, ਅਨਾਦੰ ਬਿਭੂਤੇ ॥੧੯੭॥**

**ਪਦ ਅਰਥ :** ਭੋਜੇ-ਭੋਜਨਾਂ ਵਿਚ ਭੋਜਨ, ਰੱਸਾਂ ਦੇ ਰੱਸ ਨੂੰ। ਪਾਨੇ-ਪਾਣੀ ਵਿੱਚ ਪਾਣੀ। ਕਲਹ-ਝਗੜਾ, ਜੰਗ ਕਰਨ ਵਾਲੇ ਨੂੰ । ਅਨਾਦੰ-ਮੁੱਢ ਤੋਂ ਰਹਿਤ। ਬਿਭੂਤੇ- ਤੱਤਾਂ ਤੋਂ ਰਹਿਤ।

**ਅਰਥ :** (ਤੈਨੂੰ) ਨਮਸਕਾਰ ਹੈ (ਤੂੰ) ਜੁੱਧਾਂ ਵਿਚ (ਸ੍ਰੇਸ਼ਟ) ਜੁੱਧ ਰੂਪ ਵਾਲਾ ਹੈਂ। (ਤੈਨੂੰ) ਨਮਸਕਾਰ ਹੈ (ਤੂੰ) ਗਿਆਨ ਵਿੱਚ (ਬ੍ਰਹਮ) ਗਿਆਨ ਰੂਪ ਵਾਲਾ ਹੈਂ। (ਤੈਨੂੰ) ਨਮਸਕਾਰ ਹੈ, (ਤੂੰ) ਭੋਜਨਾਂ ਵਿੱਚ (ਪਰਮ) ਭੋਜਣ ਭੁੰਚਣ ਵਾਲਾ ਹੈਂ ਅਤੇ ਪੀਣ ਜੋਗ (ਪਦਾਰਥਾਂ ਵਿਚ) ਅੰਮ੍ਰਿਤ-ਰੱਸ ਪੀਣ ਵਾਲਾ ਹੈਂ। (ਤੈਨੂੰ) ਨਮਸਕਾਰ ਹੈ, (ਤੂੰ) ਇੰਦਰ ਰਾਜਿਆਂ ਵਰਗੇ ਮਹਾਨ ਇੰਦ੍ਰ (ਪੈਦਾ ਕਰਨ ਵਾਲਾ ਹੈਂ), ਆਦਿ ਤੋਂ ਰਹਿਤ, ਅਨਾਦ ਐਸ਼ਵਰਜ ਵਾਲਾ ਹੈਂ।੧੯੭।

**ਕਲੰਕਾਰ ਰੂਪੇ, ਅਲੰਕਾਰ ਅਲੰਕੇ ॥**
**ਨਮੋ ਆਸ ਆਸੇ, ਨਮੋ ਬਾਂਕ ਬੰਕੇ ॥**
**ਅਭੰਗੀ ਸਰੂਪੇ, ਅਨੰਗੀ ਅਨਾਮੇ ॥**
**ਤ੍ਰਿਭੰਗੀ ਤ੍ਰਿਕਾਲੇ, ਅਨੰਗੀ ਅਕਾਮੇ ॥੧੯੮॥**

ਉਚਾਰਨ ਸੇਧ

ਫੁਟਕਲ : ਤ੍ਰਿਅ ਭੰਗੀ, ਤ੍ਰਿਅ ਕਾਲੇ।

ਪਦ ਅਰਥ : ਕਲੰਕਾਰ-ਕਲੰਕ+ਆਰ, ਕਲੰਕ ਦੇ (ਕਰਨ) ਵਾਲਾ ਕਲੰਕੀ ਸਰੂਪ। ਅਲੰਕਾਰ ਅਲੰਕੇ-ਗਹਿਣਿਆਂ ਦਾ ਗਹਿਣਾ, ਭਾਵ ਸੁੰਦਰ ਰੂਪ। ਆਸ ਆਸੇ-ਆਸਾਂ ਵਿੱਚ ਆਸ ਰੂਪ। ਬਾਂਕ ਬੰਕੇ-ਸੋਹਣਿਆਂ ਦੇ ਸੋਹਣੇ। ਅਭੰਗੀ-ਅਟੁੱਟ ਸਰੂਪ। ਅਨੰਗੀ-ਅੰਗਾਂ ਤੋਂ ਰਹਿਤ। ਅਨਾਮੇ-ਨਾਮ ਰਹਿਤ। ਤ੍ਰਿਭੰਗੀ-ਤਿੰਨਾਂ (ਲੋਕਾਂ ਦਾ) ਨਾਸ਼ ਕਰਨ ਵਾਲਾ। ਤ੍ਰਿਕਾਲੇ-ਤਿੰਨਾਂ ਸਮਿਆਂ ਵਿੱਚ।

ਅਰਥ : (ਹੇ ਪ੍ਰਭੂ ! ਵਿਆਪਕ ਰੂਪ ਵਿਚ ਤੂੰ ਕਿਤੇ) ਕਲੰਕੀ ਸਰੂਪ (ਕਰਨ) ਵਾਲਾ, (ਕਿਤੇ) ਗਹਿਣਿਆਂ ਨੂੰ ਘੜਨ ਵਾਲਾ (ਭਾਵ ਸੁੰਦਰਤਾ ਦਾ ਸਰੂਪ) ਹੈਂ। (ਤੈਨੂੰ) ਨਮਸਕਾਰ ਹੈ। (ਤੂੰ) ਆਸਾਂ ਵਿੱਚ ਆਸ ਰੂਪ ਹੈਂ, (ਤੂੰ) ਸੋਹਣਿਆਂ ਦਾ ਸੋਹਣਾ ਹੈਂ। (ਤੂੰ) ਨਾਸ਼ ਤੋਂ ਰਹਿਤ ਸਰੂਪ ਵਾਲਾ ਹੈਂ। (ਤੂੰ) ਅੰਗਾਂ ਤੋਂ ਰਹਿਤ, (ਵਿਸ਼ੇਸ਼) ਨਾਮ ਤੋਂ ਰਹਿਤ ਹੈਂ। (ਤੂੰ) ਤਿੰਨਾਂ ਲੋਕਾਂ ਦਾ ਤਿੰਨਾਂ ਸਮਿਆਂ ਵਿੱਚ ਨਾਸ਼ ਕਰਨ ਵਾਲਾ ਹੈਂ, (ਤੂੰ) ਅੰਗਾਂ ਤੋਂ ਰਹਿਤ ਅਤੇ ਕਾਮਨਾ ਤੋਂ ਰਹਿਤ ਹੈਂ।੧੮੮।

## *ਏਕ ਅੱਛਰੀ ਛੰਦ ॥

### ਅਜੈ ॥ ਅਲੈ ॥ ਅਭੈ ॥ ਅਬੈ ॥੧੮੯॥

ਪਦ ਅਰਥ : ਅਜੈ-ਨਾ ਜਿੱਤਿਆ ਜਾਣ ਵਾਲਾ। ਅਲੈ--ਲੈਅ ਰਹਿਤ (ਭਾਵ ਨਾਸ਼ ਰਹਿਤ)। ਅਭੈ-ਡਰ ਤੋਂ ਰਹਿਤ। ਅਬੈ-ਵਿਕਾਰਾਂ ਤੋਂ ਰਹਿਤ।

ਅਰਥ : (ਵਾਹਿਗੁਰੂ) ਅਜਿੱਤ ਹੈ। ਨਾਸ਼ ਹੋਣ ਤੋਂ ਰਹਿਤ ਹੈ। ਡਰ ਤੋਂ ਰਹਿਤ ਹੈ। ਵਿਕਾਰਾਂ ਤੋਂ ਰਹਿਤ ਹੈ।੧੮੯।

### ਅਭੂਅ॥ ਅਜੂਅ॥ ਅਨਾਸ॥ ਅਕਾਸ ॥੧੯੦॥

ਪਦ ਅਰਥ : ਅਭੂਅ-ਤੱਤਾਂ ਤੋਂ ਰਹਿਤ। ਅਜੂਅ-ਜਨਮ ਤੋਂ ਰਹਿਤ। ਅਕਾਸ-ਪਸਰਿਆ ਹੋਇਆ ਸਰੂਪ।

ਅਰਥ : ਤੱਤਾਂ ਤੋਂ ਰਹਿਤ ਹੈ। ਜਨਮ ਤੋਂ ਰਹਿਤ ਹੈ। ਨਾਸ ਤੋਂ ਰਹਿਤ ਹੈ ਅਕਾਸ਼(ਵਾਂਗ ਸਾਰੇ ਪਾਸੇ ਪਸਰਿਆ ਹੋਇਆ ਹੈ)।੧੯੦।

### ਅਗੰਜ ॥ ਅਭੰਜ ॥ ਅਲਖ ॥ ਅਭਖ ॥੧੯੧॥

ਅਰਥ : ਟੁੱਟਣ ਤੋਂ ਰਹਿਤ ਹੈ। ਨਾਸ਼ ਤੋਂ ਰਹਿਤ ਹੈ। ਲਖਣ ਤੋਂ ਰਹਿਤ ਹੈ। ਭਖਣ (ਖਾਧੇ ਜਾਣ) ਤੋਂ ਰਹਿਤ ਹੈ।੧੯੧।

### ਅਕਾਲ॥ ਦਿਆਲ ॥ ਅਲੇਖ ॥ ਅਭੇਖ॥੧੯੨॥

ਅਰਥ : ਮੌਤ ਤੋਂ ਰਹਿਤ ਹੈ। ਦਇਆ ਦਾ ਘਰ ਹੈ। ਲੇਖ ਤੋਂ ਰਹਿਤ ਹੈ। ਭੇਖ ਤੋਂ ਰਹਿਤ ਹੈ।੧੯੨।

---

*ਇਹ ਛੰਦ ਪੰਜ ਪ੍ਰਕਾਰ ਦਾ ਹੈ। ਇਥੇ ਤਿੰਨ ਪ੍ਰਕਾਰ ਦੀ ਵਰਤੋਂ ਕੀਤੀ ਗਈ ਹੈ:-
ਚਾਰ ਚਰਣ- 1. ਪ੍ਰਤੀ ਚਰਣ ਤਿੰਨ ਮਾਤ੍ਰਾ ਇਕ ਲਘੁ ਇਕ ਗੁਰੂ 2. ਪ੍ਰਤੀ ਚਰਣ ਇਕ ਜਗਣ I S I 3. ਪ੍ਰਤੀ ਚਰਣ ਇਕ ਯਗਣ I I S

### ਅਨਾਮ ॥ ਅਕਾਮ ॥ ਅਗਾਹ ॥ ਅਢਾਹ ॥੧੯੩॥

**ਅਰਥ :** (ਉਹ ਵਾਹਿਗੁਰੂ) ਨਾਮ ਰਹਿਤ (ਹੈ)। (ਉਹ) ਕਾਮਨਾ ਰਹਿਤ (ਹੈ)। (ਉਹ) ਅਥਾਹ(ਹੈ)। (ਉਹ) ਢਹਿਣ (ਡਿਗਣ) ਰਹਿਤ(ਹੈ)।੧੯੩।

### ਅਨਾਥੇ ॥ ਪ੍ਰਮਾਥੇ ॥ ਅਜੋਨੀ ॥ ਅਮੋਨੀ ॥੧੯੪॥

**ਪਦ ਅਰਥ :** ਅਨਾਥੇ-ਖ਼ਸਮ (ਮਾਲਕ) ਤੋਂ ਰਹਿਤ। ਪ੍ਰਮਾਥੇ-ਚੰਗੀ ਤਰ੍ਹਾਂ ਮਥਣ (ਨਾਸ਼) ਕਰਨ ਵਾਲਾ। ਅਮੋਨੀ-ਮੋਨਧਾਰੀ ਨਹੀਂ।

**ਅਰਥ :** (ਵਾਹਿਗੁਰੂ) ਮਾਲਕ ਤੋਂ ਰਹਿਤ ਹੈ। (ਸਭ ਨੂੰ) ਚੰਗੀ ਤਰ੍ਹਾਂ ਨਾਸ਼ ਕਰਨ ਵਾਲਾ ਹੈ। ਜੂਨਾਂ ਤੋਂ ਰਹਿਤ ਹੈ। ਮੋਨ ਧਾਰੀ ਨਹੀਂ ਹੈ।੧੯੪।

### *ਨਰਾਗੇ ॥ ਨਰੰਗੇ ॥ ਨਰੂਪੇ ॥ ਨਰੇਖੇ ॥੧੯੫॥

**ਪਦ ਅਰਥ :** ਰਾਗੇ-ਮੋਹ। ਰੇਖੇ-ਚਿੰਨ੍ਹ।

**ਅਰਥ :** (ਉਸ ਵਾਹਿਗੁਰੂ ਨੂੰ) ਨਾਹ ਮੋਹ ਹੈ। ਨਾ (ਉਸ ਦਾ ਕੋਈ ਵਿਸ਼ੇਸ਼) ਰੰਗ ਹੈ। ਨਾ (ਉਸ ਦਾ ਕੋਈ ਵਿਸ਼ੇਸ਼) ਰੂਪ ਹੈ, ਨਾ (ਉਸ ਦੀ ਖ਼ਾਸ) ਰੇਖਾ (ਬਿੰਦ) ਹੈ।੧੯੫।

### ਅਕਰਮੰ ॥ ਅਭਰਮੰ ॥ ਅਗੰਜੇ ॥ ਅਲੇਖੇ ॥੧੯੬॥

**ਅਰਥ :** (ਉਹ ਵਾਹਿਗੁਰੂ) ਕਰਮਾਂ ਤੋਂ ਰਹਿਤ ਹੈ। ਭਰਮਾਂ ਤੋਂ ਰਹਿਤ ਹੈ। ਨਾਸ਼ ਤੋਂ ਰਹਿਤ ਹੈ। ਲੇਖੇ ਤੋਂ ਪਰੇ ਹੈ।੧੯੬।

## ਭੁਜੰਗ ਪ੍ਰਯਾਤ ਛੰਦ ॥

### ਨਮਸਤੁਲ ਪ੍ਰਣਾਮੇ, ਸਮਸਤੁਲ ਪ੍ਰਣਾਸੇ ॥
### ਅਗੰਜੁਲ ਅਨਾਮੇ, ਸਮਸਤੁਲ ਨਿਵਾਸੇ ॥
### ਨ੍ਰਿਕਾਮੰ ਬਿਭੂਤੇ, ਸਮਸਤੁਲ ਸਰੂਪੇ ॥
### ਕੁਕਰਮੰ ਪ੍ਰਣਾਸੀ, ਸੁਧਰਮੰ ਬਿਭੂਤੇ ॥੧੯੭॥

ਉਚਾਰਨ ਸੇਧ

**ਫੁਟਕਲ :** 'ਨ੍ਰਿਕਾਮੰ' ਦਾ ਸ਼ੁੱਧ ਉਚਾਰਨ 'ਨ੍ਰਿਅ ਕਾਮੰ' ਹੈ।

**ਪਦ ਅਰਥ :** ਨਮਸਤੁਲ-ਨਮਸਕਾਰ ਯੋਗ। ਸਮਸਤੁਲ-ਸਭ ਨੂੰ। ਪ੍ਰਣਾਸੇ-ਨਾਸ਼ ਕਰਨ ਵਾਲਾ। ਅਗੰਜੁਲ-ਟੁੱਟਣ ਤੋਂ ਰਹਿਤ। ਨ੍ਰਿਕਾਮੰ-ਕਾਮਨਾ ਤੋਂ ਰਹਿਤ। ਬਿਭੂਤੇ-ਬਿਭੂਤੀ (ਸੰਪਦਾ) ਵਾਲਾ। ਕੁਕਰਮੰ-ਮੰਦੇ ਕਰਮਾਂ ਦਾ। ਪ੍ਰਣਾਸੀ-ਨਾਸ਼ ਕਰਨ ਵਾਲਾ। ਸੁਧਰਮੰ-ਚੰਗੇ (ਸ੍ਰੇਸ਼ਟ) ਧਰਮ ਵਾਲਾ।

**ਅਰਥ :** ਸਭ ਦਾ ਨਾਸ਼ ਕਰਨ ਵਾਲੇ ਨਮਸਕਾਰ ਕਰਨ ਯੋਗ (ਪ੍ਰਭੂ) ਨੂੰ (ਮੇਰਾ) ਪ੍ਰਣਾਮ ਹੈ। (ਉਹ) ਟੁੱਟਣ ਤੋਂ ਰਹਿਤ, ਨਾਮ ਤੋਂ ਰਹਿਤ (ਅਤੇ)

---

*'ਏਕ ਅੱਛਰੀ ਛੰਦ' ਸਰੂਪ ਮੁਖ ਰਖਦੇ ਹੋਏ 'ਨ' ਵਖਰੇ ਉਚਾਰਨਾ ਠੀਕ ਨਹੀਂ ਜਾਪਦਾ।

ਸਾਰਿਆਂ ਵਿੱਚ ਨਿਵਾਸ (ਰਖਣ ਵਾਲਾ) ਹੈ। (ਉਹ) ਕਾਮਨਾ ਤੋਂ ਰਹਿਤ (ਮੁਕਤ ਕਰਨ ਵਾਲੀ) ਸੰਪਦਾ ਵਾਲਾ ਹੈ, ਸਭ ਦਾ ਸਰੂਪ ਹੈ। (ਉਹ) ਖੋਟੇ ਕਰਮਾਂ ਨੂੰ ਨਾਸ਼ ਕਰਨ ਵਾਲਾ ਹੈ, ਸ੍ਰੇਸ਼ਟ ਧਰਮਾਂ ਦੀ ਸੰਪਦਾ (ਦੇਣ ਵਾਲਾ) ਹੈ।੧੯੭।

**ਸਦਾ ਸਚਦਾਨੰਦ, ਸਤ੍ਰੰ ਪ੍ਰਣਾਸੀ ॥**
**ਕਰੀਮੁਲ ਕੁਨਿੰਦਾ, ਸਮਸਤੁਲ ਨਿਵਾਸੀ ॥**
**ਅਜਾਇਬ ਬਿਭੂਤੇ, ਗਜਾਇਬ ਗ਼ਨੀਮੇ ॥**
**ਹਰੀਅੰ ਕਰੀਅੰ, ਕਰੀਮੁਲ ਰਹੀਮੇ ॥੧੯੮॥**

ਉਚਾਰਨ ਸੇਧ

**ਫੁਟਕਲ :** (1) 'ਸਚਦਾਨੰਦ' ਜੁੜਵਾਂ ਸਰੂਪ ਹੈ ਜਿਸ ਦੇ ਅਰਥ-ਸਤ, ਚਿਤ, ਅਨੰਦ, ਹਨ। ਇਸ ਨੂੰ 'ਸਚ ਦਾ ਨੰਦ' ਪਦ ਛੇਦ ਕਰਨਾ ਠੀਕ ਨਹੀਂ ਹੈ।
(2) 'ਗਜਾਇਬ ਗਨੀਮੇ' ਦੋਵੇਂ ਅਰਬੀ ਭਾਸ਼ਾ ਦੇ ਸ਼ਬਦ ਹਨ। ਇਸ ਲਈ ਇਨ੍ਹਾਂ ਦਾ ਉਚਾਰਨ 'ਗ਼ਜ਼ਾਇਬ ਗ਼ਨੀਮੇ' ਕਰਨਾ ਉਚਿਤ ਹੈ ਜਿਵੇਂ ਕਿ ਛੰਦ ਦੀ 168(4) ਵਿਚ 'ਆਜਿਜ' ਦਾ ਉਚਾਰਨ 'ਆਜਿਜ਼' ਕੀਤਾ ਜਾਂਦਾ ਹੈ।

**ਪਦ ਅਰਥ :** ਸਚਿਦਾਨੰਦ-ਸਤ ਚਿਤ ਅਨੰਦ। ਸਤ੍ਰੰ-ਸ਼ਤਰੂ। ਪ੍ਰਣਾਸੀ-ਨਾਸ਼ ਕਰਨ ਵਾਲਾ। ਕਰੀਮੁਲ-ਬਖ਼ਸ਼ਿਸ਼ ਕਰਨ ਵਾਲਾ। ਅਜਾਇਬ-ਅਸਚਰਜ। ਗਜਾਇਬ-ਗਜ਼ਬ (ਕਹਿਰ) ਕਰਨ ਵਾਲਾ। ਗਨੀਮੇ-ਵੈਰੀਆਂ ਨੂੰ। ਹਰੀਅੰ-ਨਾਸ਼ ਕਰਨ ਵਾਲਾ। ਕਰੀਅੰ-(ਪੈਦਾ) ਕਰਨ ਵਾਲਾ। ਕਰੀਮੁਲ-ਕਿਰਪਾਲੂ। ਰਹੀਮੇ-ਦਿਆਲੂ।

**ਅਰਥ :** (ਉਹ) ਸਦਾ ਸਤ ਚਿਤ ਅਤੇ ਅਨੰਦ ਸਰੂਪ ਹੈ, ਸ਼ਤਰੂਆਂ ਦਾ ਨਾਸ਼ ਕਰਨ ਵਾਲਾ ਹੈ। ਬਖ਼ਸ਼ਿਸ਼ ਕਰਨ ਵਾਲਾ ਹੈ ਸਾਰਿਆਂ ਵਿੱਚ ਨਿਵਾਸ ਕਰਦਾ ਹੈ। (ਉਸ ਦੀ) ਅਸਚਰਜ ਸੰਪਦਾ ਹੈ, ਵੈਰੀਆਂ ਤੇ ਕਹਿਰ (ਨਾਜ਼ਲ) ਕਰਨ ਵਾਲਾ ਹੈ। (ਉਹ) ਨਾਸ਼ ਕਰਨ ਵਾਲਾ ਹੈ, (ਪੈਦਾ) ਕਰਨ ਵਾਲਾ ਹੈ, ਕਿਰਪਾਲੂ ਤੇ ਦਿਆਲੂ ਹੈ।੧੯੮।

**ਚੱਤ੍ਰ ਚੱਕ੍ਰ ਵਰਤੀ, ਚੱਤ੍ਰ ਚੱਕ੍ਰ ਭੁਗਤੇ ॥**
**ਸੁਯੰਭਵ, ਸੁਭੰ, ਸਰਬਦਾ ਸਰਬ ਜੁਗਤੇ ॥**
**ਦੁਕਾਲੰ ਪ੍ਰਣਾਸੀ, ਦਇਆਲੰ ਸਰੂਪੇ ॥**
**ਸਦਾ ਅੰਗ ਸੰਗੇ, ਅਭੰਗੰ ਬਿਭੂਤੇ ॥੧੯੯॥**

ਉਚਾਰਨ ਸੇਧ

**ਫੁਟਕਲ :** (1)- ਕਈ ਲਿਖਾਰੀਆਂ ਨੇ ਚੱਤ੍ਰ, ਚਤ੍ਰ ਅਤੇ ਚਤੁਰ ਵਖੋ ਵਖਰੇ ਸਰੂਪ ਲਿਖੇ ਹਨ। ਗੁਰਬਾਣੀ ਵਿਚ ਸ਼ੁੱਧ ਸਰੂਪ 'ਚਤੁਰ' ਹੈ-"ਚਤੁਰ ਦਿਸਾ ਕੀਨੋ ਬਲ ਅਪਨਾ" ਹੈ। ਹਾਂ, ਛੰਦ ਦੀ ਚਾਲ ਨੂੰ ਮੁਖ ਰਖੀਏ ਤਾਂ 'ਚੱਤ੍ਰ' ਸਰੂਪ ਠੀਕ ਹੈ ਕਿਉਂਕਿ 'ਦਸਮ ਗ੍ਰੰਥ' ਵਿਚ ਇਸ ਸਰੂਪ ਦੀ ਬਹੁਤ ਵਰਤੋਂ ਹੈ।

(2)- 'ਦਇਆ' ਤੋਂ 'ਦਇਆਲੇ' ਸਰੂਪ ਬਣਦਾ ਹੈ, 'ਦਿਆ' ਕੋਈ ਰੂਪ ਨਹੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਇਆ ਤੇ ਦਇਆਲ ਸਰੂਪ ਹੀ ਵਰਤੇ ਗਏ ਹਨ। ਭਾਈ ਵੀਰ ਸਿੰਘ ਜੀ ਨੇ 'ਜਾਪੁ' ਸਾਹਿਬ ਸਟੀਕ ਵਿਚ 'ਦਇਆਲੰ' ਰੂਪ ਹੀ ਅੰਕਿਤ ਕੀਤਾ ਹੈ। ਦਸਮ ਗ੍ਰੰਥ ਦੇ ਲਿਖਾਰੀਆਂ ਨੇ ਸ਼ਬਦ ਸਰੂਪਾਂ ਦੀ ਸ਼ੁੱਧੀ ਵਲ ਬਹੁਤ ਹੀ ਘਟ ਧਿਆਨ ਦਿੱਤਾ ਹੈ। ਅਸਲ ਵਿਚ ਗੁਰਬਾਣੀ ਲਗਮਾਤਰੀ ਨੇਮਾਂ ਵਾਲੀ ਜਾਣਕਾਰੀ ਦੀ ਘਾਟ ਕਾਰਨ ਹੀ ਅਸ਼ੁੱਧ ਸਰੂਪ ਹੋਂਦ ਵਿੱਚ ਆਏ ਹਨ।

**ਪਦ ਅਰਥ :** ਚਤ੍ਰ-ਚਾਰ ਕੁੰਟਾਂ ਵਿੱਚ। ਵਰਤੀ-ਵਰਤਣ ਵਾਲਾ ਵਿਆਪਕ। ਭੁਗਤੇ-ਭੋਗਣ ਵਾਲਾ। ਸੁਯੰਭਵ-ਸੁਤੇ ਪ੍ਰਕਾਸ਼। ਸੁਭੰ-ਉਤਮ। ਸਰਬਦਾ-ਸਭ ਸਮਿਆਂ ਵਿੱਚ। ਜੁਗਤੇ-ਜੁੜਿਆ ਹੋਇਆ। ਦੁਕਾਲੰ-ਦੋ ਕਾਲਾਂ (ਜਨਮ ਅਤੇ ਮਰਨ) ਨੂੰ। ਪ੍ਰਣਾਸੀ-ਨਾਸ਼ ਕਰਨ ਵਾਲਾ। ਦਿਆਲੰ-ਦਿਆਲਤਾ ਦਾ ਸਰੂਪ। ਅਭੰਗੰ-ਨਾਸ਼ ਤੋਂ ਰਹਿਤ। ਬਿਭੂਤੇ-ਐਸ਼੍ਵਰਜ, ਦੈਵੀ ਸੰਪਦਾ ਵਾਲਾ।

**ਅਰਥ :** (ਅਕਾਲ ਪੁਰਖ) ਚਾਰ ਚੱਕਾਂ (ਭਾਵ ਸਾਰੀ ਧਰਤੀ ਤੇ) ਵਰਤਣ ਵਾਲਾ ਹੈ (ਅਤੇ) ਚੌਹਾਂ ਕੁੰਟਾਂ (ਦੇ ਜੀਆਂ) ਨੂੰ ਭੋਗਣ ਵਾਲਾ ਹੈ। ਉਹ ਸੁਤੇ ਪ੍ਰਕਾਸ਼, ਸਭ (ਗੁਣਾਂ ਵਾਲਾ) ਹੈ, ਸਭ ਸਮਿਆਂ ਵਿੱਚ ਸਭ ਨਾਲ ਜੁੜਿਆ (ਭਾਵ ਓਤਿ ਪੋਤਿ ਹੋਇਆ ਪਿਆ) ਹੈ। (ਉਹ) ਦੋ ਕਾਲਾਂ (ਜਨਮ ਅਤੇ ਮਰਣ) ਦਾ ਨਾਸ਼ ਕਰਨ ਵਾਲਾ ਹੈ। ਦਇਆਲੂ ਸਰੂਪ ਵਾਲਾ ਹੈ। (ਉਹ) ਸਦਾ ਹੀ (ਹਰੇਕ) ਸਰੀਰ ਦੇ ਨਾਲ ਹੈ ਅਤੇ ਨਾਸ਼ ਤੋਂ ਰਹਿਤ ਦੈਵੀ ਸੰਪਦਾ ਵਾਲਾ ਹੈ।੧੯੯।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ।

# ਤ੍ਵ ਪ੍ਰਸਾਦਿ ॥ ਸਵੱਯੇ
## (ਇਤਿਹਾਸਕ ਜਾਣ-ਪਛਾਣ)

ਨਿਤਨੇਮ ਵਾਲੀਆਂ ਪੰਜ ਬਾਣੀਆਂ ਵਿਚ ਇਸ ਪਵਿੱਤਰ ਬਾਣੀ ਦਾ ਪਾਠ ਜਪੁ ਜੀ ਅਤੇ ਜਾਪੁ ਸਾਹਿਬ ਮਗਰੋਂ ਕੀਤਾ ਜਾਂਦਾ ਹੈ। ਇਸ ਬਾਣੀ ਦੇ ਵਿਸ਼ਾ-ਵਸਤੂ ਦਾ ਆਪਣਾ ਸੁਤੰਤਰ ਅਸਥਾਨ ਹੈ। ਇਹ ਬਾਣੀ ਦਸਮ ਗ੍ਰੰਥ ਅੰਦਰ 'ਅਕਾਲ ਉਸਤਤਿ' ਵਿੱਚ ਅੰਕਿਤ ਹੈ। ਇਨ੍ਹਾਂ ਸਵਈਆਂ ਦੀ ਗਿਣਤੀ 10 ਹੈ। ਇਸੇ ਗਿਣਤੀ ਦੇ ਹੋਰ ਸਵੱਯੇ ਭੀ ਅਕਾਲ ਉਸਤਤਿ ਵਿੱਚ ਦਰਜ ਹਨ ਜਿਨ੍ਹਾਂ ਦਾ ਆਰੰਭ 'ਦੀਨਨ ਕੀ ਪ੍ਰਤਿਪਾਲ ਕਰੇ ਨਿਤ, ਸੰਤ ਉਬਾਰਿ ਗਨੀਮਨ ਗਾਰੈ' ਤੋਂ ਹੁੰਦਾ ਹੈ। ਪਰ ਅੰਮ੍ਰਿਤ ਸਿੰਚਾਰ ਲਈ "ਸ੍ਰਾਵਗ ਸੁਧ ਸਮੂਹ ਸਿਧਾਨ..." ਵਾਲੇ ਦਸ ਸਵੱਯੇ ਹੀ ਪੜ੍ਹੇ ਜਾਂਦੇ ਹਨ। ਦਸਮ ਗ੍ਰੰਥ ਵਿੱਚ ਇਸ ਬਾਣੀ ਦਾ ਸਿਰਲੇਖ "ਤ੍ਵ ਪ੍ਰਸਾਦਿ ॥ ਸਵੱਯੇ" ਹੈ ਪ੍ਰੰਤੂ ਸਿੱਖ ਜਗਤ ਵਿੱਚ ਇਸ ਬਾਣੀ ਦੇ ਹੇਠ ਲਿਖੇ ਕਈ ਨਾਮ ਪ੍ਰਸਿੱਧ ਹਨ:-

੧. ਤ੍ਵ ਪ੍ਰਸਾਦਿ ॥ ਸਵੱਯੇ ॥ ੨. ਸਵੱਯੇ ਅਕਾਲ ਉਸਤਤਿ ਵਿੱਚੋਂ

੩. ਸੁੱਧਾ (ਅੰਮ੍ਰਿਤ) ਸਵੱਯੇ; ੪. ਸਵੱਯੇ ਪਾਤਸ਼ਾਹੀ ੧੦

ਇਨ੍ਹਾਂ ਸਵਈਆਂ ਦੇ ਪਾਠ ਤੋਂ ਇਸ ਗੱਲ ਦਾ ਚਾਨਣ ਹੋ ਜਾਂਦਾ ਹੈ ਕਿ ਸੰਸਾਰ ਦੇ ਜਿਤਨੇ ਭੀ ਜੈਨੀ, ਬੋਧੀ, ਜੋਗੀ ਸੰਨਿਆਸੀ ਆਦਿ ਮਤ ਸਨ, ਸਭ ਆਪੋ ਆਪਣੇ ਭੇਖਾਂ ਵਿੱਚ ਭਰਮ ਭਟਕ ਰਹੇ ਸਨ। ਭੇਖਾਂ ਨਾਲ ਅਭੇਖ (ਪਰਮਾਤਮਾ) ਦੀ ਪ੍ਰਾਪਤੀ ਨਹੀਂ ਹੁੰਦੀ। ਸੋ, ਸਾਰੇ ਮੱਤਾਂ-ਮਤਾਂਤਰਾਂ ਦੇ ਅਧਿਐਨ ਉਪਰੰਤ ਗੁਰਦੇਵ ਜੀ ਨੇ ਇਹ ਨਿਰਣਾ ਕੀਤਾ:-

ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ,ਏਕ ਰਤੀ ਬਿਨੁ, ਏਕ ਰਤੀ ਕੇ॥

ਤੀਰਥ ਇਸ਼ਨਾਨ, ਜਪ, ਤਪ, ਦਾਨ, ਨੇਮ, ਸੰਜਮ, ਸਮਾਧੀਆਂ ਆਦਿ ਸਭ ਫੋਕਟ ਸਾਧਨ ਹਨ। ਇਨ੍ਹਾਂ ਨਾਲ ਰੱਬ ਦੀ ਪ੍ਰਾਪਤੀ ਨਹੀਂ ਹੁੰਦੀ। ਦੁਨੀਆਂ ਦੀਆਂ ਮੌਜਾਂ, ਬਹਾਰਾਂ, ਰਾਜ-ਭਾਗ, ਸਭ ਖੁਸ਼ੀਆਂ ਨਾਸ਼ਵੰਤ ਹਨ। ਇਹ ਗੱਲ ਚੇਤੇ ਰੱਖਣ ਵਾਲੀ ਹੈ ਕਿ ਰੱਬੀ-ਸੰਤ ਹਮੇਸ਼ਾਂ ਸੰਸਾਰ ਵਿਚ ਪ੍ਰਸੰਨ ਹੋ ਕੇ ਵਿਚਰਦੇ ਹਨ ਕਿਉਂਕਿ ਉਹ ਨਾਮ ਦੇ ਰੰਗ ਵਿੱਚ ਰਤੇ ਰਹਿੰਦੇ ਹਨ। ਅਧਰਮੀਆਂ ਦੀ ਜੜ੍ਹ ਪੁੱਟੀ ਜਾਂਦੀ ਹੈ ਅਤੇ ਧਰਮੀਆਂ ਦੀ ਵੇਲ ਸਦਾ ਹਰੀ-ਭਰੀ (ਪ੍ਰਫੁਲਤ) ਰਹਿੰਦੀ ਹੈ। ਜਿਤਨੇ ਵੱਡੇ ਤੋਂ ਵੱਡੇ ਦੇਵਤੇ ਅਤੇ ਦਾਨੀ ਲੋਕ ਜੋ ਰਜੋ, ਤਮੋ, ਸਤੋ ਗੁਣਾਂ ਦੇ ਧਾਰਨੀ ਹਨ, ਸਭ ਆਵਾਗਉਣ ਦੇ ਚੱਕਰ ਵਿੱਚ ਪੈਂਦੇ ਹਨ ਕਿਉਂਕਿ

ਫੋਕਟ ਕਰਮਾਂ ਨਾਲ ਛੁਟਕਾਰਾ ਨਹੀਂ ਹੁੰਦਾ। ਜੀਵਨ-ਮੁਕਤ ਹੋਣ ਦਾ ਇਕੋ ਇਕ ਸਾਧਨ ਹੈ- ਅਕਾਲ ਪੁਰਖ ਦੇ ਚਰਨ ਪਰਸਣੇ, ਜਿਵੇਂ ਕਿ ਗੁਰੂ ਜੀ ਦਾ ਫ਼ੁਰਮਾਨ ਹੈ:-

ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ, ਤੇ ਨਰ ਫੇਰਿ ਨਾ ਦੇਹਿ ਧਰੈਂਗੇ ॥

ਚਰਣ ਪਰਸਣੇ ਕੀ ਹਨ? ਸਭ ਸਾਧਨਾਂ ਦਾ ਤਿਆਗ ਕਰਕੇ ਸੱਚੇ ਦਿਲੋਂ ਕੇਵਲ ਵਾਹਿਗੁਰੂ ਜੀ ਨਾਲ ਪਿਆਰ ਕਰਨਾ। ਪ੍ਰੇਮ ਦੇ ਮੁਕਾਬਲੇ ਤੇ ਹਰੇਕ ਚੀਜ਼ ਤੁੱਛ ਹੈ। ਸੋ, ਸਾਰੇ ਭਰਮ-ਜਾਲਾਂ ਵਿੱਚੋਂ ਕੱਢ ਕੇ ਗੁਰੂ ਜੀ ਨੇ ਇਕੋ ਤੱਤ ਵਾਲੀ ਗੱਲ ਆਖ ਦਿੱਤੀ ਹੈ:-

ਸਾਚੁ ਕਹੋਂ ਸੁਨ ਲੇਹੁ ਸਭੈ, ਜਿਨ ਪ੍ਰੇਮੁ ਕੀਓ, ਤਿਨ ਹੀ ਪ੍ਰਭੁ ਪਾਇਓ॥

ਪੱਥਰ-ਪੂਜਕਾਂ, ਰੱਬ ਦਾ ਘਰ ਪੂਰਬ ਅਤੇ ਪੱਛਮ ਵਲ ਮੰਨਣ ਵਾਲਿਆਂ ਭਰਮੀਆਂ ਉਤੇ ਕਰਾਰੀ ਚੋਟ ਲਾਕੇ ਇਉਂ ਫੁਰਮਾਇਆ:-

ਕੂਰ ਕ੍ਰਿਆ ਉਰਝਿਓ ਸਭ ਹੀ ਜਗੁ, ਸ੍ਰੀ ਭਗਵਾਨ ਕੋ ਭੇਦੁ ਨ ਪਾਇਓ॥

ਗੁਰਸਿਖਾਂ ਦਾ ਜੀਵਨ-ਮਨੋਰਥ ਕੇਵਲ ਰੱਬੀ-ਪ੍ਰੇਮ ਹੈ। ਉਹ ਅਕਾਲ ਪੁਰਖ ਦੀ ਵਿਆਪਕਤਾ ਨੂੰ ਅਖੋਂ ਓਹਲੇ ਨਹੀਂ ਕਰਦੇ। ਉਹ ਕੂਰ ਕਿਰਿਆ ਵਿਚ ਨਹੀਂ ਫਸਦੇ। ਪਰਮਾਤਮਾ ਇਕ-ਦੇਸੀ ਨਹੀਂ ਹੈ, ਉਸ ਦਾ ਸਮਸਤੀ ਸਰੂਪ ਅਤਿ ਸੁੰਦਰ ਹੈ। ਉਹ ਜੋਤਿ ਰੂਪ ਹੋ ਕੇ ਅਨੇਕ ਤਰ੍ਹਾਂ ਦਰਸ਼ਨ ਦੇ ਰਿਹਾ ਹੈ, ਕਿਤੇ ਭੀ ਘਟ ਵਧ ਨਹੀਂ ਸਮਾਨ ਰੂਪ ਵਿੱਚ ਵਿਆਪਕ ਹੋ ਰਿਹਾ ਹੈ। ਕਲਗੀਧਰ ਪਾਤਸ਼ਾਹ ਜੀ ਨੇ ਜਿਵੇਂ ਆਪਣੇ ਸਾਈਂ ਦੇ ਪ੍ਰਤੱਖ ਦਰਸ਼ਨ ਕੀਤੇ, ਉਸ ਰਹੱਸ ਨੂੰ ਉਸੇ ਤਰ੍ਹਾਂ 'ਅਕਾਲ ਉਸਤਤਿ' ਵਿੱਚ ਵਰਨਣ ਕਰ ਦਿੱਤਾ ਤਾਂ ਜੋ ਖ਼ਾਲਸਾ ਪੰਥ ਜਾਗਤ-ਜੋਤਿ ਦਾ ਦੀਦਾਰੀ ਤੇ ਪੁਜਾਰੀ ਸਿੱਖ ਬਣਿਆ ਰਹੇ:-

੧. ਕਹੂੰ ਬਰ ਦੇਤ ਕਹੂੰ ਛਲ ਸੌਂ ਛਿਨਾਇ ਲੇਤ,
ਸਰਬ ਕਾਲ, ਸਰਬ ਠਉਰ, ਏਕ ਸੇ ਲਗਤ ਹੋ॥੧੦॥੨੦॥

੨ ਜਿਮੀ ਜਮਾਨ ਕੇ ਬਿਖੈ, ਸਮਸਤ ਏਕ ਜੋਤਿ ਹੈ ।
ਨ ਘਾਟ ਹੈ ਨ ਬਾਢ ਹੈ, ਨ ਘਾਟ ਬਾਢ ਹੋਤ ਹੈ ।
ਨ ਹਾਨ ਹੈ ਨ ਬਾਨ ਹੈ, ਸਮਾਨ ਰੂਪ ਜਾਨੀਐ ॥
ਮਕੀਨ ਔ ਮਕਾਨ, ਅਪ੍ਰਮਾਨ ਤੇਜ ਮਾਨੀਐ ॥੬॥੧੬੬॥

ਇਸ ਬਾਣੀ ਦਾ ਉਚਾਰਨ ਪਾਂਵਟਾ ਸਾਹਿਬ ਦੇ ਪਵਿੱਤਰ ਅਸਥਾਨ ਤੇ ਕੀਤੇ ਜਾਣ ਦੀ ਰਵਾਇਤ ਪ੍ਰਚਲਤ ਹੈ। ਆਖਦੇ ਹਨ ਕਿ 'ਨਾਹਨ' ਦੇ ਰਾਜੇ ਨੂੰ ਇਸ ਬਾਣੀ ਰਾਹੀਂ ਉਪਦੇਸ਼ ਦਿਤਾ ਗਿਆ ਸੀ। ਪ੍ਰੰਤੂ ਲਿਖਤੀ ਰੂਪ ਵਿੱਚ ਇਸ ਬਾਣੀ ਦਾ ਅਜਿਹਾ ਕੋਈ ਇਤਿਹਾਸਕ ਪਿਛੋਕੜ ਉਪਲਬਧ ਨਹੀਂ ਹੈ।

ੴ ਸਤਿਗੁਰ ਪ੍ਰਸਾਦਿ ॥ (ਪਾਤਸ਼ਾਹੀ ੧੦)

## ਤ੍ਵ ਪ੍ਰਸਾਦਿ ॥ ਸਵੱਯੇ

ਸ੍ਰਾਵਗ ਸੁੱਧ ਸਮੂਹ ਸਿਧਾਨ ਕੇ
ਦੇਖਿ ਫਿਰਿਓ ਘਰ ਜੋਗ ਜਤੀ ਕੇ ॥
ਸੂਰ ਸੁਰਾਰਦਨ ਸੁੱਧ ਸੁਧਾਦਿਕ
ਸੰਤ ਸਮੂਹ ਅਨੇਕ ਮਤੀ ਕੇ ॥
ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ
ਕੋਊ ਨ ਦੇਖੀਅਤ ਪ੍ਰਾਨ ਪਤੀ ਕੇ ॥
ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ
ਏਕ ਰਤੀ ਬਿਨੁ ਏਕ ਰਤੀ ਕੇ ॥੧॥੨੧॥

### ਉਚਾਰਨ ਸੇਧ

ਫੁਟਕਲ:(ੳ) 'ਮਤੀ' ਸ਼ਬਦ ਦਾ ਉਚਾਰਨ ਬਿੰਦੀ ਸਹਿਤ 'ਮਤੀਂ' ਕਰਨਾ ਚਾਹੀਦਾ ਹੈ ਕਿਉਂਕਿ 'ਮਤੀ' ਅਤੇ 'ਮਤੀਂ' ਦੇ ਅਰਥਾਂ ਵਿਚ ਬਹੁਤ ਫ਼ਰਕ ਹੈ। 'ਮਤੀ' ਦੇ ਅਰਥ ਹਨ-ਮਸਤ ਅਤੇ 'ਮਤੀਂ' ਦੇ ਅਰਥ ਹਨ-ਮਤਾਂ (ਮਜ਼ਬਾਂ) ਦੇ।

(ਅ) 'ਸਾਰੇ ਹੀ ਦੇਸ ਕੋ ਦੇਖਿ ਰਹਿਓ ਮਤ' ਮਗਰੋਂ ਬਿਸਰਾਮ ਦੇਣਾ ਚਾਹੀਦਾ ਹੈ। 'ਮਤ' ਅਤੇ 'ਮਤਿ' ਦੋਹਾਂ ਸਰੂਪਾਂ ਦਾ ਅਰਥ-ਬੋਧ ਹੋਣਾ ਚਾਹੀਦਾ ਹੈ।

(ੲ) 'ਏਕ ਰਤੀ ਬਿਨੁ' ਵਾਲੀ ਪੰਗਤੀ ਵਿਚ 'ਰਤੀ' ਸ਼ਬਦ ਬਿੰਦੀ ਅਤੇ ਅਧਕ ਤੋਂ ਰਹਿਤ ਉਚਾਰਨ ਕਰਨਾ ਹੈ ਪਰ 'ਏਕ ਰਤੀ ਕੇ' ਵਿੱਚ 'ਰੱਤੀ' ਪਦ ਦਾ ਉਚਾਰਨ ਅੱਧਕ ਸਹਿਤ ਕਰਨਾ ਚਾਹੀਦਾ ਹੈ।

ਪਦ ਅਰਥ : ਸ੍ਰਾਵਗ-ਜੈਨੀ, ਬੋਧੀ, ਸ੍ਰੇਵੜੇ (ਜੈਨ ਅਤੇ ਬੁੱਧ ਉਪਦੇਸ਼ਕ) ਸਾਧੂ 'ਜਤੀ' ਆਖੇ ਜਾਂਦੇ ਹਨ। ਜਿਹੜੇ ਉਪਾਸ਼ਕ ਜਾਂ ਭਗਤ ਲੋਕ ਉਹਨਾਂ ਦੇ ਬਚਨ ਸੁਣਨ ਵਾਲੇ ਹਨ, ਉਹਨਾਂ ਨੂੰ ਸ੍ਰਾਵਗ ਕਿਹਾ ਜਾਂਦਾ ਹੈ। ਸੁੱਧ-ਸੁੱਚ ਰਖਣ ਵਾਲੇ ਕਰਮਕਾਂਡੀ ਵੈਸ਼ਨਵ, ਸ੍ਵਯੰਪਾਕੀ। ਸਮੂਹ-ਇਕੱਠ, ਟੋਲੇ। ਸਿਧਾਨ-ਸ਼ਕਤੀਵਾਨ, ਕਰਾਮਾਤੀ ਸਿਧ ਆਦਿ। ਘਰ-ਡੇਰੇ। ਜਤੀ-ਬ੍ਰਹਮਚਾਰੀ। ਸੂਰ-ਸੂਰਮੇ,ਜੋਧੇ। ਸੁਰਾਰਦਨ-ਦੈਂਤ, ਰਾਖ਼ਸ਼ਸ਼। ਸੁੱਧ-ਪਵਿੱਤਰ। ਸੁਧਾਦਿਕ-ਅੰਮ੍ਰਿਤ ਪੀਣ ਵਾਲੇ ਦੇਵਤੇ ਆਦਿਕ। ਮਤੀ-ਮਤਾਂ ਦੇ ਧਰਮਾਂ ਦੇ। ਪ੍ਰਾਨਪਤੀ-ਪ੍ਰਾਣਾਂ ਦਾ ਮਾਲਕ। ਭਾਇ-ਭਾਵਨਾ। ਰਤੀ-ਪ੍ਰੀਤੀ। ਰਤੀ-ਇਕ ਰੱਤੀ ਦੇ।

**ਅਰਥ :** (ਅਸਾਂ ਸਭ) ਜੈਨੀਆਂ, ਵੈਸ਼ਨਵਾਂ (ਅਤੇ) ਸ਼ਕਤੀਵਾਨਾਂ ਦੇ ਟੋਲੇ, ਜੋਗੀਆਂ, ਬ੍ਰਹਮਚਾਰੀਆਂ ਦੇ ਡੇਰੇ ਫਿਰ ਕੇ ਵੇਖ ਲਏ ਹਨ। ਜੋਧੇ, ਦੈਂਤ, ਅੰਮ੍ਰਿਤ ਪੀਣ ਵਾਲੇ ਦੇਵਤੇ ਆਦਿਕ, ਹੋਰ ਸਮੂਹ ਧਰਮਾਂ ਦੇ ਸੰਤਾਂ ਦੇ ਟੋਲੇ ਵੀ ਵੇਖ ਲਏ ਹਨ। ਸਾਰੇ ਹੀ ਦੇਸ਼ਾਂ ਦੇ ਮੱਤਾਂ ਨੂੰ ਵੇਖ ਲਿਆ ਹੈ, (ਪਰ ਇਨ੍ਹਾਂ ਵਿਚੋਂ) ਕੋਈ ਵੀ ਪਰਮਾਤਮਾ ਦੇ ਪਿਆਰ ਵਾਲਾ (ਮੱਤ) ਨਹੀਂ ਵੇਖਿਆ (ਸਭ ਫੋਕਟ ਕਰਮੀ ਹਨ)। (ਹਾਂ,) ਸੋਭਾ ਵਾਲੇ ਕਰਤਾਰ ਦੀ ਭਾਵਨਾ ਤੇ ਕਿਰਪਾ ਦੀ, ਇਕ ਪ੍ਰੀਤੀ ਤੋਂ ਬਿਨਾਂ (ਸਾਰੇ ਮਤ ਮਤਾਂਤਰ)

ਇਕ ਰੱਤੀ (ਭਰ ਭਾਵ ਕੌਡੀ ਜਿੰਨੇ ਮੁੱਲ ਦੇ) ਹਨ।੧।੨੧।

ਮਾਤੇ ਮਤੰਗ ਜਰੇ ਜਰ ਸੰਗਿ
ਅਨੂਪ ਉਤੰਗ ਸੁਰੰਗ ਸਵਾਰੇ ॥
ਕੋਟਿ ਤੁਰੰਗ ਕੁਰੰਗ ਸੇ ਕੂਦਤ
ਪਉਨ ਕੇ ਗਉਨ ਕਉ ਜਾਤ ਨਿਵਾਰੇ ॥
ਭਾਰੀ ਭੁਜਾਨ ਕੇ ਭੂਪ ਭਲੀ ਬਿਧਿ
ਨਿਆਵਤ ਸੀਸ, ਨ ਜਾਤ ਬਿਚਾਰੇ ॥
ਏਤੇ ਭਏ ਤੋ ਕਹਾ ਭਏ ਭੂਪਤਿ
ਅੰਤ ਕੋ ਨਾਂਗੇ ਹੀ ਪਾਇ ਪਧਾਰੇ ॥੨॥੨੨॥

ਉਚਾਰਨ ਸੇਧ

ਫੁਟਕਲ : (ੳ) ਜੱਰੇ ਦਾ ਉਚਾਰਨ ਜਰ੍ਹੇ ਅਤੇ ਜਰ ਦਾ ਉਚਾਰਨ ਜ਼ਰ ਕਰਨਾ ਚਾਹੀਦਾ ਹੈ। (ਅ) 'ਕਹਾ' ਬਿੰਦੀ ਰਹਿਤ ਅਤੇ 'ਪਾਇ' ਸ਼ਬਦਾਂ ਦਾ ਉਚਾਰਨ ਬਿੰਦੀ ਸਹਿਤ 'ਪਾਇਂ' ਕਰਨਾ ਹੈ।

ਪਦ ਅਰਥ : ਮਾਤੇ-ਮਸਤੇ ਹੋਏ। ਮਤੰਗ-ਹਾਥੀ। ਜਰੇ-ਜੜ੍ਹੇ ਹੋਏ। ਜਰ-ਜ਼ਰ, ਸੋਨਾ। ਅਨੂਪ-ਸੁੰਦਰ। ਉਤੰਗ-ਕਦਾਵਰ, ਉਚੇ ਕੱਦ ਵਾਲੇ। ਸੁਰੰਗ-ਸੋਹਣੇ ਰੰਗ ਵਾਲੇ। ਸਵਾਰੇ-ਸਜਾਏ ਹੋਏ। ਕੋਟਿ- ਕਰੋੜਾਂ। ਤੁਰੰਗ-ਘੋੜੇ। ਕੁਰੰਗ-ਹਰਨ। ਸੇ-ਵਰਗੇ। ਭੁਜਾਨ-ਬਾਹਵਾਂ। ਭੂਪਤਿ-ਰਾਜੇ। ਨਾਂਗੇ-ਨੰਗੇ ਹੀ। ਪਾਇ-ਪੈਰਾਂ ਤੋਂ। ਪਧਾਰੇ-ਚਲੇ ਗਏ।

**ਅਰਥ :** (ਜਿਨ੍ਹਾਂ ਕੋਲ) ਸੋਨੇ (ਦੇ ਗਹਿਣਿਆਂ ਨਾਲ ਜੜ੍ਹੇ ਹੋਏ ਭਾਵ) ਹਾਰੇ-ਸ਼ਿੰਗਾਰੇ ਹੋਏ ਮਸਤ ਹਾਥੀ ਸਨ, ਬੜੇ ਸੁੰਦਰ, ਉਚੇ ਕੱਦ ਵਾਲੇ, ਸੋਹਣੇ ਰੰਗਾਂ ਨਾਲ ਸਜਾਏ ਹੋਏ ਸਨ, ਕਰੋੜਾਂ ਹੀ ਘੋੜੇ ਹਰਨਾਂ ਵਾਂਗ ਨਚਦੇ ਟੱਪਦੇ ਸਨ ਅਤੇ ਹਵਾ ਦੇ ਵੇਗ ਨੂੰ ਵੀ ਮਾਤ ਪਾਉਂਦੇ ਸਨ। (ਇਤਨੀਆਂ) ਵੱਡੀਆਂ ਬਾਹਵਾਂ ਵਾਲੇ ਰਾਜੇ (ਜੋ) ਚੰਗੀ ਤਰ੍ਹਾਂ (ਸੰਸਾਰ ਵਿੱਚ ਪ੍ਰਸਿਧ ਸਨ ਅਤੇ ਉਨ੍ਹਾਂ ਦੇ ਸਾਹਮਣੇ) ਸਿਰ ਝੁਕਾਉਣ ਵਾਲਿਆਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ ਸੀ, ਇਤਨੇ (ਵੱਡੇ) ਰਾਜੇ ਹੋ ਗਏ ਤਾਂ (ਭੀ) ਕੀ ਹੋਇਆ? (ਫਿਰ ਵੀ ਅਜਿਹੇ ਰਾਜੇ) ਅੰਤ (ਇਸ ਦੁਨੀਆਂ ਵਿਚੋਂ) ਪੈਰਾਂ ਤੋਂ ਨੰਗੇ ਹੀ ਚਲੇ ਗਏ।੨।੨੨।

ਜੀਤ ਫਿਰੇ ਸਭ ਦੇਸ ਦਿਸਾਨ ਕੋ
ਬਾਜਤ ਢੋਲ ਮ੍ਰਿਦੰਗ ਨਗਾਰੇ ॥
ਗੁੰਜਤ ਗੂੜ੍ਹ ਗਜਾਨ ਕੇ ਸੁੰਦਰ
ਹਿੰਸਤ ਹੀ ਹਯਰਾਜ ਹਜਾਰੇ ॥
ਭੂਤ ਭਵਿੱਖ ਭਵਾਨ ਕੇ ਭੂਪਤਿ

ਕਉਨੁ ਗਨੇ ਨਹੀ ਜਾਤ ਬਿਚਾਰੇ ॥
ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ
ਅੰਤ ਕਉ ਅੰਤ ਕੇ ਧਾਮ ਸਿਧਾਰੇ ॥੩॥੨੩॥

ਉਚਾਰਨ ਸੇਧ

ਫੁਟਕਲ :ਪੁਰਾਤਨ ਗੁਟਕਿਆਂ ਅਤੇ ਬੀੜਾਂ ਵਿੱਚ 'ਹੰਸਤ' ਪਾਠ ਦਰਜ ਹੈ ਪਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਛਾਪੇ ਗਏ ਗੁਟਕਿਆਂ ਅਤੇ ਪੰਜਾਬੀ ਮਹਾਨ ਕੋਸ਼ ਵਿੱਚ 'ਹਿੰਸਤ' ਸ਼ਬਦ ਸਰੂਪ ਹੈ। ਪਾਠ ਦੀ ਏਕਤਾ ਨੂੰ ਮੁਖ ਰਖਦੇ ਹੋਏ 'ਹਿੰਸਤ' ਪਾਠ ਕਰਨਾ ਹੀ ਉਚਿਤ ਹੈ।

(2) 'ਹਯਰਾਜ' ਸਮਾਸੀ ਸ਼ਬਦ ਹੈ, ਇਸ ਦਾ ਉਚਾਰਨ 'ਹਇਰਾਜ' ਕਰਨਾ ਹੈ।

(3) 'ਮ੍ਰਿਦੰਗ' ਦਾ ਉਚਾਰਨ 'ਰ' ਚਿੰਨ ਨਾਲ ਸਿਹਾਰੀ ਲਾ ਕੇ ਕਰਨਾ ਹੈ।

(4) 'ਅੰਤ ਕੇ' ਨੂੰ 'ਅੰਤਕੇ' ਜੁੜਤ ਸਰੂਪ ਬਣਾਉਣਾ ਠੀਕ ਨਹੀਂ।

ਪਦ ਅਰਥ : ਮ੍ਰਿਦੰਗ-ਲਮੂਤਰੀ ਕਿਸਮ ਦੀ ਢੋਲਕ। ਨਗਾਰੇ-ਧੌਂਸੇ। ਗੁੰਜਤ- ਗੂੰਜਦੇ, ਚਿੰਘਾੜਦੇ। ਗੁੜ੍ਹ-ਉਚੀ ਅਵਾਜ਼। ਗਜਾਨ-ਹਾਥੀ। ਹਿੰਸਤ-ਹਸਦੇ, ਹਿਣਕਦੇ। ਹਯਰਾਜ-ਦਰਿਆਈ ਘੋੜੇ। ਹਜਾਰੇ-ਹਜ਼ਾਰਾਂ ਹੀ। ਧਾਮ-ਘਰ।

**ਅਰਥ :** (ਅਜਿਹੇ ਨਾਮਵਰ ਰਾਜੇ ਜਿਹੜੇ ਕਿ) ਸਾਰੇ ਦੇਸ਼ ਦਿਸ਼ਾਂਤਰਾਂ ਨੂੰ ਜਿੱਤਦੇ ਫਿਰੇ ਅਤੇ (ਖੁਸ਼ੀਆਂ ਵਿੱਚ ਉਨ੍ਹਾਂ ਦੇ ਦੁਆਰਿਆਂ ਤੇ) ਢੋਲ, ਮ੍ਰਿਦੰਗ ਤੇ ਧੌਂਸੇ ਵਜਦੇ ਰਹੇ। ਸੁੰਦਰ ਹਾਥੀਆਂ (ਦੇ ਝੁੰਡ) ਗੂੰਜਦੇ (ਚਿੰਘਾੜਦੇ) ਰਹੇ, (ਹਜ਼ਾਰਾਂ) ਦਰਿਆਈ ਘੋੜੇ ਹਿਣਕਦੇ ਰਹੇ। ਭੂਤ, ਭਵਿੱਖਤ, ਵਰਤਮਾਨ (ਤਿੰਨ ਕਾਲਾਂ) ਵਿੱਚ (ਇਸ ਤਰ੍ਹਾਂ ਦੇ) ਰਾਜੇ ਰਹੇ ਕਿ (ਜਿਨ੍ਹਾਂ ਦੀ ਗਿਣਤੀ ਦਾ ਕੋਈ) ਵਿਚਾਰ ਨਹੀਂ ਕਰ ਸਕਦਾ। (ਪ੍ਰੰਤੂ ਅਜਿਹੇ ਰਾਜੇ ਵੀ) ਮਾਇਆ ਦੇ ਸੁਆਮੀ, ਮਾਲਕ ਦੇ ਭਜਨ ਤੋਂ ਬਿਨਾਂ ਅੰਤ ਨੂੰ ਅੰਤ ਦੇ ਘਰ (ਭਾਵ ਜਮਪੁਰੀ) ਨੂੰ ਚਲੇ ਗਏ।੩।੨੩।

ਤੀਰਥ ਨ੍ਹਾਨ ਦਇਆ ਦਮ ਦਾਨ
ਸੁ ਸੰਜਮ ਨੇਮ ਅਨੇਕ ਬਿਸੇਖੇ ॥
ਬੇਦ ਪੁਰਾਨ ਕਤੇਬ ਕੁਰਾਨ
ਜ਼ਿਮੀਨ ਜ਼ਮਾਨ ਸਬਾਨ ਕੇ ਪੇਖੇ ॥
ਪਉਨ ਅਹਾਰ ਜਤੀ ਜਤਧਾਰਿ
ਸਬੈ ਸੁਬਿਚਾਰ ਹਜਾਰਕ ਦੇਖੇ ॥
ਸ੍ਰੀ ਭਗਵਾਨ ਭਜੇ ਬਿਨੁ ਭੂਪਤਿ*

---

*'ਭੂਪਤਿ' ਪਦ ਦੇ ਅਰਥ ਹਨ 'ਰਾਜੇ' (1) ਕਈ ਆਖਦੇ ਹਨ ਕਿ ਪਹਾੜੀ ਰਾਜਿਆਂ ਨੂੰ ਉਪਦੇਸ਼ ਦੇਣ ਲਈ ਇਹ ਸੱਵਯੇ ਉਚਾਰਨ ਕੀਤੇ ਗਏ ਸਨ। (2) ਸੰਪ੍ਰਦਾਈ ਇਸ ਵਿਚਾਰ ਦੇ ਹਨ ਕਿ ਇਹ ਸਵੱਯੇ ਆਸਾਮ ਦੇ ਰਾਜਾ ਰਤਨ ਰਾਇ ਜੋ ਪ੍ਰਸਾਦੀ ਹਾਥੀ, ਪੰਜ ਕਲ ਸ਼ਸਤਰ ਆਦਿ ਲੈ ਕੇ ਗੁਰੂ ਚਰਨਾਂ ਵਿੱਚ ਹਾਜ਼ਰ ਹੋਇਆ ਸੀ, ਓਦੋਂ ਉਪਦੇਸ਼ ਵਜੋਂ ਉਚਾਰੇ ਸਨ।

## ਏਕ ਰਤੀ ਬਿਨੁ ਏਕ ਨ ਲੇਖੇ ॥੪॥੨੪॥

### ਉਚਾਰਨ ਸੇਧ

ਫੁਟਕਲ: ਕਈ ਗੁਟਕਿਆਂ ਵਿੱਚ 'ਤੀਰਥ ਨਾਨ' ਪਾਠ ਦਰਜ ਹੈ ਪਰ ਸ਼ੁੱਧ ਪਾਠ 'ਤੀਰਥ ਨ੍ਹਾਨ' ਹੈ। ਅਜ ਕਲ ਇਸ ਸਵੱਯੇ ਦੇ ਸਾਰੇ ਅੰਤਲੇ ਪਦ ਜੋ ਦੁਲਾਵਾਂ ਸਹਿਤ ਪ੍ਰਕਾਸ਼ਤ ਹੋ ਰਹੇ ਹਨ, ਠੀਕ ਨਹੀਂ। ਸ਼ੁੱਧ ਰੂਪ ਅੰਕਿਤ ਕਰ ਦਿਤਾ ਹੈ।

ਪਦ ਅਰਥ : ਨ੍ਹਾਨ-ਇਸ਼ਨਾਨ। ਦਮ-ਇੰਦਰਿਆਂ ਦਾ ਦਮਨ ਕਰਨਾ। ਬਿਸੇਖੈ-ਵਿਸ਼ੇਸ਼ ਕਰਕੇ। ਸਬਾਨ-ਸਾਰੇ ਹੀ। ਜਤਧਾਰਿ-ਜਤ ਦੇ ਧਾਰਨ ਵਾਲੇ, ਬ੍ਰਹਮਚਾਰੀ।

**ਅਰਥ :** ਤੀਰਥਾਂ ਤੇ ਇਸ਼ਨਾਨ ਕਰਨ ਵਾਲੇ, ਜੀਆਂ ਉਤੇ ਦਇਆ ਕਰਨ ਵਾਲੇ, ਇੰਦ੍ਰਿਆਂ ਦਾ ਦਮਨ ਕਰਨ ਵਾਲੇ (ਭੁਖਿਆਂ ਨੂੰ) ਦਾਨ ਦੇਣ ਵਾਲੇ, ਅਨੇਕ ਪ੍ਰਕਾਰ ਦੇ ਸ੍ਰੇਸ਼ਟ ਸੰਜਮ, ਸਾਧਨ ਵਾਲੇ (ਵੇਖ ਲਏ ਹਨ)। (ਹਿੰਦੂ ਧਰਮ ਦੇ) ਵੇਦ, ਪੁਰਾਣ (ਮੁਸਲਮਾਨੀ ਧਰਮ ਦੀਆਂ ਚਾਰੇ) ਕਿਤਾਬਾਂ, ਕੁਰਾਨ (ਆਦਿ ਪੜ੍ਹਨ ਵਾਲੇ) ਧਰਤੀ ਅਤੇ ਅਕਾਸ਼ ਦੇ ਸਾਰੇ (ਮੰਡਲ) ਵੇਖ ਲਏ ਹਨ। ਸਾਰੇ ਪਉਣ ਅਹਾਰੀ, ਜਤ ਧਾਰਨ ਵਾਲੇ ਬ੍ਰਹਮਚਾਰੀ, ਹਜ਼ਾਰਾਂ ਹੀ ਸ਼ੁੱਭ ਵਿਚਾਰਾਂ (ਦੇ ਬਕਤੇ) ਵੇਖ ਲਏ ਹਨ। (ਤੱਤ ਇਹ ਹੈ ਕਿ) ਸ੍ਰੀ ਭਗਵਾਨ ਜੀ ਦੇ ਭਜਨ ਤੋਂ ਬਿਨਾਂ (ਅਰਥਾਤ ਵਾਹਿਗੁਰੂ ਜੀ ਦੀ) ਇਕ ਪ੍ਰੀਤੀ ਤੋਂ ਬਿਨਾਂ (ਜਿਤਨੇ ਵੀ) ਰਾਜੇ ਹੋਏ ਹਨ, (ਉਨ੍ਹਾਂ ਵਿਚੋਂ) ਇਕ ਵੀ ਲੇਖੇ ਨਹੀਂ ਪਿਆ (ਭਾਵ ਕਬੂਲ ਨਹੀਂ ਹੋਇਆ)। ੪।੨੪।

ਸੁੱਧ ਸਿਪਾਹ, ਦੁਰੰਤ ਦੁਬਾਹ
ਸੁ ਸਾਜਿ ਸਨਾਹ ਦੁਰਜਾਨ ਦਲੈਂਗੇ ॥
ਭਾਰੀ ਗੁਮਾਨ ਭਰੇ ਮਨ ਮੈ
ਕਰ ਪਰਬਤ ਪੰਖ ਹਲੈਂ, ਨ ਹਲੈਂਗੇ ॥
ਤੋਰਿ ਅਰੀਨ ਮਰੋਰਿ ਮਵਾਸਨ
ਮਾਤੇ ਮਤੰਗਨ ਮਾਨ ਮਲੈਂਗੇ ॥
ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ
ਤਿਆਗਿ ਜਹਾਨੁ ਨਿਦਾਨ ਚਲੈਂਗੇ ॥੫॥੨੫॥

### ਉਚਾਰਨ ਸੇਧ

ਫੁਟਕਲ :(ੳ)'ਭਾਰੀ ਗੁਮਾਨ ਭਰੇ ਮਨ ਮੈ ਕਰਿ' ਮਗਰੋਂ ਬਿਸਰਾਮ ਦੇਣਾ ਅਸ਼ੁੱਧ ਹੈ; ਸ਼ੁੱਧ ਬਿਸਰਾਮ 'ਮੈਂ' ਮਗਰੋਂ ਹੈ।

(ਅ) 'ਮਤੰਗਨ' ਜੁੜਤ ਸ਼ਬਦ ਹੈ ਅਤੇ ਬਹੁ-ਵਚਨ ਦਾ ਲਖਾਇਕ ਹੈ। ਇਸ ਲਈ 'ਮਤੰਗ ਨ' ਪਦ ਛੇਦ ਕਰਨਾ ਠੀਕ ਨਹੀਂ ਹੈ।

ਪਦ ਅਰਥ : ਸੁੱਧ-ਸੋਧੇ ਹੋਏ। ਸਿਪਾਹ-ਸਿਪਾਹੀ। ਦੁਰੰਤ-ਔਖਾ। ਦੁਬਾਹ-ਕਾਬੂ ਪਾਉਣ ਵਾਲੇ। ਸਾਜਿ-ਸਜਾ ਕੇ, ਬਣਾ ਕੇ। ਸਨਾਹ-ਸੰਜੋਅ, ਜ਼ਰਾਬਕਤਰ। ਦੁਰਜਾਨ-ਵੈਰੀ, ਦੁਸ਼ਮਨ। ਦਲੈਂਗੇ-ਦਲਣ, ਚੀਰਨ ਵਾਲੇ ਹੋਣ। ਤੋਰਿ-ਤੋੜਨ ਵਾਲੇ।

ਅਰੀਨ-ਵੈਰੀ। ਮਰੋਰਿ-ਮਰੋੜਨ ਵਾਲੇ। ਮਵਾਸਨ-ਆਕੀ, ਬਾਗ਼ੀ। ਮਾਤੇ-ਮਸਤੇ ਹੋਏ। ਮਤੰਗਨ-ਹਾਥੀ। ਨਿਦਾਨ-ਅੰਤ।

**ਅਰਥ :** ਚੰਗੇ ਸਿਪਾਹੀ ਘੋਰ ਯੁੱਧ ਤੇ ਕਾਬੂ ਪਾਉਣ ਵਾਲੇ ਹੋਣ, (ਉਨ੍ਹਾਂ ਦੇ ਮਨ ਵਿੱਚ ਇਹ ਦ੍ਰਿੜ੍ਹਤਾ ਹੋਵੇ ਕਿ) ਉਹ ਸੰਜੋਅ (ਜ਼ਰਾਬਕਤਰ) ਸਜਾ ਕੇ ਵੈਰੀਆਂ ਨੂੰ ਦਲ ਸੁਟਣਗੇ, (ਉਨ੍ਹਾਂ ਦੇ) ਮਨ ਵਿੱਚ ਵੱਡਾ ਹੰਕਾਰ ਭਰਿਆ ਹੋਵੇ, (ਕਿ) ਪਹਾੜ ਖੰਭ ਲਾ ਕੇ (ਬੇਸ਼ਕ) ਹਿਲ ਜਾਣ ਪਰ ਉਹ (ਮੋਰਚੇ ਚੋਂ) ਨਹੀਂ ਹਿਲਣਗੇ, (ਉਹ) ਵੈਰੀਆਂ ਨੂੰ ਤੋੜਨ ਵਾਲੇ, ਆਕੀਆਂ ਨੂੰ ਮਰੋੜ ਸੁੱਟਣ ਵਾਲੇ ਹੋਣ, ਅਤੇ (ਉਹ ਇਹ ਆਖਦੇ ਹੋਣ ਕਿ) ਮਸਤ ਹਾਥੀਆਂ ਦੇ ਮਾਣ ਨੂੰ ਮਲੀਆਮੇਟ ਕਰ ਦੇਣਗੇ, (ਪਰ ਸਚਾਈ ਇਹ ਹੈ ਕਿ ਇਤਨੇ ਵੱਡੇ ਜੋਧੇ ਵੀ) ਲੱਛਮੀ ਦੇ ਪਤੀ ਸ੍ਰੀ ਭਗਵਾਨ ਦੀ ਮਿਹਰ ਤੋਂ ਬਿਨਾ ਅੰਤ ਸਮੇਂ ਸੰਸਾਰ ਛੱਡ ਕੇ (ਖ਼ਾਲੀ ਹੱਥ ਹੀ) ਚਲੇ ਜਾਣਗੇ।੫।੨੫।

**ਬੀਰ ਅਪਾਰ ਬਡੇ ਬਰਿਆਰ**
**ਅਬਿਚਾਰਹਿ ਸਾਰ ਕੀ ਧਾਰ ਭਛੱਯਾ ॥**
**ਤੋਰਤ ਦੇਸ ਮਲਿੰਦ ਮਵਾਸਨ**
**ਮਾਤੇ ਗਜਾਨ ਕੇ ਮਾਨ ਮਲੱਯਾ ॥**
**ਗਾੜ੍ਹੇ ਗੜ੍ਹਾਨ ਕੇ ਤੋੜਨਹਾਰ**
**ਸੁ ਬਾਤਨ ਹੀ ਚਕ ਚਾਰ ਲਵੱਯਾ ॥**
**ਸਾਹਿਬ ਸ੍ਰੀ ਸਭ ਕੋ ਸਿਰਨਾਇਕ**
**ਜਾਚਿਕ ਅਨੇਕ ਸੁ ਏਕ ਦਿਵੱਯਾ॥੬॥੨੬॥**

ਉਚਾਰਨ ਸੇਧ

ਫੁਟਕਲ:(ੳ)'ਅ-ਬਿਚਾਰਹ' ਪਦ ਨੂੰ 'ਅਬਿ ਚਾਰਹ' ਪੜ੍ਹਨਾ ਅਸ਼ੁੱਧ ਹੈ।

(ਅ) ਭਛੱਯਾ, ਮਲੱਯਾ, ਲਵੱਯਾ, ਦਿਵੱਯਾ ਦਾ ਉਚਾਰਨ ਭਛਈਆ, ਮਲਈਆ ਆਦਿ ਕਰਨਾ ਹੈ। ਕਈ ਗੁਟਕਿਆਂ ਵਿੱਚ ਇਨ੍ਹਾਂ ਸ਼ਬਦਾਂ ਉਤੇ ਅਧਕ ਨਹੀਂ ਲਾਈ ਗਈ ਪ੍ਰੰਤੂ ਉਚਾਨ ਅਧਕ ਸਹਿਤ ਕਰਨਾ ਹੀ ਉਚਿਤ ਹੈ।

ਪਦ ਅਰਥ : ਅਪਾਰ-ਬੇਅੰਤ। ਬਰਿਆਰ-ਬਲ ਵਾਲੇ। ਅਬਿਚਾਰਹਿ-ਬਿਨਾ ਵਿਚਾਰੇ, ਸੋਚੇ। ਸਾਰ-ਲੋਹੇ ਦੀ ਧਾਰ ਭਾਵ ਤੇਜ਼ ਸ਼ਸਤਰ। ਭਛੱਯਾ-ਖਾਣ ਵਾਲੇ, ਸਹਾਰਨ ਵਾਲੇ। ਮਲਿੰਦ-ਮਲਣ ਵਾਲੇ। ਮਵਾਸਨ-ਆਕੀ। ਗਜਾਨ-ਹਾਥੀ। ਗੜ੍ਹਾਨ-ਕਿਲ੍ਹੇ। ਸਿਰਨਾਇਕ-ਮਾਲਕ। ਜਾਚਿਕ-ਮੰਗਤੇ। ਅਨੇਕ-ਅਨਗਿਣਤ ਹੀ।

**ਅਰਥ :** ਬੇਅੰਤ ਜੋਧੇ, ਵੱਡੇ ਬਲ ਵਾਲੇ ਹੋਣ (ਜੋ) ਬਿਨਾ ਵੀਚਾਰੇ, (ਨਿਝੱਕ ਹੋ ਕੇ) ਸ਼ਸਤਰਾਂ ਦੀ ਮਾਰ ਖਾਣ ਵਾਲੇ ਹੋਣ, ਕਈ ਦੇਸ਼ਾਂ ਨੂੰ ਆਪਣੇ ਅੱਗੇ ਟੋਰ ਲੈਣ ਵਾਲੇ, ਆਕੀਆਂ ਨੂੰ ਮਲ ਸੁੱਟਣ ਵਾਲੇ ਹੋਣ, ਮਸਤ ਹਾਥੀਆਂ ਦੇ ਹੰਕਾਰ ਨੂੰ ਮਲਣ (ਤੋੜਨ) ਵਾਲੇ ਹੋਣ, ਪੱਕੇ

ਕਿਲ੍ਹਿਆਂ ਨੂੰ ਤੋੜਨ (ਭਾਵ ਜਿੱਤਣ) ਵਾਲੇ ਹੋਣ, ਉਹ ਗੱਲਾਂ ਨਾਲ ਹੀ ਚਾਰ ਚੱਕਾਂ (ਸਭ ਪ੍ਰਿਥਵੀ ਨੂੰ) ਜਿਤਣ ਵਾਲੇ ਹੋਣ, (ਅਜਿਹੇ ਜੋਧਿਆਂ ਦਾ) ਤੇ ਬਾਕੀ ਸਭ ਦਾ ਮਾਲਕ ਸ੍ਰੀ ਸਾਹਿਬ (ਅਕਾਲ ਪੁਰਖ) ਹੈ। (ਅਸਲੀਅਤ ਇਹ ਹੈ ਕਿ ਸਾਰੇ ਉਸ ਦੇ ਦਰ ਦੇ) ਮੰਗਤੇ ਹਨ, ਉਹ (ਅਕਾਲ ਪੁਰਖ) ਇਕ ਹੈ (ਜੋ ਸਭ ਨੂੰ ਦਾਤਾਂ ਅਤੇ ਬੱਲ) ਦੇਣ ਵਾਲਾ ਹੈ।੬।੨੬।

**ਦਾਨਵ ਦੇਵ ਫਨਿੰਦ ਨਿਸਾਚਰ**
**ਭੂਤ ਭਵਿਖ ਭਵਾਨ ਜਪੈਂਗੇ ॥**
**ਜੀਵ ਜਿਤੇ ਜਲ ਮੈ ਥਲ ਮੈ**
**ਪਲ ਹੀ ਪਲ ਮੈ ਸਭ ਥਾਪ ਥਪੈਂਗੇ ॥**
**ਪੁੰਨ ਪ੍ਰਤਾਪਨ ਬਾਢ ਜੈਤ ਧੁਨ**
**ਪਾਪਨ ਕੇ ਬਹੁ ਪੁੰਜ ਖਪੈਂਗੇ ॥**
**ਸਾਧ ਸਮੂਹ ਪ੍ਰਸੰਨ ਫਿਰੈਂ ਜਗਿ**
**ਸੱਤ੍ਰ ਸਭੈ ਅਵਿਲੋਕਿ ਚਪੈਂਗੇ ॥੭॥੨੭॥**

**ਉਚਾਰਨ ਸੇਧ**

ਫੁਟਕਲ :(ੳ)ਕਈ ਪੁਰਾਤਨ ਸਰੂਪਾਂ ਅਤੇ ਗੁਟਕਿਆਂ ਵਿਚ 'ਬਾਢਤ ਜੈ ਧੁਨਿ' ਪਾਠ ਹੈ ਪਰ ਲਿਖਾਰੀਆਂ ਦੀ ਬਹੁਸੰਮਤੀ ਨੇ 'ਬਾਢ ਜੈਤ ਧੁਨਿ'ਪਾਠ ਸਰੂਪ ਦਿੱਤਾ ਹੈ।
(ਅ) ਕਈ ਗੁਟਕਿਆਂ ਵਿਚ ਜਪੈਂਗੇ, ਖਪੈਂਗੇ, ਆਦਿ ਸ਼ਬਦਾਂ ਨਾਲ ਬਿੰਦੀ ਦੀ ਵਰਤੋਂ ਨਹੀਂ ਕੀਤੀ ਗਈ ਪਰ ਸ਼ੁੱਧ ਉਚਾਰਨ ਬਿੰਦੀ ਸਹਿਤ ਹੀ ਬਣਦਾ ਹੈ।

ਪਦ ਅਰਥ : ਦਾਨਵ-ਦੈਂਤ। ਫਨਿੰਦ-ਸ਼ੇਸ਼ਨਾਗ। ਨਿਸਾਚਰ-ਰਾਖ਼ਸ਼, ਪਿਸ਼ਾਚਾਂ ਵਰਗੇ। ਥਾਪ-ਥਾਪੇ, ਬਣਾਏ। ਪੁੰਨ-ਸ਼ੁਭ ਕਰਮ। ਪ੍ਰਤਾਪਨ-ਤੇਜ, ਵਡਿਆਈ। ਬਾਢਿ-ਵਧਦੀ ਹੈ। ਜੈਤ-ਜਿੱਤ। ਧੁਨਿ-ਆਵਾਜ਼, ਜੈ ਜੈ ਕਾਰ। ਪੁੰਜ-ਢੇਰ। ਖਪੈਗੇ-ਨਾਸ਼ ਹੋਣਗੇ। ਸੱਤ੍ਰ-ਸ਼ਤਰੂ। ਅਵਿਲੋਕਿ-ਵੇਖਣਾ। ਚਪੈਂਗੇ-ਚਬਣਗੇ।

**ਅਰਥ :** (ਉਸ ਅਕਾਲ ਪੁਰਖ ਜੀ ਨੂੰ) ਦੈਂਤ, ਦੇਵਤੇ, ਸ਼ੇਸ਼ਨਾਗ, ਰਾਖ਼ਸ਼ (ਆਦਿ) ਭੂਤ, ਭਵਿਖਤ, ਵਰਤਮਾਨ (ਤਿੰਨੇ ਕਾਲਾਂ ਵਿੱਚ ਜਪਦੇ ਹਨ ਅਤੇ) ਜਪਦੇ ਰਹਿਣਗੇ। ਜਿਤਨੇ ਜੀਵ ਜਲ ਵਿੱਚ, ਖੁਸ਼ਕੀ ਵਿੱਚ (ਰਹਿਣ ਵਾਲੇ ਹਨ) ਪਲੋ ਪਲੀ ਵਿੱਚ ਸਭ ਥਾਪੇ (ਬਣਾਏ ਜਾਂਦੇ ਹਨ) ਥਾਪੇ ਜਾਣਗੇ। ਸ਼ੁਭ ਕਰਮਾਂ ਦੇ ਪ੍ਰਤਾਪ ਕਰਕੇ ਜਿੱਤ ਦੀ ਆਵਾਜ਼ ਵਧਦੀ ਹੈ, (ਇਸ ਨਾਲ) ਪਾਪਾਂ ਦੇ ਵੱਡੇ ਢੇਰ ਨਾਸ਼ (ਹੋ ਜਾਂਦੇ ਹਨ ਤੇ ਨਾਸ਼ ਹੋ) ਜਾਣਗੇ। ਰੱਬ ਦੇ ਪਿਆਰੇ ਸੰਸਾਰ ਵਿੱਚ ਖੁਸ਼ ਹੋ ਕੇ ਵਿਚਰਦੇ ਹਨ। (ਉਨ੍ਹਾਂ ਦੇ) ਸਾਰੇ ਵੈਰੀ ਵੇਖਦੇ ਵੇਖਦੇ ਹੀ ਕਾਲ ਪਾਸੋਂ (ਚਬੇ ਜਾਂਦੇ ਹਨ ਤੇ) ਚਬੇ ਜਾਣਗੇ।੭।੨੭।

ਮਾਨਵ ਇੰਦ੍ਰ ਗਜਿੰਦ੍ਰ ਨਰਾਧਪ
ਜੌਨ ਤ੍ਰਿਲੋਕ ਕੋ ਰਾਜੁ ਕਰੈਂਗੇ ॥
ਕੋਟਿ ਇਸ਼ਨਾਨ ਗਜਾਦਿਕ ਦਾਨ
ਅਨੇਕ ਸੁਅੰਬਰ ਸਾਜ ਬਰੈਂਗੇ ॥
ਬ੍ਰਹਮ ਮਹੇਸੁਰ ਬਿਸਨੁ ਸਚੀਪਤਿ
ਅੰਤ ਫਸੇ ਜਮ-ਫਾਸਿ ਪਰੈਂਗੇ ॥
ਜੇ ਨਰ ਸ੍ਰੀਪਤਿ ਕੇ ਪ੍ਰਸ ਹੈਂ ਪਗ
ਤੇ ਨਰ ਫੇਰਿ ਨ ਦੇਹ ਧਰੈਂਗੇ ॥੮॥੨੮॥

ਉਚਾਰਨ ਸੇਧ

ਫੁਟਕਲ:(ੳ) ਕਈ ਗੁਟਕਿਆਂ ਵਿਚ ਪਾਠ 'ਕੋਟਿ ਸਿਨਾਨ', ਕੋਟਿ ਸਨਾਨ' ਪਾਠ ਦਰਜ ਹੈ ਪਰ ਕਈ ਹਥ ਲਿਖਤੀ ਬੀੜਾਂ ਵਿੱਚ 'ਕੋਟਿ ਇਸਨਾਨ' ਪਾਠ ਮਿਲਦਾ ਹੈ ਜੋ ਕਿ ਠੀਕ ਹੈ।

(ਅ) 'ਸਚੀ ਪਤਿ' ਦੋ ਸ਼ਬਦ ਹਨ। ਇਨ੍ਹਾਂ ਦਾ ਅਰਥ ਹੈ 'ਸਚੀ ਦਾ ਪਤੀ' 'ਵਿਸ਼ਨੂੰ'।

(ੲ) 'ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ' ਮਗਰੋਂ ਬਿਸਰਾਮ ਦੇਣਾ ਅਸ਼ੁੱਧ ਹੈ, ਸ਼ੁੱਧ ਬਿਸਰਾਮ 'ਪਗ' ਮਗਰੋਂ ਦੇਣਾ ਚਾਹੀਦਾ ਹੈ।

ਪਦ ਅਰਥ : ਮਾਨਵ ਇੰਦ੍ਰ-ਮਨੁੱਖਾਂ ਦਾ ਰਾਜ ਇੰਦਰ। ਗਜਿੰਦ੍ਰ-ਵੱਡੇ ਹਾਥੀ। ਨਰਾਧਿਪ-ਮਨੁੱਖਾਂ ਦਾ ਰਾਜਾ। ਜੌਨ-ਜਿਹੜੇ। ਤ੍ਰਿਲੋਕ-ਤਿੰਨ ਲੋਕ। ਕੋਟਿ- ਕਰੋੜਾਂ। ਗਜਾਦਿਕ-ਹਾਥੀ ਆਦਿਕ। ਸੁਅੰਬਰ-ਇਕ ਰਸਮ ਜਿਸ ਵਿਚ ਰਾਜ ਕੁਮਾਰੀ ਆਪਣੇ ਵਰ ਨੂੰ ਪ੍ਰਾਪਤ ਕਰਦੀ ਹੈ। ਸਾਜਿ-ਸਜਾ ਕੇ, ਰਚਾ ਕੇ। ਬਰੈਂਗੇ-ਵਿਆਹੁਣਗੇ। ਮਹੇਸੁਰ-ਸ਼ਿਵ ਜੀ। ਬਿਸਨੁ-ਵਿਸ਼ਨੂੰ। ਸਚੀਪਤਿ-ਸੱਚੀ ਦਾ ਪਤੀ। ਪ੍ਰਸ-ਪਰਸਣਾ। ਪਗ-ਪੈਰ, ਚਰਨ।

**ਅਰਥ : ਮਨੁੱਖਾਂ ਦੇ ਰਾਜੇ, ਵੱਡੇ ਹਾਥੀ, ਅਧੀਰਾਜ, ਜਿਹੜੇ ਤਿੰਨ ਲੋਕਾਂ ਦਾ ਰਾਜ (ਕਰਨ ਦੀ ਇਛਾ) ਕਰਨਗੇ, ਕਰੋੜਾਂ (ਤੀਰਥਾਂ ਦੇ) ਇਸ਼ਨਾਨ, ਹਾਥੀ ਆਦਿਕ ਦਾਨ, (ਹੋਰ) ਅਨੇਕਾਂ ਹੀ (ਰਾਜ ਕੁਮਾਰ ਜੋ) ਸੁਅੰਬਰ ਰਚਾ ਕੇ ਵਿਆਹ ਕਰਨਗੇ, (ਫਿਰ) ਬ੍ਰਹਮਾ, ਸ਼ਿਵ, ਵਿਸ਼ਨੂੰ ਵਰਗੇ (ਵੀ** ਕਿਉਂ ਨਾ ਵੱਡੀ ਪਦਵੀ ਵਾਲੇ ਹੋਣ) ਅੰਤ ਨੂੰ ਫਸੇ ਹੋਏ ਜਮ ਦੀ **ਫਾਹੀ ਵਿੱਚ ਹੀ ਪੈਣਗੇ। ਜਿਹੜੇ ਮਨੁੱਖ ਅਕਾਲ ਪੁਰਖ ਦੇ ਚਰਨਾਂ ਨੂੰ ਪਰਸਦੇ ਹਨ, ਉਹ ਮਨੁੱਖ ਮੁੜ ਕੇ ਸਰੀਰ ਨਹੀਂ ਧਾਰਨ ਕਰਨਗੇ (ਭਾਵ ਆਵਾਗਉਣ ਦੇ ਚਕਰ ਤੋਂ ਰਹਿਤ ਹੋ ਜਾਣਗੇ)।੮।੨੮।**

ਕਹਾ ਭਯੋ* ਦੋਊ ਲੋਚਨ ਮੂੰਦ ਕੈ

---

*ਕਈ ਗੁਟਕਿਆਂ ਵਿਚ 'ਭਯੋ' ਮਗਰੋਂ 'ਜੋ' ਪਦ ਹੈ, ਕਈਆਂ ਵਿਚ ਨਹੀਂ, ਲੋੜ ਹੈ ਪਾਠ ਦੀ ਠੀਕ ਚਾਲ ਵੇਖਣ ਦੀ।

ਬੈਠਿ ਰਹਿਓ ਬਕ ਧਯਾਨ ਲਗਾਇਓ ॥
ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ
ਲੋਕ ਗਇਓ ਪਰਲੋਕ ਗਵਾਇਓ ॥
ਬਾਸੁ ਕੀਓ ਬਿਖਿਆਨ ਸੋਂ ਬੈਠ ਕੇ
ਐਸੇ ਹੀ ਐਸ* ਸੁ ਬੈਸ ਬਿਤਾਇਓ ॥
ਸਾਚੁ ਕਹੋਂ ਸੁਨ ਲੇਹੁ ਸਭੈ
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ॥ ੯ ॥ ੨੯ ॥

ਉਚਾਰਨ ਸੇਧ

ਫੁਟਕਲ:(ੳ) ਕਈ ਗੁਟਕਿਆਂ ਵਿੱਚ 'ਨਾਤ' ਸ਼ਬਦ ਦਰਜ ਹੈ, ਅੱਧੇ ਹਾਹੇ ਦੀ ਵਰਤੋਂ ਨਹੀਂ ਕੀਤੀ ਗਈ। ਸ਼ੁੱਧ ਸਰੂਪ 'ਨ੍ਹਾਤ' ਹੈ।

(ਅ) 'ਬਿਖਿਆਨ' ਦਾ ਉਚਾਰਨ 'ਬਖਿਆਨ' ਕਰਨਾ ਵਡੀ ਭੁੱਲ ਹੈ। 'ਬਿਖਿਆਨ' ਦਾ ਅਰਥ ਹੈ ਵਿਸ਼ਈ, ਵਿਕਾਰੀ ਅਤੇ 'ਬਖਿਆਨ' ਦਾ ਅਰਥ ਹੈ ਵਖਿਆਨ, ਲੈਕਚਰ।

ਪਦ ਅਰਥ : ਲੋਚਨ-ਅੱਖਾਂ। ਮੂੰਦ-ਮੀਟ ਕੇ। ਬਕ-ਬਗਲਾ। ਬਾਸੁ-ਬਹਿਸ, ਚਰਚਾ। ਬਿਖਿਆਨ-ਵਿਸ਼ਈ ਲੋਕ। ਬੈਸ-ਉਮਰ, ਸਮਾਂ।

**ਅਰਥ :** ਕੀ ਹੋਇਆ ਜੇ ਦੋਵੇਂ ਅੱਖਾਂ ਮੀਟ ਕੇ ਬਗਲ-ਸਮਾਧੀ ਲਾ ਕੇ ਬੈਠ ਗਿਆ। (ਕੀ ਹੋਇਆ ਜੇ) ਸਤ ਸਮੁੰਦਰ ਫਿਰ ਲਏ (ਭਾਵ ਸਭ ਤੀਰਥਾਂ ਤੇ ਇਸ਼ਨਾਨ ਕਰਦਾ ਰਿਹਾ)। (ਇਸ ਤਰ੍ਹਾਂ ਦੇ ਕਰਮਾਂ ਨਾਲ ਲੋਕ ਗਿਆ ਅਤੇ ਪਰਲੋਕ ਵੀ ਗਵਾ ਲਿਆ (ਭਾਵ ਦੀਨ ਦੁਨੀਆ ਦੋਹਾਂ ਕੋਲੋਂ ਵਾਂਝਿਆ ਗਿਆ)। (ਕੀ ਹੋਇਆ) ਵਿਸ਼ੱਈ ਲੋਕਾਂ ਨਾਲ ਬੈਠ ਕੇ ਵਿਚਾਰਾਂ ਕੀਤੀਆਂ, ਇਸ ਤਰ੍ਹਾਂ ਐਸ਼ (ਭੋਗ ਬਿਲਾਸ ਵਿੱਚ) ਸੁੰਦਰ ਸਮਾਂ ਵਿਅਰਥ ਗੁਆ ਦਿਤਾ। ਐ ਦੁਨੀਆਂ ਦੇ ਲੋਕੋ ! (ਮੈਂ ਇਕ) ਸੱਚ (ਤੱਤ ਦੀ ਗੱਲ) ਆਖਦਾ ਹਾਂ, (ਤੁਸੀਂ) ਸਾਰੇ (ਕੰਨ ਖੋਲ੍ਹ ਕੇ) ਸੁਣ ਲਵੋ ਕਿ ਜਿਨ੍ਹਾਂ ਨੇ ਪ੍ਰੇਮ ਕੀਤਾ ਉਨ੍ਹਾਂ ਨੇ (ਉਸ) ਪ੍ਰਭੂ ਨੂੰ ਪ੍ਰਾਪਤ ਕੀਤਾ ।੯।੨੯।

ਕਾਹੂ ਲੈ ਪਾਹਨ ਪੂਜ ਧਰਯੋ ਸਿਰ
ਕਾਹੂ ਲੈ ਲਿੰਗੁ ਗਰੇ ਲਟਕਾਇਓ ॥
ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ
ਕਾਹੂ ਪਛਾਹ ਕੋ ਸੀਸੁ ਨਿਵਾਇਓ ॥
ਕੋਊ ਬੁਤਾਨ ਕੌ ਪੂਜਤ ਹੈ ਪਸੁ
ਕੋਊ ਮ੍ਰਿਤਾਨ ਕੌ ਪੂਜਨ ਧਾਇਓ ॥

---

*'ਐਸੇ ਹੀ ਐਸੇ' ਪਾਠ ਵੀ ਉਪਲਬਧ ਹੈ ਭਾਵ ਵਿਅਰਥ ਹੈ।

## ਕੂਰ ਕ੍ਰਿਆ ਉਰਝਿਓ ਸਭ ਹੀ ਜਗੁ
## ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥੧੦॥੩੦॥

### ਉਚਾਰਨ ਸੇਧ

ਫੁਟਕਲ :'ਕੋਊ ਬੁਤਾਨ ਕੋ ਪੂਜਤ ਹੈ', ਮਗਰੋਂ ਬਿਸਰਾਮ ਦੇਣਾ ਠੀਕ ਨਹੀਂ ਹੈ। ਸ਼ੁੱਧ ਬਿਸਰਾਮ 'ਪਸੂ' ਮਗਰੋਂ ਦੇਣਾ ਚਾਹੀਦਾ ਹੈ। ਇਸੇ ਤਰ੍ਹਾਂ 'ਹੈ' ਦਾ ਉਚਾਰਨ 'ਹੈਂ' ਕਰਨਾ ਭੀ ਠੀਕ ਨਹੀਂ ਹੈ।

ਪਦ ਅਰਥ : ਪਾਹਨ-ਪੱਥਰ (ਦੇਵਤਿਆਂ ਦੀ ਮੂਰਤੀ)। ਲਿੰਗੁ-ਸ਼ਿਵ ਲਿੰਗ। ਅਵਾਚੀ-ਦੱਖ ਦਿਸ਼ਾ। ਪਛਾਹ-ਪੱਛਮ ਦਿਸ਼ਾ। ਮ੍ਰਿਤਾਨ-ਮੜ੍ਹੀਆਂ (ਕਬਰਿਸਤਾਨ)।

**ਅਰਥ :** ਕਿਸੇ (ਮਨੁੱਖ) ਨੇ ਪੱਥਰ ਨੂੰ ਲੈ ਕੇ (ਉਸ ਨੂੰ ਠਾਕੁਰ ਜਾਣ ਕੇ) ਪੂਜਾ ਕੀਤੀ, (ਕਿਸੇ ਨੇ ਉਸ ਅਗੇ ਆਪਣਾ) ਸਿਰ ਰਖਿਆ (ਭਾਵ ਮੱਥਾ ਟੇਕਿਆ)। ਕਿਸੇ ਨੇ (ਸ਼ਿਵ) ਲਿੰਗ ਲੈ ਕੇ ਗਲ ਵਿੱਚ ਲਟਕਾ ਲਿਆ। ਕਿਸੇ (ਹਿੰਦੂ) ਨੇ (ਪ੍ਰਭੂ ਨੂੰ) ਦੱਖਣ ਦਿਸ਼ਾ ਵਲ ਦੇਖਿਆ (ਨਮਸਕਾਰ ਕੀਤੀ), ਕਿਸੇ (ਮੁਸਲਮਾਨ) ਨੇ ਪੱਛਮ ਵੱਲ ਸਿਰ ਨਿਵਾਇਆ (ਸਜਦਾ ਕੀਤਾ)। ਕੋਈ ਬੇਸਮਝ (ਹਿੰਦੂ) ਬੁਤਾਂ ਨੂੰ ਪੂਜਦਾ ਫਿਰਿਆ, ਕੋਈ (ਮੁਸਲਮਾਨ) ਕਬਰਾਂ ਨੂੰ (ਪੂਜਣ ਲਈ) ਦੌੜਦਾ ਰਿਹਾ। (ਇਸ ਤਰ੍ਹਾਂ) ਸਾਰਾ ਸੰਸਾਰ ਹੀ ਝੂਠੀ ਕਿਰਿਆ (ਪਾਖੰਡ ਫੋਕਟ ਕਰਮਾਂ ਵਿੱਚ) ਫਸਿਆ ਰਿਹਾ, ਸ੍ਰੀ ਭਗਵਾਨ ਨੂੰ (ਮਿਲਣ ਦਾ) ਭੇਦ ਕਿਸੇ ਨੇ ਨਹੀਂ ਪਾਇਆ।੧੦।੩੦।

**ਵਾਹਿਗੁਰੂ ਜੀ ਕਾ ਖ਼ਾਲਸਾ**
**ਵਾਹਿਗੁਰੂ ਜੀ ਕੀ ਫ਼ਤਿਹ।**

# ਕਬਿਯੋ ਬਾਚ ਬੇਨਤੀ ॥ ਚੌਪਈ ॥

## (ਇਤਿਹਾਸਕ ਜਾਣ-ਪਛਾਣ)

ਅੰਮ੍ਰਿਤ ਸਿੰਚਾਰ ਵੇਲੇ ਜਪੁਜੀ ਸਾਹਿਬ, ਜਾਪੁ ਸਾਹਿਬ ਅਤੇ ਸਵੱਈਆਂ ਮਗਰੋਂ ਇਸ ਬਾਣੀ ਦਾ ਪਾਠ ਕੀਤਾ ਜਾਂਦਾ ਹੈ। ਇਸ ਲਈ ਗੁਰਸਿੱਖਾਂ ਦੇ ਨਿਤਨੇਮ ਵਿੱਚ ਇਹ ਭੀ ਇਕ ਮਹੱਤਵਪੂਰਨ ਬਾਣੀ ਹੈ। ਇਸ ਬਾਣੀ ਦਾ ਅਜੋਕਾ ਸਰੂਪ ਗ੍ਰੰਥੀ ਦਸ ਗ੍ਰੰਥੀ ਪੋਥੀਆਂ ਅਤੇ ਪੁਰਾਤਨ ਨਿਤਨੇਮ ਦੇ ਗੁਟਕਿਆਂ ਵਿੱਚ ਅੰਕਤ ਸਰੂਪਾਂ ਨਾਲੋਂ ਕਈ ਥਾਵਾਂ ਤੇ ਵਖਰਾ ਜਿਹਾ ਹੈ। ਇਹ ਬਾਣੀ ਸੋਦਰੁ (ਰਹਿਰਾਸ) ਵਿੱਚ ਸ਼ਾਮਲ ਹੈ ਜਿਸ ਦੇ ਆਰੰਭ ਵਿੱਚ ਮੰਗਲ ਦਰਜ ਕੀਤਾ ਗਿਆ ਹੈ-"ੴ ਸ੍ਰੀ ਵਾਹਿਗੁਰੂ ਜੀ ਕੀ ਫਤਹ"। ਕਈ ਪ੍ਰਕਾਸ਼ਕਾਂ ਨੇ ਮੰਗਲ ਦੇ ਨਾਲ 'ਪਾਤਸ਼ਾਹੀ ੧੦' ਭੀ ਪ੍ਰਕਾਸ਼ਤ ਕਰਵਾਇਆ ਹੈ। ਇਸ ਬਾਣੀ ਦਾ ਆਰੰਭ ਅਤੇ ਅੰਤ ਹੇਠ ਲਿਖੀਆਂ ਪੰਕਤੀਆਂ ਨਾਲ ਕੀਤਾ ਗਿਆ ਹੈ:-

ਪੁਨ ਰਾਛਸ ਕਾ ਕਾਟਾ ਸੀਸਾ ॥
ਸ੍ਰੀ ਅਸਿਕੇਤ ਜਗਤ ਕੇ ਈਸਾ... ॥੩੭੫॥
ਅਖਲ ਭਵਨ ਕੇ ਸਿਰਜਨਹਾਰੇ ॥
ਦਾਸ ਜਾਨ ਮੁਹਿ ਲੇਹੁ ਉਬਾਰੇ ॥੩੭੬॥
ਕਬਿਯੋ ਬਾਚ ਬੇਨਤੀ ॥ ਚੌਪਈ ॥
ਹਮਰੀ ਕਰੋ ਹਾਥ ਦੇ ਰੱਛਾ ॥...
ਇਤਿ ਸ੍ਰੀ ਚਰਿਤ੍ਰੋ ਪਖਯਾਨੇ ਤ੍ਰਿਯਾ ਚਰਿਤ੍ਰੇ,
ਮੰਤ੍ਰੀ ਭੂਪ ਸੰਬਾਦੇ ਚਾਰ 'ਸੌ ਚਾਰ'* ਚਰਿਤ੍ਰ ਸਮਾਪਤ ਮਸਤਸੁਭ ਮਸਤ** ॥੧॥

ਜਿਥੋਂ ਤਕ 'ਚੌਪਈ' ਦੇ ਮੂਲ ਸਰੂਪ ਦਾ ਸਬੰਧ ਹੈ, ਹਥ ਲਿਖਤ ਅਤੇ ਛਾਪੇ ਵਾਲੀਆਂ ਦਸਮ ਗ੍ਰੰਥ ਦੀਆਂ ਪਾਵਨ ਬੀੜਾਂ ਤੋਂ ਦਰਸ਼ਨ ਕੀਤੇ ਜਾ ਸਕਦੇ ਹਨ, ਉਥੇ ਉਪਰੋਕਤ ਮੰਗਲ ਨਾਲ ਇਸ ਬਾਣੀ ਦਾ ਆਰੰਭ ਨਹੀਂ ਹੁੰਦਾ। ਇਸ ਲਈ 'ਪੁਨ ਰਾਛਸ ਕਾ ਕਾਟਾ ਸੀਸਾ' ਤੋਂ 'ਕਬਿਯੋ ਬਾਚ ਬੇਨਤੀ ॥ ਚੌਪਈ ॥' ਦਾ ਪਾਠ ਆਰੰਭ ਕਰਨਾ ਠੀਕ ਨਹੀਂ ਜਾਪਦਾ ਕਿਉਂਕਿ 'ਪੁਨ' ਸ਼ਬਦ ਤੋਂ ਇਸ ਗੱਲ ਦਾ ਸੰਕੇਤ ਮਿਲਦਾ ਹੈ ਕਿ ਪਿਛੇ ਕੋਈ ਵਾਰਤਾ ਚਲ ਰਹੀ ਹੈ। ਅਸਲ ਵਿੱਚ ਇਸ ਦੇ ਪਿਛੋਂ 405ਵੇਂ ਤ੍ਰਿਯਾ ਚਰਿਤ੍ਰ ਦੀ ਸੰਪੂਰਨ ਵਾਰਤਾ ਹੈ ਜਿਸ ਦਾ ਆਰੰਭ ਇਉਂ ਹੁੰਦਾ ਹੈ:-

ਸਤਿ ਸੰਧਿ ਇਕ ਭੂਪ ਭਨਿੱਜੈ॥ ਪ੍ਰਿਥਮੈ ਸਤਿਜੁਗ ਬੀਚ ਕਹਿੱਜੈ ॥...

---

*ਬਹੁਤੀਆਂ ਬੀੜਾਂ ਵਿੱਚ 'ਚਾਰ ਸੌ ਪੰਜ' ਚਰਿਤ੍ਰ ਪਾਠ ਦਰਜ ਹੈ।

**ਇਸਦਾ ਸ਼ੁੱਧ ਸਰੂਪ ਹੈ 'ਸਮਾਪਤਮ ਸਤ ਸੁਭਮ ਸਤ' ਹੈ। ਆਮ ਪਾਠਕ ਉਪਰੋਕਤ ਪਦਵੰਡ ਅਨੁਸਾਰ ਉਚਾਰਨ ਕਰਦੇ ਹਨ ਜੋ ਕਿ ਅਸ਼ੁੱਧ ਹੈ।

ਇਹ ਵਾਰਤਾ ਚੰਡੀ ਚਰਿੱਤ੍ਰ ਵਾਂਗ ਬੀਰ ਰਸ ਨਾਲ ਭਰਪੂਰ ਹੈ। ਇਸ ਵਿੱਚ ਨੇਕੀ ਅਤੇ ਬਦੀ ਦੋਹਾਂ ਪੱਖਾਂ ਦੇ ਯੁੱਧ ਦਾ ਵਰਨਣ ਹੈ। ਇਕ ਪਾਸੇ ਰਾਜਾ 'ਸਤਿਸੰਧੀ' ਸੱਚ ਦੀ ਮੂਰਤੀ ਹੈ ਅਤੇ ਦੂਜੇ ਪਾਸੇ 'ਦੀਰਘ-ਦਾੜ੍ਹ' ਵੱਡੀਆਂ ਦਾੜ੍ਹਾਂ ਤੇ ਜਬਾੜ੍ਹਿਆਂ ਵਾਲਾ ਰਾਖ਼ਸ਼ ਰੂਪ ਹੈ। ਅਗੇ ਕਥਾ ਦਾ ਵਰਨਣ ਕਰਦੇ ਹੋਏ ਇਉਂ ਲਿਖਿਆ ਹੈ:-

ਸਭ ਦੇਵਨ ਕੋ ਰਾਜਾ ਭਯੋ ॥
ਬ੍ਰਹਮਾ ਤਿਲਕ ਆਪ ਤਿਹ ਦਯੋ ॥
ਇਹ ਕੰਟਕ ਸੁਰ ਕਟਕ ਕੀਆ ਸਭ॥
ਦਾਨਵ ਮਾਰ ਨਿਕਾਲ ਦੀਏ ਸਭ ॥
ਇਹ ਬਿਧ ਰਾਜ ਬਰਖ ਹੋ ਗਿਆ ॥
ਦੀਰਘ-ਦਾੜ੍ਹ ਦਾਨਵ ਕੋ ਲੀਆ ॥
ਦਸ ਸਹਸਰ ਛੂਹਨੀ ਦਲ ਲੈ ਕੇ ॥
ਚੜ੍ਹ ਆਇਓ ਤਿਹ ਊਪਰ ਤੈਂ ਕੇ ॥....

ਭਾਵ ਰਾਜੇ ਦੀ ਸੈਨਾ ਤੇ ਦੈਂਤਾਂ ਦਾ ਭਿਆਨਕ ਯੁੱਧ ਹੋਇਆ। ਦੋਹਾਂ ਦਲਾਂ ਵਲੋਂ ਕ੍ਰੋਧ ਅਗਨੀ ਦੇ ਭਾਂਬੜ ਬਲ ਉਠੇ ਅਤੇ ਉਸ ਵਿਚੋਂ ਇਕ ਇਸਤਰੀ ਪੈਦਾ ਹੋਈ। ਉਸਨੇ ਆਪਣੇ ਮਨ ਵਿੱਚ ਸਾਈਂ ਨਾਲ ਵਿਆਹ ਕਰਨ ਦੀ ਇੱਛਾ ਕੀਤੀ ਅਤੇ ਉਸ ਨੇ ਇੱਛਾ ਪੂਰਤੀ ਹਿਤ ਵੱਡੀ ਤੱਪ-ਸਾਧਨਾ ਕੀਤੀ। ਜਿਸਦੇ ਫਲਸਰੂਪ ਉਸ ਨੂੰ ਇਹ ਵਰ ਪ੍ਰਾਪਤ ਹੋਇਆ ਕਿ ਉਸ ਦੀ ਇੱਛਾ ਓਦੋਂ ਪੂਰੀ ਹੋਵੇਗੀ ਜਦੋਂ ਉਹ 'ਸਵਾਸ-ਬੀਰਜ' ਰਾਖ਼ਸ਼ ਨੂੰ ਮਾਰੇਗੀ। ਇਸ ਅਲੰਕਾਰਕ ਇਸਤਰੀ ਨੇ 'ਸਵਾਸ-ਬੀਰਜ' ਨਾਲ ਭਾਰੀ ਯੁਧ ਕੀਤਾ ਪਰ ਰਾਖ਼ਸ਼ ਨੂੰ ਮਾਰਨ ਵਿੱਚ ਸਫਲ ਨ ਹੋ ਸਕੀ। ਅੰਤ ਵਿੱਚ 'ਸ੍ਰੀ ਅਸਿਕੇਤ' ਜੀ ਨੇ ਆਪਣੀ ਸੱਤਾ ਨਾਲ ਰਾਖ਼ਸ਼ ਨੂੰ ਮਾਰਿਆ ਅਤੇ ਸਾਰੇ ਜੱਗ ਵਿੱਚ ਉਸ ਦੀ ਜੈ ਜੈ ਕਾਰ ਹੋ ਗਈ। ਸੋ, ਇਸ ਵਾਰਤਾ ਦੀ ਸਮਾਪਤੀ ਮਗਰੋਂ ਗੁਰੂ ਜੀ ਨੇ 'ਕਬਿਯੋ ਬਾਚ ਬੇਨਤੀ ॥ ਚੌਪਈ ॥' ਦਰਜ ਕੀਤੀ ਹੈ।

ਸ੍ਰੀ ਦਸਮ ਗ੍ਰੰਥ ਵਿੱਚ ਇਸ ਚੌਪਈ ਦਾ ਆਰੰਭਕ ਅੰਕ 377ਵਾਂ ਹੈ ਪਰ ਗੁਟਕਿਆਂ ਵਿੱਚ ਇਸ ਬਾਣੀ ਦਾ ਆਰੰਭਕ ਅੰਕ ੧ ਰੱਖਿਆ ਗਿਆ ਹੈ। ਕਿਉਂਕਿ ਨਿਤਨੇਮ ਬਾਣੀ ਵਿੱਚ ਇਸਦਾ ਸੁਤੰਤਰ ਸਥਾਨ ਹੈ। ਪਰ ਮੂਲ ਅੰਕਾਂ ਨੂੰ ਅਖੋਂ ਓਹਲੇ ਕਰਨਾ ਭੀ ਇਕ ਪ੍ਰਕਾਰ ਦਾ ਇਸ ਰਚਨਾ ਨਾਲ ਅਨਿਆਇ ਹੈ।

ਸੰਪਰਦਾਈ ਅਤੇ ਉਨ੍ਹਾਂ ਨਾਲ ਸੰਮਤੀ ਰੱਖਣ ਵਾਲੇ ਕਈ ਪ੍ਰੇਮੀ ਹੁਣ ਤੀਕ 'ਪੁਨ ਰਾਛਸ ਕਾ ਕਾਟਾ ਸੀਸਾ' ਤੋਂ ਲੈ ਕੇ ਅੜਿੱਲ 'ਸੁਨੇ ਗੁੰਗ ਜੋ ਯਾਹਿ ਸੁ ਰਸਨਾ ਪਾਵਈ' ਤੀਕ ਪਾਠ ਕਰਦੇ ਹਨ। ਕਈ ਪ੍ਰੇਮੀ ਅੜਿੱਲ

ਮਗਰੋਂ 'ਸੰਮਤ ਸਤਰਹ ਸਹਸ ਭਣਿੱਜੈ' ਵਾਲੀ ਚੌਪਈ ਵੀ ਪੜ੍ਹਦੇ ਹਨ। ਪਰ 'ਦਸਮ ਗ੍ਰੰਥ' ਦੇ ਅਨੁਸਾਰ 'ਪੁਨ ਰਾਛਸ' ਚੌਪਈ ਦਾ ਆਰੰਭਕ ਪਦ ਨਹੀਂ। ਇਸ ਤਰ੍ਹਾਂ ਵਿਚੋਂ ਇਕ ਪੰਕਤੀ ਚੁਣ ਕੇ ਪਾਠ ਆਰੰਭ ਕਰਨਾ ਠੀਕ ਨਹੀਂ ਜਾਪਦਾ। 'ਪੁਨ ਰਾਛਸ, ਵਾਲੀ ਚੌਪਈ ਦਾ ਆਰੰਭ "ਦੁਸ਼ਟ ਦੈਂਤ ਕੁਛ ਬਾਤ ਨਾ ਜਾਨੀ" ਤੋਂ ਹੁੰਦਾ ਹੈ ਪਰ ਪਾਠਕ ਇਹ ਚੌਪਈ ਨਹੀਂ ਪੜ੍ਹਦੇ। ਜੇ ਦੀਰਘ ਦ੍ਰਿਸ਼ਟੀ ਨਾਲ ਵੇਖੀਏ ਤਾਂ ਭਿੰਨ ਭਿੰਨ ਪਾਠ ਦੀ ਰਹੁਰੀਤੀ ਠੀਕ ਨਹੀਂ ਹੈ। ਪੰਥਕ ਮਰਯਾਦਾ ਇਕ ਹੋਣੀ ਚਾਹੀਦੀ ਹੈ। ਜਦ ਅਕਾਲ ਤਖ਼ਤ ਉਤੇ ਚੌਪਈ ਦਾ ਪਾਠ 'ਹਮਰੀ ਕਰੋ ਹਾਥ ਦੈ ਰੱਛਾ' ਤੋਂ ਲੈ ਕੇ 'ਦੁਸ਼ਟ ਦੋਖ ਤੇ ਲੇਹੁ ਬਚਾਈ' ਤੀਕ ਹੁੰਦਾ ਹੈ, ਫਿਰ ਵਾਧੂ ਭੁਲੇਖਿਆਂ ਤੇ ਸ਼ੰਕਿਆਂ ਵਿਚ ਪੈਣ ਦੀ ਕੋਈ ਲੋੜ ਨਹੀਂ। ਸੋਦਰੁ ਬਾਣੀ ਦਾ ਪਾਠ ਕਰਨ ਵੇਲੇ ਕਿਸੇ ਗ੍ਰੰਥ ਦੀ ਸੰਪੂਰਨਤਾ ਬਾਰੇ ਜ਼ਿਕਰ ਕਰਨਾ ਪ੍ਰਸੰਗਕ ਹੀ ਨਹੀਂ। ਇਸ ਲਈ 'ਬੇਨਤੀ' ਦਾ ਪਾਠ ਜੋ ਖ਼ਾਲਸਾ ਪੰਥ ਨੇ ਨਿਸਚਿਤ ਕੀਤਾ ਹੈ, ਉਹੋ ਹੀ ਮੰਨਣਾ ਚਾਹੀਦਾ ਹੈ। ਕਿਸੇ ਸੰਤ, ਜੱਥੇ ਜਾਂ ਵਿਅਕਤੀ ਦੇ ਮਗਰ ਲੱਗ ਕੇ ਪੰਥਕ ਮਰਯਾਦਾ ਵਿਚ ਤ੍ਰੇੜ ਪਾਉਣੀ ਸਿਖ ਦਾ ਧਰਮ ਨਹੀਂ। ਗੁਰਸਿਖ ਅੰਦਰ 'ਜੋ ਤੁਮ ਕਰਹੁ ਸੋਈ ਭਲ ਮਾਨੈ, ਭਾਵਨ ਦੁਬਿਧਾ ਦੂਰਿ ਟਰਹੁ' (ਪੰਨਾ ੮੨੮) ਵਾਲੀ ਭਾਵਨਾ ਸਮਾਉਣੀ ਚਾਹੀਦੀ ਹੈ।

ਕਈ ਵੀਰ ਤਾਂ ਇਸ ਬਾਣੀ ਦਾ ਸਿਰਲੇਖ 'ਕਬਿਯੋ ਬਾਚ' ਪੜ੍ਹ ਕੇ ਦਸਮ ਗੁਰੂ ਜੀ ਦੀ ਕ੍ਰਿਤ ਮੰਨਣ ਤੋਂ ਹੀ ਸਿਰ ਫੇਰ ਦਿੰਦੇ ਹਨ। ਉਨ੍ਹਾਂ ਦੇ ਖ਼ਿਆਲ ਅਨੁਸਾਰ ਜੇ ਬਾਣੀ ਦਸਮ ਗੁਰੂ ਜੀ ਦੀ ਆਪਣੀ ਹੁੰਦੀ ਤਾਂ 'ਪਾਤਸ਼ਾਹੀ ੧੦' ਜ਼ਰੂਰ ਅੰਕਿਤ ਹੁੰਦਾ। ਇਸ ਬਾਰੇ ਸਪਸ਼ਟੀਕਰਨ ਇਹ ਹੈ ਕਿ ਗੁਰੂ ਜੀ ਨੇ ਕੇਵਲ ਇਸ 'ਚੌਪਈ' ਵਿੱਚ ਹੀ 'ਕਬਿਯੋ ਬਾਚ' ਸਿਰਲੇਖ ਨਹੀਂ ਵਰਤਿਆ, ਬਚਿੱਤਰ ਨਾਟਕ ਵਿੱਚ ਜਿਥੇ ਗੁਰੂ ਜੀ ਦੀ ਆਪਣੀ ਜੀਵਨ ਕਥਾ ਅੰਕਿਤ ਹੈ, ਏਦਾਂ ਦੇ ਹੀ ਸਿਰਲੇਖ ਦਿਤੇ ਹੋਏ ਹਨ:-

ਕਬਿ ਬਾਚ ॥ ਦੋਹਰਾ ॥
ਠਾਢ ਭਯੋ ਮੈਂ ਜੋਰਿ ਕਰ, ਬਚਨ ਕਹਾ ਸਿਰ ਨਿਯਾਇ॥
ਪੰਥ ਚਲੈ ਤਬ ਜਗਤ ਮੈਂ ਜਬ ਤੁਮ ਕਰਹੁ ਸਹਾਇ ॥
ਅਬ ਕਬਿ ਜਨਮ ਕਥਨੰ ॥
ਚੌਪਈ ॥ ਮੁਰ ਪਿਤ ਪੂਰਬ ਕੀਯਸਿ ਪਯਾਨਾ ॥
ਭਾਂਤਿ ਭਾਂਤਿ ਕੇ ਤੀਰਥਿ ਨਾਨਾ ... ॥ਆਦਿ ਆਦਿ

ਇਸ ਸਚਾਈ ਤੋਂ ਸਿਖ ਸੰਸਾਰ ਭਲੀ ਪ੍ਰਕਾਰ ਜਾਣੂੰ ਹੈ ਕਿ ਗੁਰੂ ਜੀ ਬ੍ਰਿਜ ਭਾਸ਼ਾ, ਫ਼ਾਰਸੀ, ਅਰਬੀ ਦੇ ਮਹਾਨ ਕਵੀ ਸਨ। ਸੋ, ਕਵੀ ਦਾ ਆਪਣੇ ਆਪ ਲਈ 'ਕਬਿਯੋ ਬਾਚ' ਸਿਰਲੇਖ ਵਰਤਣਾ ਜਾਂ ਕਿਸੇ ਲਿਖਾਰੀ ਵਲੋਂ ਇਹ ਸਿਰਲੇਖ ਲਿਖਣਾ ਕੋਈ ਸ਼ੰਕੇ ਵਾਲੀ ਗਲ ਨਹੀਂ। ਸ੍ਰੀ

ਦਸਮ ਗ੍ਰੰਥ ਦੇ ਪਾਵਨ ਸਰੂਪ ਨੂੰ ਸਤਿਗੁਰੂ ਜੀ ਨੇ ਆਪਣੀ ਹੋਂਦ ਵਿੱਚ ਸੰਪਾਦਨ ਨਹੀਂ ਕਰਵਾਇਆ। ਆਪ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਭਾਈ ਮਨੀ ਸਿੰਘ ਆਦਿ ਸਿੱਖਾਂ ਨੇ ਉਦਮ ਕਰਕੇ ਖਿੰਡੀ-ਪੁੰਡੀ ਬਾਣੀ ਇਕੱਤਰ ਕਰ-ਕਰਵਾ ਕੇ 'ਸ੍ਰੀ ਦਸਮ ਗ੍ਰੰਥ' ਦੇ ਰੂਪ ਵਿੱਚ ਸੰਕਲਿਤ ਕਰਵਾਇਆ। ਭਾਵੇਂ ਕੁਝ ਅਸ਼ਰਧਕ ਅਲੋਚਕਾਂ ਦੀ ਇਹ ਮਨੌਤ ਹੈ ਕਿ 'ਕਬਯੋਬਾਚ ਬੇਨਤੀ ਚੌਪਈ' ਗੁਰੂ ਜੀ ਦੀ ਰਚਨਾ ਨਹੀਂ ਪਰ ਇਸ ਬਾਣੀ ਦੇ ਅੰਦਰਲੇ ਤੱਥਾਂ ਨੂੰ ਮੁਖ ਰਖ ਕੇ ਇਹ ਗਲ ਨਿਰਸੰਦੇਹ ਕਹੀ ਜਾ ਸਕਦੀ ਹੈ ਕਿ ਇਹ ਰਚਨਾ ਗੁਰੂ ਗੋਬਿੰਦ ਸਿੰਘ ਜੀ ਦੀ ਆਪਣੀ ਹੈ। ਜੇ ਇਹ ਗੁਰੂਕ੍ਰਿਤ ਨਾ ਹੁੰਦੀ ਤਾਂ ਅੰਮ੍ਰਿਤ ਸਿੰਚਾਰ ਵੇਲੇ ਪੰਜਾਂ ਬਾਣੀਆਂ ਵਿਚ ਕਿਵੇਂ ਸ਼ਾਮਲ ਕੀਤੀ ਜਾ ਸਕਦੀ ਸੀ? ਇਸ ਪਖੋਂ ਜਿਹੜੇ ਖੋਜੀ ਇਸਨੂੰ ਗੁਰੂਕ੍ਰਿਤ ਨਹੀਂ ਮੰਨਦੇ, ਉਹ ਗੁਰੂ-ਘਰ, ਖ਼ਾਲਸਾ ਪੰਥ ਦੇ ਵਿਦ੍ਰੋਹੀ ਗਰਦਾਨੇ ਜਾ ਸਕਦੇ ਹਨ। ਇਸ ਗ੍ਰੰਥ ਦੀ ਸੰਪੂਰਨਤਾ ਦਾ ਸੰਮਤ 1755 ਇਸ ਗਲ ਦਾ ਪ੍ਰਤੀਕ ਹੈ ਕਿ ਇਹ ਬਾਣੀ ਅੰਮ੍ਰਿਤ-ਸਿੰਚਾਰ ਤੋਂ ਪਹਿਲੇ ਹੋਂਦ ਵਿੱਚ ਆ ਚੁਕੀ ਸੀ। ਖ਼ਾਲਸਾ ਪੰਥ ਦੀ ਸਾਜਨਾ ੧ ਵੈਸਾਖ ਸੰਮਤ ੧੭੫੬ ਨੂੰ ਹੋਈ ਸੀ ਅਤੇ ਉਦੋਂ ਪੰਜ ਪਿਆਰਿਆਂ ਨੂੰ ਅੰਮ੍ਰਿਤ ਦਾ ਬਾਟਾ ਤਿਆਰ ਕਰਨ ਸਮੇਂ ਪੰਜ ਬਾਣੀਆਂ ਕੰਠਾਗਰ ਸਨ।

ਸਿੱਖ ਮਿਸ਼ਨਰੀ ਵਾਲੇ ਗਿ. ਭਾਗ ਸਿੰਘ ਦੀ ਵੀਚਾਰਧਾਰਾ ਨਾਲ ਜੁੜਨ ਕਰਕੇ ਇਸ ਚੌਪਈ ਦਾ ਬਹੁਤ ਵਿਰੋਧ ਕਰਦੇ ਰਹੇ। ਵਿਸਥਾਰ ਸਹਿਤ ਪੜ੍ਹੋ ਇਸੇ ਕਲਮ ਤੋਂ ਲਿਖੀ ਪੁਸਤਕ 'ਸ੍ਰੀ ਦਸਮ ਗ੍ਰੰਥ ਦਰਪਣ' ਜਿਸ ਵਿੱਚ ਵਿਸਥਾਰ ਸਹਿਤ ਇਸ ਬਾਣੀ ਬਾਰੇ ਨਿਰਣਾ ਦਰਜ ਹੈ।

'ਚੌਪਈ' ਵਿਚ ਅੰਕਿਤ ਹੈ 'ਚੁਨਿ ਚੁਨਿ ਸਤ੍ਰੁ ਹਮਾਰੇ ਮਾਰੀਅਹਿ' ਇਸ ਨਾਲ ਮਿਲਦਾ ਸਰੂਪ 'ਚੌਪਈ' "ਮੈ ਨ ਗਨੇਸਹਿ ਪ੍ਰਿਥਮ ਮਨਾਊ" ਵਿਚ 'ਚੁਨਿ ਚੁਨਿ ਸਤ੍ਰੁ ਹਮਾਰੇ ਮਰੀਐ' ਅਤੇ 'ਹਮਰੇ ਸਭ ਬੈਰੀਅਨ ਸੰਘਾਰੋ' ਇਕੋ ਭਾਵ ਵਾਲੇ ਸ਼ਬਦ ਅੰਕਿਤ ਹਨ ਜੋ ਦਸਮੇਸ਼ ਰਚਨਾ ਦੀ ਤਰਜਮਾਨੀ ਕਰਦੇ ਹਨ।

ਇਸ ਬਾਣੀ ਦੀ ਰਚਨਾ ਬਾਰੇ ਇਹ ਵੀਚਾਰ ਵੀ ਪ੍ਰਚਲਤ ਹੈ ਕਿ ਜਦੋਂ ਗੁਰੂ ਗੋਬਿੰਦ ਸਿੰਘ ਮਹਾਰਾਜ ਪਿੰਡ ਬਿਭੌਰ ਗਏ ਸਨ ਤਾਂ ਉਥੋਂ ਦੇ ਰਾਜੇ ਦਾ ਪ੍ਰੇਮ ਵੇਖ ਕੇ ਆਪ ਕਈ ਮਹੀਨੇ ਉਥੇ ਠਹਿਰੇ ਅਤੇ ਇਸ ਬਾਣੀ ਦਾ ਉਥੇ ਉਚਾਰਨ ਕੀਤਾ ਸੀ। ਗੁਰਦੁਆਰ ਬਿਭੌਰ ਸਾਹਿਬ, ਨੰਗਲ, ਦੇ ਨੇੜੇ ਦਰਿਆ ਸਤਲੁਜ ਦੇ ਕੰਢੇ, ਇਕ ਉਚੇ ਅਤੇ ਰਮਣੀਕ ਅਸਥਾਨ ਤੇ ਸਥਾਪਤ ਹੈ। ਭਾਵੇਂ ਕਿਸੇ ਇਤਿਹਾਸਕਾਰ ਨੇ ਇਸ ਬਾਣੀ ਦੇ ਉਚਾਰਨ ਬਾਰੇ ਕਿਸੇ ਸਥਾਨ ਦਾ ਵਰਨਣ ਨਹੀਂ ਕੀਤਾ ਪਰ ਮਹਾਨ ਕੋਸ਼ ਦੇ ਕਰਤਾ

ਭਾਈ ਕਾਨ੍ਹ ਸਿੰਘ ਨੇ ਇਸ ਬਾਰੇ ਇਉਂ ਸੰਕੇਤ ਦਿੱਤਾ ਹੈ ਕਿ 'ਕਲਗੀਧਰ ਇਥੇ ਬਿਭੌਰ ਦੇ ਰਾਉ ਦਾ ਪ੍ਰੇਮ ਦੇਖ ਕੇ ਕਈ ਮਹੀਨੇ ਬਿਰਾਜੇ ਹਨ। ਕਈ ਆਖਦੇ ਹਨ ਕਿ ਚੌਪਈ ਦੀ ਰਚਨਾ ਇਥੇ ਹੀ ਹੋਈ ਹੈ।'

ਦੇਵੀ ਪ੍ਰਗਟ ਕਰਨ ਵਾਲੀ ਇਤਿਹਾਸਕ ਵਾਰਤਾ ੧੭੫੩ ਵਿੱਚ ਹੋਈ ਸੀ। ਪੰਡਤਾਂ ਦਾ ਪਾਜ ਖੋਲ੍ਹਣ ਮਗਰੋਂ ਗੁਰੂ ਜੀ ਨੇ ਲੋਕਾਂ ਅੰਦਰ ਅਕਾਲੀ-ਸੱਤਾ ਲਈ ਵਿਸ਼ਵਾਸ ਬਨ੍ਹਾਉਣਾ ਸੀ। ਇਸ ਲਈ ਗੁਰਦੇਵ ਜੀ ਨੇ ਆਪਣੇ ਇਸ਼ਟ ਦੇਵ (ਅਕਾਲ ਪੁਰਖ ਜੀ) ਦਾ ਸਰੂਪ ਲੋਕਾਂ ਸਾਹਮਣੇ ਇਉਂ ਰੂਪਮਾਨ ਕੀਤਾ:-

ਜਵਨ ਕਾਲ ਸਭ ਜਗਤ ਬਨਾਯੋ ॥
ਦੇਵ ਦੈਤ ਜੱਛਨ ਉਪਜਾਯੋ ॥
ਆਦਿ ਅੰਤ ਏਕੈ ਅਵਤਾਰਾ ॥
ਸੋਈ ਗੁਰੂ ਸਮਝਿਯੋ ਹਮਾਰਾ ॥

ਭਾਈ ਕੇਸਰ ਸਿੰਘ ਛਿਬਰ ਨੇ ਆਪਣੀ ਰਚਨਾ "ਬੰਸਾਵਲੀ ਨਾਮਾ ਦਸਾਂ ਪਾਤਸਾਹੀਆਂ ਕਾ" ਵਿੱਚ ਭੀ ਇਹ ਚੌਪਈ ਦਸ਼ਮੇਸ਼ ਕ੍ਰਿਤ ਹੋਣ ਦੀ ਸਾਖ ਭਰੀ ਹੈ:-

ਦੇਖੋ ਬਚਨ ਬਿਚਾਰ ਕੇ ਜੋ ਸਤਿਗੁਰ ਰਸਨੀ ਆਖੇ।
ਅਗੇ ਕਰੋ ਬਿਚਾਰ ਲੈ ਸਤਿਗੁਰੂ ਕੀ ਸਾਖੇ।੯੬।
ਚੌਪਈ: "ਹਮਰੇ ਦੁਸ਼ਟ ਸਭੈ ਤੁਮ ਘਾਵਹੁ ॥
ਏਹ ਬਚਨ ਹੈ ਸਤਿਗੁਰਾਂ ਦੇ ਕੇ ਨਾਹੀ ਸਭ ਆਖ ਸੁਨਵਹੁ।
ਜੋ ਸਿਖ ਸਿੰਘ ਹੋ ਗੁਰੂ ਕੇ ਤਾਂ ਉਸ ਦਾ ਬਚਨ ਕਮਾਵੋ ।

ਇਹ ਬੇਨਤੀ ਅਕਾਲ ਪੁਰਖ ਪਾਸੋਂ ਹਰ ਪ੍ਰਕਾਰ ਦੀ ਰੱਛਿਆ ਪ੍ਰਾਪਤ ਕਰਨ ਲਈ ਕੀਤੀ ਗਈ ਹੈ।

"ਆਪਣੇ ਸਿਖਾਂ ਦੀ ਅਤੇ ਸੇਵਕਾਂ ਦੀ ਮੰਗੀ ਹੈ ਰਛਿਆ।
ਏਹੁ ਆਹੀ ਸਤਿਗੁਰਾਂ ਦੀ ਇਛਿਆ।" (ਬੰਸਾਵਲੀ ਨਾਮਾ)

ਸੋ, ਹੁਣ ਖ਼ਾਲਸਾ ਪੰਥ ਉਤੇ ਜਦੋਂ ਕੋਈ ਭੀੜਾ ਬਣਦੀ ਹੈ ਤਾਂ ਸਿੱਖ ਸੰਗਤਾਂ ਹਰ ਰੋਜ਼ ਗੁਰਦੁਆਰਿਆਂ ਵਿੱਚ ਇਸ ਬਾਣੀ ਦਾ ਪਾਠ ਕਰਦੀਆਂ ਹਨ। "ਤੋਰ ਭਜਨ ਕੀ ਰਹੈ ਪਿਆਸਾ॥, ਸਕਲ ਮਲੇਛ ਕਰੋ ਰਣ ਘਾਤਾ" ਅਤੇ 'ਸਰਬ ਠੌਰ ਮੋ ਹੋਹੁ ਸਹਾਈ॥' ਆਦਿ ਭਾਵਨਾਵਾਂ ਦੀ ਪੂਰਤੀ ਲਈ ਇਸ ਬਾਣੀ ਦਾ ਪਾਠ ਵੱਧ ਤੋਂ ਵੱਧ ਗਿਣਤੀ ਵਿੱਚ ਕਰਨਾ ਗੁਣਕਾਰੀ ਹੈ।

ੴ ਸਤਿਗੁਰ ਪ੍ਰਸਾਦਿ ॥

(ਪਾਤਸ਼ਾਹੀ ੧੦)

## ਕਬਿਯੋ ਬਾਚ ਬੇਨਤੀ ॥ਚੌਪਈ॥

**ਹਮਰੀ ਕਰੋ ਹਾਥ ਦੈ ਰੱਛਾ ॥**
**ਪੂਰਨ ਹੋਇ ਚਿਤ ਕੀ ਇੱਛਾ ॥**
**ਤਵ ਚਰਨਨ ਮਨ ਰਹੈ ਹਮਾਰਾ ॥**
**ਅਪਨਾ ਜਾਨਿ ਕਰੋ ਪ੍ਰਤਿਪਾਰਾ ॥੩੭੭॥**

ਉਚਾਰਨ ਸੇਧ

**ਫੁਟਕਲ :** 'ਦੈ' ਨੂੰ 'ਦੇ' ਪੜ੍ਹਨਾ ਅਸ਼ੁੱਧ ਹੈ ਕਿਉਂਕਿ ਦੂਜੀ ਲਾਂ ਵਿਚੋਂ 'ਕੇ' ਦੇ ਅਰਥ ਨਿਕਲਦੇ ਹਨ।

**ਪਦ ਅਰਥ :** ਦੈ-ਦੇ ਕੇ। ਰਛਾ-ਰਖਿਆ, ਸਹਾਇਤਾ। ਤਵ-ਤੇਰੇ। ਜਾਨਿ-ਜਾਣ ਕੇ।

**ਅਰਥ :** (ਹੇ ਅਕਾਲ ਪੁਰਖ ਜੀ !) ਮੇਰੀ ਹੱਥ ਦੇ ਕੇ ਰਖਿਆ ਕਰੋ। (ਮੇਰੇ) ਦਿਲ ਦੀ (ਇਹ) ਇੱਛਾ ਪੂਰੀ ਹੋ ਜਾਵੇ। ਤੁਹਾਡੇ ਚਰਨਾਂ ਵਿੱਚ ਮੇਰਾ ਮਨ (ਜੁੜਿਆ) ਰਹੇ। ਆਪਣਾ (ਦਾਸ) ਜਾਣ ਕੇ (ਮੇਰੀ) ਪ੍ਰਤਿਪਾਲਨਾ ਕਰੋ।੩੭੭।

**ਹਮਰੇ ਦੁਸਟ ਸਭੈ ਤੁਮ ਘਾਵਹੁ ॥**
**ਆਪ ਹਾਥ ਦੈ ਮੋਹਿ ਬਚਾਵਹੁ ॥**
**ਸੁਖੀ ਬਸੈ ਮੋਰੋ ਪਰਿਵਾਰਾ ॥**
**ਸੇਵਕ ਸਿੱਖ ਸਭੈ ਕਰਤਾਰਾ ॥੩੭੮॥**

**ਪਦ ਅਰਥ :** ਦੁਸਟ-ਦੋਖੀ। ਘਾਵਹੁ-ਮਾਰੋ ਨਾਸ ਕਰੋ। ਆਪੁ-ਆਪਣਾ।

**ਅਰਥ :** ਮੇਰੇ ਸਾਰੇ ਦੋਖੀਆਂ ਨੂੰ ਤੁਸੀਂ ਮਾਰ ਦਿਉ। ਆਪਣਾ ਹੱਥ ਦੇ ਕੇ ਮੈਨੂੰ ਬਚਾਅ ਲਉ।ਹੇ ਕਰਤਾਰ ਜੀ ! (ਕਿਰਪਾ ਕਰੋ) ਮੇਰਾ ਟੱਬਰ ਸੁਖੀ ਵਸੇ। ਸਿੱਖ ਸੇਵਕ ਸਾਰੇ ਹੀ (ਸੁਖੀ ਵਸਣ)।੩੭੮।

**ਮੋ ਰੱਛਾ ਨਿਜ ਕਰ ਦੈ ਕਰਿਯੈ ॥**
**ਸਭ ਬੈਰਿਨ ਕੌ ਆਜੁ ਸੰਘਰਿਯੈ ॥**
**ਪੂਰਨ ਹੋਇ ਹਮਾਰੀ ਆਸਾ ॥**
**ਤੋਰ ਭਜਨ ਕੀ ਰਹੈ ਪਿਆਸਾ॥੩੭੯॥**

ਉਚਾਰਨ ਸੇਧ

**ਫੁਟਕਲ:** 'ਕਰਿਯੈ' ਅਤੇ 'ਸੰਘਰਿਯੈ' ਦਾ ਉਚਾਰਨ 'ਕਰੀਐ' ਅਤੇ 'ਸੰਘਰੀਐ' ਹੈ ਕਿਉਂਕਿ ਵਿਆਕਰਣ ਅਨੁਸਾਰ 'ਯ' ਤੋਂ ਪਹਿਲੇ ਅਖਰ ਨੂੰ ਲਗੀ ਸਿਹਾਰੀ ਪੰਜਾਬੀ ਵਿੱਚ ਬਿਹਾਰੀ ਦਾ ਰੂਪ ਧਾਰਨ ਕਰ ਲੈਂਦੀ ਹੈ।

ਪਦ ਅਰਥ : ਨਿਜੁ-ਆਪਣਾ। ਕਰ-ਹੱਥ। ਕਰਿਯੈ-ਕਰੋ।

**ਅਰਥ :** (ਹੇ ਕਰਤਾ ਪੁਰਖ !) ਆਪਣਾ ਹੱਥ ਦੇ ਕੇ ਮੇਰੀ ਰੱਖਿਆ ਕਰੋ। ਸਾਰੇ (ਖ਼ਾਲਸੇ ਦੇ) ਵੈਰੀਆਂ ਨੂੰ ਅਜ ਹੀ (ਭਾਵ ਤਤਕਾਲ) ਨਾਸ਼ ਕਰ ਦਿਉ। ਮੇਰੀ ਦਿੱਲੀ ਇੱਛਾ ਪੂਰੀ ਹੋ ਜਾਵੇ। (ਤੇਰੇ ਸਿਮਰਨ ਦੀ ਪਿਆਸ (ਟਿੱਕੀ) ਰਹੇ।੩੭੯।

**ਤੁਮਹਿ ਛਾਡਿ ਕੋਈ ਅਵਰ ਨ ਧਿਯਾਊਂ ॥**
**ਜੋ ਬਰ ਚਾਹੋਂ ਸੁ ਤੁਮ ਤੇ ਪਾਊਂ ॥**
**ਸੇਵਕ ਸਿੱਖ ਹਮਾਰੇ ਤਾਰੀਅਹਿ ॥**
**ਚੁਨਿ ਚੁਨਿ ਸੱਤ੍ਰ ਹਮਾਰੇ ਮਾਰੀਅਹਿ ॥੩੮੦॥**

ਉਚਾਰਨ ਸੇਧ

ਫੁਟਕਲ : 'ਤਾਰੀਅਹਿ' ਅਤੇ 'ਮਾਰੀਅਹਿ' ਨੂੰ 'ਤਾਰੀਏ, ਮਾਰੀਏ' ਪੜ੍ਹਨਾ ਅਸ਼ੁੱਧ ਹੈ। ਇਹ ਸ਼ਬਦ ਬਹੁ-ਵਚਨ ਦੇ ਸੂਚਕ ਹਨ ਅਤੇ ਇਨ੍ਹਾਂ ਦਾ ਉਚਾਰਨ ਬਿੰਦੀ ਸਹਿਤ 'ਤਾਰੀਅਹਿਂ, ਮਾਰੀਅਹਿਂ' ਕਰਨਾ ਚਾਹੀਦਾ ਹੈ।

ਪਦ ਅਰਥ : ਬਰ-ਵਰ। ਚਾਹੌਂ-ਮੈਂ ਚਾਹਵਾਂ। ਸੇਵਕ-ਧਰਮ ਸ਼ਰਧਾ, ਵਿਚ ਵਿਸ਼ਵਾਸ ਰਖਣ ਵਾਲੇ ਅਤੇ ਸੇਵਾ ਕਮਾਉਣ ਵਾਲੇ।

**ਅਰਥ :** (ਕਿਰਪਾ ਕਰੋ ਮੈਂ) ਤੁਹਾਨੂੰ ਛੱਡ ਕੇ ਹੋਰ ਕਿਸੇ ਨੂੰ ਨਾ ਧਿਆਵਾਂ। ਜਿਹੜਾ ਵਰ (ਭੀ) ਚਾਹਵਾਂ, ਉਹ ਤੁਹਾਡੇ ਪਾਸੋਂ ਪ੍ਰਾਪਤ ਕਰਾਂ। ਮੇਰੇ (ਸਾਰੇ) ਸੇਵਕ, ਸਿੱਖ ਤਾਰ ਦਿਉ। ਮੇਰੇ ਵੈਰੀਆਂ (ਭਾਵ ਧਰਮ-ਦੋਖੀਆਂ) ਨੂੰ ਚੁਣ ਚੁਣ ਕੇ ਮਾਰ ਦਿਉ।੩੮੦।

**ਆਪ ਹਾਥ ਦੈ ਮੁਝੈ ਉਬਰਿਯੈ ॥**
**ਮਰਨ ਕਾਲ ਕਾ ਤ੍ਰਾਸੁ ਨਿਵਰਿਯੈ॥**
**ਹੂਜੋ ਸਦਾ ਹਮਾਰੇ ਪੱਛਾ ॥**
**ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ॥੩੮੧॥**

ਉਚਾਰਨ ਸੇਧ

ਫੁਟਕਲ : 'ਕਰਿਯਹੁ' ਦਾ ਉਚਾਰਨ 'ਕਰਿਓ' ਨਹੀਂ ਕਰਨਾ। ਸ਼ੁੱਧ ਉਚਾਰਨ 'ਕਰੀਅਹੁ' ਹੈ ਜਿਵੇਂ ਕਿ ਗੁਰਬਾਣੀ ਵਿੱਚ ਅੰਕਿਤ ਹੈ:-'ਸਾਕਤ ਸਿਉ ਮਨ ਮੇਲੁ ਨ ਕਰੀਅਹੁ, ਜਿਨਿ ਹਰਿ ਹਰਿ ਨਾਮੁ ਬਿਸਾਰੇ॥' (ਪੰਨਾ 982)।

ਪਦ ਅਰਥ : ਉਬਰਿਯੈ-ਬਚਾ ਲਵੋ। ਮਰਨ-ਮਰਨ ਸਮੇਂ, ਭਾਵ ਮੌਤ ਦਾ। ਤ੍ਰਾਸੁ-ਡਰ। ਨਿਵਰਿਯੈ-ਦੂਰ ਕਰੋ। ਹੂਜੋ-ਹੋਵੋ। ਪੱਛਾ-ਪੱਖ, ਮਦਦ। ਅਸਿਧੁਜ- ਅਸਿ-ਕਿਰਪਾਨ। ਧੁਜ-ਝੰਡਾ, ਜਿਸ ਦੇ ਝੰਡੇ ਵਿਚ ਕਿਰਪਾਨ ਦਾ ਨਿਸ਼ਾਨ ਹੈ, ਭਾਵ ਅਕਾਲ ਪੁਰਖ ਜੀ। ਕਰਿਯਹੁ-ਕਰਦੇ ਰਹੋ।

**ਅਰਥ :** ਆਪਣਾ ਹੱਥ ਦੇ ਕੇ ਮੈਨੂੰ ਬਚਾ ਲਵੋ। ਮਰਨ ਸਮੇਂ ਦਾ ਡਰ ਦੂਰ ਕਰੋ। ਸਦਾ ਮੇਰੇ ਪੱਖਪੂਰਕ (ਭਾਵ ਸਹਾਇਕ) ਹੋਵੋ। ਹੇ ਅਕਾਲ ਪੁਰਖ

ਜੀ ! ਮੇਰੀ ਰਖਿਆ ਕਰੋ।੩੮੧।

ਰਾਖਿ ਲੇਹੁ ਮੁਹਿ ਰਾਖਨਹਾਰੇ ॥
ਸਾਹਿਬ ਸੰਤ ਸਹਾਇ ਪਿਯਾਰੇ ॥
ਦੀਨ ਬੰਧੁ ਦੁਸਟਨ ਕੇ ਹੰਤਾ ॥
ਤੁਮ ਹੋ ਪੁਰੀ ਚਤੁਰ ਦਸ ਕੰਤਾ ॥੩੮੨॥

ਪਦ ਅਰਥ : ਸਾਹਿਬ-ਮਾਲਕ। ਬੰਧੁ-ਹੇ ਦੀਨਾ ਬੰਧੂ! ਅਨਾਥਾਂ ਦੇ ਸਹਾਇਕ। ਦੁਸਟਨ-ਵੇਮੁਖ, ਦੋਖੀ। ਹੰਤਾ-ਮਾਰਨ ਵਾਲੇ। ਪੁਰੀ-ਪੁਰੀਆਂ, ਲੋਕ। ਚਤੁਰਦਸ-ਚੌਦਾਂ। ਕੰਤਾ-ਮਾਲਕ, ਸੁਆਮੀ।

**ਅਰਥ :** ਹੇ ਰੱਖਣ ਵਾਲੇ (ਵਾਹਿਗੁਰੂ ਜੀ !) ਮੈਨੂੰ ਰਖ ਲਵੋ। ਹੇ ਸਾਹਿਬ ਜੀ! (ਤੁਸੀਂ) ਸੰਤਾਂ ਦੀ ਸਹਾਇਤਾ ਅਤੇ ਪਿਆਰ ਕਰਨ ਵਾਲੇ ਹੋ। (ਤੁਸੀਂ) ਦੀਨਾ ਬੰਧੂ ਹੋ ਅਤੇ ਦੋਖੀਆਂ ਨੂੰ ਮਾਰਨ ਵਾਲੇ ਹੋ। ਤੁਸੀਂ ਚੌਦਾਂ ਲੋਕਾਂ (ਭਾਵ ਸਾਰੀ ਸ੍ਰਿਸ਼ਟੀ ਦੇ) ਮਾਲਕ ਹੋ।੩੮੨।

ਕਾਲ ਪਾਇ ਬ੍ਰਹਮਾ ਬਪੁ ਧਰਾ ॥
ਕਾਲ ਪਾਇ ਸਿਵ ਜੂ ਅਵਤਰਾ ॥
ਕਾਲ ਪਾਇ ਕਰਿ ਬਿਸਨੁ ਪ੍ਰਕਾਸਾ ॥
ਸਕਲ ਕਾਲ ਕਾ ਕੀਆ ਤਮਾਸਾ ॥੩੮੩॥

ਉਚਾਰਨ ਸੋਧ

ਫੁਟਕਲ: ਕਈ ਗੁਟਕਿਆਂ ਵਿੱਚ 'ਸ਼ਿਵ ਜੀ' ਪਾਠ ਦਰਜ ਹੈ ਪਰ ਪੁਰਾਤਨ ਹੱਥ ਲਿਖਤੀ ਸਰੂਪਾਂ ਵਿੱਚ 'ਸ਼ਿਵ ਜੂ' ਪਾਠ ਦਰਜ ਹੈ। 'ਸ਼ਬਦ ਹਜ਼ਾਰੇ ਪਾਤਿਸ਼ਾਹੀ ੧੦' ਵਿੱਚ ਵੀ 'ਜੁ' ਪਦ ਦੀ ਵਰਤੋਂ ਕੀਤੀ ਹੋਈ ਮਿਲਦੀ ਹੈ 'ਪ੍ਰਭ ਜੂ ਤੋ ਕਹ ਲਾਜ ਹਮਾਰੀ॥' ਗੁਰੂ ਤੇਗ ਬਹਾਦਰ ਜੀ ਨੇ ਵੀ 'ਜੀ' ਦੀ ਥਾਂ 'ਜੂ' ਸ਼ਬਦ ਵਰਤਿਆ ਹੈ-"ਹਰਿ ਜੁ, ਰਾਖਿ ਲੇਹੁ ਪਤਿ ਮੇਰੀ" (ਜੈਤਸਰੀ ਮ: ੯)।

ਪਦ ਅਰਥ : ਕਾਲ-ਸਮਾਂ ਪਾ ਕੇ (ਭਾਵ ਮੌਤ ਲਿਖਾ ਕੇ)। ਬਪੁ-ਸਰੀਰ। ਧਰਾ-ਧਾਰਨ ਕੀਤਾ। ਸਿਵ ਜੁ-ਸ਼ਿਵ ਜੀ। ਅਵਤਰਾ-ਅਵਤਾਰ (ਜਨਮ) ਧਾਰਿਆ। ਬਿਸਨ-ਵਿਸ਼ਨੂੰ। ਪ੍ਰਕਾਸਾ-ਪ੍ਰਕਾਸ਼ (ਜਨਮ) ਹੋਇਆ। ਸਕਲ-ਸਾਰਾ। ਕਾਲ-ਅਕਾਲ ਪੁਰਖ। ਤਮਾਸਾ-ਤਮਾਸ਼ਾ, ਖੇਡ (ਨੋਟ-ਭਾਵ ਸਾਰੀ ਸ੍ਰਿਸ਼ਟੀ ਦੀ ਰਚਨਾ ਵਾਹਿਗੁਰੂ ਦੀ ਇਕ ਖੇਡ ਹੈ। ਬ੍ਰਹਮਾ, ਸ਼ਿਵ ਜੀ ਤੇ ਵਿਸ਼ਨੂੰ ਇਹ ਅਕਾਲ ਪੁਰਖ ਨਹੀਂ ਜਿਵੇਂ ਕਿ ਕਈ ਹਿੰਦੂ ਮਤ ਦੇ ਧਾਰਨੀ ਮੰਨੀ ਬੈਠੇ ਹਨ। ਹਾਂ, ਸਮੇਂ ਅਨੁਸਾਰ ਉਹ ਉਚ ਪਦਵੀ ਵਾਲੇ ਹੁੰਦੇ ਹੋਣਗੇ, ਪਰ ਹੁਣ ਨਹੀਂ। ਜੀਵ ਕਾਲ ਵਿਚ ਹੈ ਉਹ ਅਕਾਲ ਨਹੀਂ ਹੋ ਸਕਦਾ, ਅਕਾਲ ਪੁਰਖ ਕੇਵਲ ਇਕ ਹੈ।

**ਅਰਥ :** ਸਮਾਂ ਪਾ ਕੇ ਬ੍ਰਹਮਾ ਨੇ (ਆਪਣਾ) ਸਰੀਰ ਧਾਰਨ ਕੀਤਾ। ਸਮਾਂ ਪਾ ਕੇ ਸ਼ਿਵ ਜੀ ਨੇ ਅਵਤਾਰ (ਜਨਮ) ਲਿਆ। ਸਮਾਂ ਪਾ ਕੇ ਵਿਸ਼ਨੂੰ ਦਾ ਪ੍ਰਕਾਸ਼ ਹੋਇਆ। (ਸਾਰੀ ਰਚਨਾ) ਅਕਾਲ ਪੁਰਖ ਜੀ ਦਾ ਤਮਾਸ਼ਾ ਕੀਤਾ ਹੋਇਆ ਹੈ।੩੮੩।

**ਜਵਨ ਕਾਲ ਜੋਗੀ ਸਿਵ ਕੀਓ ॥**
**ਬੇਦਰਾਜ ਬ੍ਰਹਮਾ ਜੂ ਥੀਓ ॥**
**ਜਵਨ ਕਾਲ ਸਭ ਲੋਕ ਸਵਾਰਾ ॥**
**ਨਮਸਕਾਰ ਹੈ ਤਾਹਿ ਹਮਾਰਾ ॥੩੮੪॥**

ਪਦ ਅਰਥ : ਜਵਨ-ਜਿਸ। ਕਾਲ-ਅਕਾਲ ਪੁਰਖ। ਬੇਦਰਾਜ-ਵੇਦਾਂ ਦਾ ਪ੍ਰਕਾਸ਼ਕ। ਜੁ-ਜੀ। ਸਵਾਰਾ-ਬਣਾਇਆ।

**ਅਰਥ :** ਜਿਸ ਅਕਾਲ ਪੁਰਖ ਨੇ ਜੋਗੀ ਅਤੇ ਸ਼ਿਵ ਜੀ ਨੂੰ (ਪੈਦਾ) ਕੀਤਾ, ਬ੍ਰਹਮਾ ਜੀ ਨੂੰ ਵੇਦਾਂ ਦਾ ਪ੍ਰਕਾਸ਼ਕ ਬਣਾਇਆ। ਜਿਸ ਅਕਾਲ ਪੁਰਖ ਨੇ ਸਾਰੇ ਜੀਆਂ ਨੂੰ (ਸਾਜਿਆ ਤੇ) ਸਵਾਰਿਆ, ਉਸ ਨੂੰ ਮੇਰੀ ਨਮਸਕਾਰ ਹੈ।੩੮੪।

**ਜਵਨ ਕਾਲ ਸਭ ਜਗਤ ਬਨਾਯੋ ॥**
**ਦੇਵ ਦੈਤ ਜੱਛਨ ਉਪਜਾਯੋ ॥**
**ਆਦਿ ਅੰਤਿ ਏਕੈ ਅਵਤਾਰਾ ॥**
**ਸੋਈ ਗੁਰੂ ਸਮਝਿਯਹੁ ਹਮਾਰਾ ॥੩੮੫॥**

### ਉਚਾਰਨ ਸੇਧ

ਫੁਟਕਲ :(ੳ) 'ਬਨਾਯੋ' ਅਤੇ 'ਉਪਜਾਯੋ' ਦਾ ਉਚਾਰਨ 'ਬਨਾਇਓ, ਉਪਜਾਇਓ' ਕਰਨਾ ਹੈ। (ਅ)'ਸਮਝਿਯਹੁ' ਨੂੰ 'ਸਮਝੀਅਹੁ'ਪੜ੍ਹਨਾ ਹੈ, 'ਸਮਝਿਓ' ਨਹੀਂ ਪੜ੍ਹਨਾ।
ਪਦ ਅਰਥ:ਦੈਤ-ਰਾਖ਼ਸ਼। ਜੱਛਨ-ਦੇਵਤਿਆਂ ਦੀ ਇਕ ਜਾਤੀ। ਉਪਜਾਯੋ-ਪੈਦਾ ਕੀਤਾ।

**ਅਰਥ:** ਜਿਸ ਅਕਾਲ ਪੁਰਖ ਨੇ ਸਾਰੇ ਸੰਸਾਰ ਨੂੰ ਬਣਾਇਆ; ਦੇਵਤਿਆਂ, ਦੈਂਤਾਂ ਅਤੇ ਜੱਛਾਂ ਨੂੰ ਪੈਦਾ ਕੀਤਾ। (ਜੋ) ਆਦਿ ਤੋਂ ਅੰਤ ਤੀਕ (ਇਕ ਰਸ ਰਹਿਣ ਵਾਲਾ) ਇਕੋ ਇਕ (ਵਿਆਪਕ) ਅਵਤਾਰ ਹੈ, ਉਸੀ (ਮਹਾਂ ਕਾਲ) ਨੂੰ ਮੇਰਾ ਗੁਰੂ ਸਮਝੀਅਹੁ।੩੮੫।

**ਨਮਸਕਾਰ ਤਿਸ ਹੀ ਕੋ ਹਮਾਰੀ ॥**
**ਸਕਲ ਪ੍ਰਜਾ ਜਿਨ ਆਪ ਸਵਾਰੀ ॥**
**ਸਿਵਕਨ ਕੋ *ਸਿਵਗੁਨ ਸੁਖੁ ਦੀਓ ॥**
**ਸੱਤ੍ਰਨ ਕੋ ਪਲ ਮੋ ਬਧ ਕੀਓ ॥੩੮੬॥**

### ਉਚਾਰਨ ਸੇਧ

ਫੁਟਕਲ : *ਇਕ ਪੁਰਾਤਨ ਹਥਲਿਖਤੀ ਦਸਮ ਗ੍ਰੰਥ ਦੀ ਬੀੜ 'ਚ 'ਸੌ ਗੁਨ' ਪਾਠ ਹੈ। ਸੰਮਤ ੧੯੫੨ ਵਿਚ ਪ੍ਰਕਾਸ਼ਤ ਹੋਏ ਸ੍ਰੀ ਦਸਮ ਗ੍ਰੰਥ ਅੰਦਰ 'ਸਿਵਗੁਨ' ਹੈ। ਪਰ ਦਮਦਮੀ ਟਕਸਾਲ ਦੇ ਵਿਦਿਆਰਥੀ, ਕਥਾਕਾਰ 'ਸਵਗੁਨ' ਪਾਠ ਕਰਦੇ ਹਨ।
ਪਦ ਅਰਥ : ਸਿਵਕਨ-ਸੇਵਕਾਂ ਨੂੰ। ਸਿਵਗੁਨ-ਸ਼ੁੱਭ (ਦੈਵੀ) ਗੁਣ। ਸੱਤ੍ਰਨ-ਵੈਰੀ। ਪਲ-ਛਿਨ ਮਾਤਰ ਵਿਚ। ਬਧ-ਮਾਰ ਦਿੱਤਾ।

ਅਰਥ : (ਮਹਾਂ ਕਾਲ) ਜਿਸ ਨੇ ਸਾਰੀ ਜਨਤਾ ਨੂੰ ਆਪ ਸਾਜਿਆ ਸੰਵਾਰਿਆ ਹੈ ਉਸ ਨੂੰ ਹੀ ਮੇਰੀ ਨਮਸਕਾਰ ਹੈ। (ਉਸਨੇ) ਸੇਵਕਾਂ ਨੂੰ ਸ਼ੁਭ (ਦੈਵੀ) ਗੁਣ ਅਤੇ ਸੁਖ ਦਿੱਤਾ। (ਧਰਮ) ਦੇ ਵੈਰੀਆਂ ਨੂੰ ਛਿੰਨ ਵਿੱਚ ਮਾਰ ਦਿੱਤਾ।੩੮੬।

ਘਟ ਘਟ ਕੇ ਅੰਤਰ ਕੀ ਜਾਨਤ ॥
ਭਲੇ ਬੁਰੇ ਕੀ ਪੀਰ ਪਛਾਨਤ ॥
ਚੀਟੀ ਤੇ ਕੁੰਚਰ ਅਸਥੂਲਾ ॥
ਸਭ ਪਰਿ ਕ੍ਰਿਪਾ ਦ੍ਰਿਸਟਿ ਕਰਿ ਫੂਲਾ॥੩੮੭॥

ਪਦ ਅਰਥ : ਘਟ-ਹਿਰਦਾ। ਪੀਰ-ਪੀੜਾ। ਚੀਟੀ-ਕੀੜੀ। ਕੁੰਚਰ-ਹਾਥੀ। ਅਸਥੂਲਾ-ਆਕਾਰ ਵਾਲਾ। ਫੂਲਾ-ਖੁੱਸ਼ ਹੁੰਦਾ ਹੈ।

ਅਰਥ : (ਉਹ) ਅਕਾਲ ਪੁਰਖ ਹਰੇਕ ਹਿਰਦੇ ਦੀ ਅੰਦਰਲੀ (ਅਵਸਥਾ) ਜਾਣਦਾ ਹੈ। ਚੰਗੇ ਮੰਦੇ ਦੀ ਪੀੜਾ ਨੂੰ ਪਛਾਣਦਾ ਹੈ। ਕੀੜੀ ਅਤੇ ਹਾਥੀ (ਹੋਰ) ਅਕਾਰ ਵਾਲੇ (ਜੀਵ) ਸਾਰਿਆਂ ਤੇ ਕਿਰਪਾ ਦ੍ਰਿਸ਼ਟੀ ਕਰਕੇ ਖੁਸ਼ ਹੁੰਦਾ ਹੈ।੩੮੭।

ਸੰਤਨ ਦੁਖ ਪਾਏ ਤੇ ਦੁਖੀ ॥
ਸੁਖ ਪਾਏ ਸਾਧਨ ਕੇ ਸੁਖੀ ॥
ਏਕ ਏਕ ਕੀ ਪੀਰ ਪਛਾਨੈਂ ॥
ਘਟ ਘਟ ਕੇ ਪਟ ਪਟ ਕੀ ਜਾਨੈਂ ॥੩੮੮॥

ਉਚਾਰਨ ਸੇਧ

ਫੁਟਕਲ : 'ਦੁਖ ਪਾਏ' ਨੂੰ 'ਦੁਖ ਪਾਏਂ' ਉਚਾਰਨਾ ਅਸ਼ੁੱਧ ਹੈ।

ਪਦ ਅਰਥ : ਪਟ-ਪੜਦੇ ਦੀ।

ਅਰਥ : ਸੰਤਾਂ ਦੇ ਦੁਖ ਪਾਉਣ ਤੇ (ਅਕਾਲ ਪੁਰਖ) ਦੁਖੀ ਹੁੰਦਾ ਹੈ। ਸੰਤਾਂ ਦੇ ਸੁਖ ਪਾਉਣ ਤੇ ਸੁਖੀ ਹੁੰਦਾ ਹੈ। (ਉਹ) ਹਰੇਕ (ਵਿਅਕਤੀ) ਦੀ ਪੀੜਾ ਨੂੰ ਪਛਾਣਦਾ ਹੈ। ਹਰੇਕ (ਜੀਵ) ਦੇ ਹਿਰਦੇ ਦੀ (ਗੁਪਤ ਗਲ ਨੂੰ) ਜਾਣਦਾ ਹੈ।੩੮੮।

ਜਬ ਉਦਕਰਖ ਕਰਾ ਕਰਤਾਰਾ ॥
ਪ੍ਰਜਾ ਧਰਤ ਤਬ ਦੇਹ ਅਪਾਰਾ ॥
ਜਬ ਆਕਰਖ ਕਰਤ ਹੋ ਕਬਹੂੰ ॥
ਤੁਮ ਮੈਂ ਮਿਲਤ ਦੇਹ ਧਰ ਸਭਹੂੰ ॥੩੮੯॥

ਪਦ ਅਰਥ : ਉਦਕਰਖ-ਪਸਾਰਾ। ਕਰਾ-ਕੀਤਾ। ਪ੍ਰਜਾ-ਖ਼ਲਕਤ। ਧਰਤ-ਧਰਦੀ ਹੈ। ਦੇਹ-ਸਰੀਰ। ਅਪਾਰਾ-ਬੇਅੰਤ। ਆਕਰਖ-ਖਿਚਦਾ ਹੈ, ਸਮੇਟਦਾ ਹੈ। ਮਿਲਤ-ਮਿਲ ਜਾਂਦੇ ਹਨ। ਦੇਹ ਧਰ-ਸਰੀਰ ਧਾਰਨ ਵਾਲੇ।

**ਅਰਥ :** ਹੇ ਕਰਤਾਰ ! ਜਦੋਂ (ਤੁਸਾਂ ਸੰਸਾਰ ਦਾ ਪਸਾਰਾ ਕੀਤਾ) ਤਦੋਂ ਸ੍ਰਿਸ਼ਟੀ ਨੇ ਬੇਅੰਤ ਸਰੀਰ ਧਾਰ ਲਏ। ਜਦੋਂ ਤੁਸੀਂ (ਪ੍ਰਾਣ-ਸਤਾ) ਖਿਚ ਲੈਂਦੇ ਹੋ, (ਤਦੋਂ) ਸਾਰੇ ਸਰੀਰ ਧਾਰਨ ਵਾਲੇ ਤੁਹਾਡੇ ਵਿੱਚ ਸਮਾਅ ਜਾਂਦੇ ਹਨ।੩੮੯।

**ਜੇਤੇ ਬਦਨ ਸ੍ਰਿਸਟਿ ਸਭ ਧਾਰੈ ॥**
**ਆਪੁ ਆਪਨੀ ਬੂਝਿ ਉਚਾਰੈ ॥**
**ਤੁਮ ਸਭ ਹੀ ਤੇ ਰਹਿਤ ਨਿਰਾਲਮ ॥**
**ਜਾਨਤ ਬੇਦ ਭੇਦ ਅਰੁ ਆਲਮ ॥੩੯੦॥**

**ਪਦ ਅਰਥ:**ਬਦਨ-ਸਰੀਰ। ਨਿਰਾਲਮ-ਨਿਰਲੇਪ। ਬੇਦ-ਗਿਆਨ। ਆਲਮ-ਵਿਦਵਾਨ।

**ਅਰਥ :** ਸ੍ਰਿਸ਼ਟੀ ਜਿਤਨੇ ਸਰੀਰ (ਜੀਵ) ਉਤਪੰਨ ਕਰਦੀ ਹੈ (ਹੇ ਪ੍ਰਭੂ ! ਹਰ ਕੋਈ) ਆਪੋ ਆਪਣੀ ਸਮਝ ਅਨੁਸਾਰ (ਤੁਹਾਡੀਆਂ ਸਿਫਤਾਂ) ਉਚਾਰਦਾ ਹੈ। ਤੁਸੀਂ ਸਾਰਿਆਂ ਤੋਂ ਨਿਰਲੇਪ ਰਹਿੰਦੇ ਹੋ। (ਇਹ ਗਲ) ਵੇਦਾਂ ਦੇ ਭੇਦੀ ਅਤੇ ਵਿਦਵਾਨ (ਭਲੀ ਪ੍ਰਕਾਰ) ਜਾਣਦੇ ਹਨ।੩੯੦।

**ਨਿਰੰਕਾਰ ਨ੍ਰਿਬਿਕਾਰ ਨਿਰਲੰਭ ॥**
**ਆਦਿ ਅਨੀਲ ਅਨਾਦਿ ਅਸੰਭ ॥**
**ਤਾ ਕਾ ਮੂੜ ਉਚਾਰਤ ਭੇਦਾ ॥**
**ਜਾ ਕੋ ਭੇਵ ਨ ਪਾਵਤ ਬੇਦਾ ॥੩੯੧॥**

ਉਚਾਰਨ ਸੇਧ

**ਫੁਟਕਲ :** 'ਨ੍ਰਿਬਿਕਾਰ' ਦਾ ਉਚਾਰਨ 'ਨਿਰਬਿਕਾਰ' ਨਹੀਂ ਕਰਨਾ, ਪੈਰ ਵਾਲੇ 'ਰ' ਨਾਲ। 'ਿ' ਸਿਹਾਰੀ ਦਾ ਉਚਾਰਨ ਕਰਨਾ ਹੈ।

**ਪਦ ਅਰਥ :** ਨ੍ਰਿਬਿਕਾਰ-ਵਿਕਾਰਾਂ ਤੋਂ ਰਹਿਤ। ਨਿਰਲੰਭ-ਆਸਰੇ ਤੋਂ ਰਹਿਤ। ਆਦਿ-ਸਭ ਦਾ ਮੁੱਢ। ਅਨੀਲ-ਰੰਗ ਤੋਂ ਰਹਿਤ। ਅਨਾਦਿ-ਆਦਿ ਤੋਂ ਰਹਿਤ। ਅਸੰਭ-ਸੁਤੇ ਪ੍ਰਕਾਸ਼। ਮੂੜ-ਮੂਰਖ। ਭੇਵ-ਭੇਦ।

**ਅਰਥ :** (ਉਹ ਅਕਾਲ ਪੁਰਖ) ਅਕਾਰ ਤੋਂ ਰਹਿਤ, ਵਿਕਾਰਾਂ ਤੋਂ ਰਹਿਤ ਹੈ। (ਉਹ) ਸਭ ਦਾ ਮੁੱਢ ਹੈ, ਰੰਗ ਤੋਂ ਰਹਿਤ ਹੈ, ਆਦਿ ਤੋਂ ਰਹਿਤ ਹੈ ਅਤੇ ਸੁਤੇ ਪ੍ਰਕਾਸ਼ ਹੈ। ਜਿਸਦਾ ਭੇਦ ਬੇਦ ਵੀ ਨਹੀਂ ਪਾ ਸਕਦੇ (ਇਹ) ਮੂਰਖ (ਜੀਵ) ਉਸ ਦਾ ਭੇਦ (ਪਾਣ ਦੀ ਫੜ ਮਾਰਦਾ ਹੈ)।

**ਤਾ ਕੌ ਕਰਿ ਪਾਹਨ ਅਨੁਮਾਨਤ ॥**
**ਮਹਾਂ ਮੂੜ੍ਹ ਕਛੁ ਭੇਦ ਨ ਜਾਨਤ ॥**
**ਮਹਾਂ ਦੇਵ ਕੋ ਕਹਤ ਸਦਾ ਸਿਵ ॥**
**ਨਿਰੰਕਾਰ ਕਾ ਚੀਨਤ ਨਹਿ ਭਿਵ ॥੩੯੨॥**

ਉਚਾਰਨ ਸੇਧ

ਫੁਟਕਲ : 'ਅਨੁਮਾਨ' ਤੋਂ 'ਅਨੁਮਾਨਤ' ਸ਼ਬਦ ਬਣਿਆ। 'ਨੁ' ਨੂੰ ਲਗਾ ਔਂਕੜ ਉਚਾਰਨਾ ਜ਼ਰੂਰੀ ਹੈ।

ਪਦ ਅਰਥ:ਪਾਹਨ-ਪੱਥਰ,ਬੁੱਤ। ਅਨੁਮਾਨਤ-ਅਨੁਮਾਨ, ਅੰਦਾਜ਼ਾ। ਮਹਾਂਦੇਵ-ਸ਼ਿਵ ਜੀ। ਸਿਵ-ਪਾਰਬ੍ਰਹਮ। ਚੀਨਤ-ਪਛਾਨਣਾ, ਸਮਝਣਾ। ਭਿਵ-ਭੇਦ।

ਅਰਥ : (ਜਿਹੜੇ ਜੀਵ) ਉਸ (ਅਕਾਲ ਪੁਰਖ) ਨੂੰ ਪੱਥਰ ਕਰਕੇ ਮੰਨਦੇ ਹਨ। (ਉਹ) ਮਹਾਂ ਮੂਰਖ (ਅਕਲ ਸਰੂਪ ਦਾ) ਕੁਝ ਭੇਦ ਨਹੀਂ ਜਾਣਦੇ। (ਉਹ ਅਲੜ) ਸ਼ਿਵ ਜੀ ਨੂੰ ਸਦਾ (ਰਹਿਣ ਵਾਲਾ) ਪਾਰਬ੍ਰਹਮ ਕਹਿੰਦੇ ਹਨ, (ਪਰ) ਨਿਰੰਕਾਰ ਦਾ ਭੇਦ (ਉਕਾ ਹੀ) ਨਹੀਂ ਜਾਣਦੇ।੩੯੨।

ਆਪੁ ਆਪੁਨੀ ਬੁਧਿ ਹੈ ਜੇਤੀ ॥
ਬਰਨਤ ਭਿੰਨ ਭਿੰਨ ਤੁਹਿ ਤੇਤੀ ॥
ਤੁਮਰਾ ਲਖਾ ਨ ਜਾਇ ਪਸਾਰਾ ॥
ਕਿਹ ਬਿਧਿ ਸਜਾ ਪ੍ਰਥਮ ਸੰਸਾਰਾ ॥੩੯੩॥

ਪਦ ਅਰਥ : ਬਿਧਿ-ਤਰੀਕਾ। ਲਖਾ-ਜਾਣਿਆ। ਪ੍ਰਥਮ-ਪਹਿਲਾਂ।

ਅਰਥ : (ਹੇ ਵਾਹਿਗੁਰੂ !) ਜਿਤਨੀ ਆਪੋ ਆਪਣੀ (ਕਿਸੇ ਦੀ) ਬੁੱਧੀ ਹੈ ਉਹ ਉਸੇ (ਅਨੁਸਾਰ ਹੀ) ਤੈਨੂੰ ਭਿੰਨ ਭਿੰਨ (ਤਰ੍ਹਾਂ ਤਰ੍ਹਾਂ) ਵਰਨਣ ਕਰਦਾ ਹੈ। ਤੁਹਾਡਾ ਪਸਾਰਾ ਜਾਣਿਆ ਨਹੀਂ ਜਾ ਸਕਦਾ ਕਿ (ਤੁਸਾਂ) ਕਿਸ ਤਰੀਕੇ ਨਾਲ ਪਹਿਲਾਂ ਸੰਸਾਰ ਬਣਾਇਆ।੩੯੩।

ਏਕੈ ਰੂਪ ਅਨੂਪ ਸਰੂਪਾ ॥
ਰੰਕ ਭਯੋ ਰਾਵ ਕਹੀ ਭੂਪਾ ॥
ਅੰਡਜ ਜੇਰਜ ਸੇਤਜ ਕੀਨੀ ॥
ਉਤਭੁਜ ਖਾਨਿ ਬਹੁਰਿ ਰਚਿ ਦੀਨੀ॥੩੯੪॥

ਉਚਾਰਨ ਸੇਧ

ਫੁਟਕਲ : 'ਕਹੀ' ਦਾ ਉਚਾਰਨ ਬਿੰਦੀ ਸਹਿਤ 'ਕਹੀਂ' ਕਰਨਾ ਚਾਹੀਦਾ ਹੈ।

ਪਦ ਅਰਥ : ਰੰਕ-ਕੰਗਾਲ। ਰਾਵ-ਰਾਉ, ਅਮੀਰ। ਭੂਪਾ-ਰਾਜਾ। ਅੰਡਜ-ਅੰਡੇ ਤੋਂ ਪੈਦਾ ਹੋਣ ਵਾਲੇ ਪੰਛੀ ਆਦਿ। ਜੇਰਜ-ਜੇਰ ਤੋਂ ਜੰਮਣ ਵਾਲੇ (ਆਦਮੀ ਪਸ਼ੂ ਆਦਿ)। ਸੇਤਜ-ਪਸੀਨੇ ਤੋਂ ਪੈਦਾ ਹੋਣ ਵਾਲੇ ਜੀਵ-ਜੂਆਂ ਆਦਿ। ਉਤਭੁਜ-ਧਰਤੀ ਤੋਂ ਪੈਦਾ ਹੋਣ ਵਾਲੀਆਂ ਚੀਜ਼ਾਂ। ਖਾਨਿ-ਖਾਣੀਆਂ।

ਅਰਥ : (ਉਹ ਅਕਾਲ ਪੁਰਖ) ਇਕੋ ਹੀ ਅਤਿ ਸੁੰਦਰ ਸਰੂਪ ਵਾਲਾ ਹੈ। ਕਿਤੇ (ਉਹ) ਕੰਗਾਲ ਬਣਿਆ ਹੋਇਆ ਹੈ, ਕਿਤੇ ਰਾਉ (ਅਮੀਰ), ਕਿਤੇ ਰਾਜਾ ਹੈ। (ਅਕਾਲ ਪੁਰਖ ਜੀ ਨੇ ਪਹਿਲਾਂ) ਅੰਡਜ ਜੇਰਜ ਅਤੇ ਸੇਤਜ (ਖਾਣੀਆਂ ਦੀ) ਰਚਨਾ ਕੀਤੀ। ਫਿਰ ਉਤਭੁਜ (ਚੌਥੀ) ਖਾਣੀ ਪੈਦਾ ਕਰ

ਦਿਤੀ।੩੯੪।

**ਕਹੂੰ ਫੂਲਰਾਜਾ ਹ੍ਵੈ ਬੈਠਾ ॥**
**ਕਹੂੰ ਸਿਮਟਿ ਭਯੋ ਸੰਕਰੁ ਇਕੈਠਾ ॥**
**ਸਗਰੀ ਸ੍ਰਿਸਟਿ ਦਿਖਾਇ ਅਚੰਭਵ ॥**
**ਆਦਿ ਜੁਗਾਦਿ ਸਰੂਪ ਸੁਯੰਭਵ ॥੩੯੫॥**

ਉਚਾਰਨ ਸੇਧ

**ਫੁਟਕਲ :**(ੳ) 'ਹ੍ਵੈ' ਦਾ ਉਚਾਰਨ 'ਹੁਐ' ਹੈ। ਪੁਰਾਤਨ ਬੀੜਾਂ ਵਿੱਚ 'ਸਗਰੀ' ਦੀ ਥਾਂ 'ਸਿਗਰੀ' ਪਾਠ ਭੀ ਦਰਜ ਹੈ ਪਰ ਸੰਮਤ ੧੯੫੨ ਵਾਲੇ ਸਰੂਪ ਅਨੁਸਾਰ 'ਸੁਯੰਭਵ' ਦਾ ਉਚਾਰਨ 'ਸੁਅੰਭਵ' ਪਾਠ ਠੀਕ ਹੈ।

(ਅ) ਭਾਵੇਂ ਗੁਟਕਿਆਂ ਵਿੱਚ ਤੇ ਬੀੜਾਂ ਵਿਚ 'ਭਿਯੋ' ਪਾਠ ਦਰਜ ਹੈ ਪਰ ਇਹ ਸ਼ੁੱਧ ਨਹੀਂ ਹੈ। ਸ਼ੁੱਧ ਸਰੂਪ 'ਭਯੋ' ਹੈ, ਇਸ ਲਈ 'ਭਇਓ' ਉਚਾਰਨ ਸ਼ੁੱਧ ਹੈ।

**ਪਦ ਅਰਥ :** ਫੂਲਿ ਰਾਜਾ-ਕਮਲ ਦੇ ਫੁਲ ਪੁਰ ਸ਼ੋਭਾ ਦੇਣ ਵਾਲਾ, ਭਾਵ ਬ੍ਰਹਮਾ। ਹ੍ਵੈ-ਹੋ ਕੇ। ਸਿਮਟਿ-ਸੁੰਗੜ ਕੇ। ਸੰਕਰੁ-ਕਲਿਆਣ ਰੂਪ, ਭਾਵ ਸ਼ਿਵਜੀ। ਇਕੈਠਾ-ਇਕੱਠਾ ਹੋਇਆ, ਇਕ ਰੂਪ। ਅਚੰਭਵ-ਅਸਚਰਜ। ਸੁਯੰਭਵ-ਸੁਤੇ ਪ੍ਰਕਾਸ਼।

**ਅਰਥ :** (ਉਹ ਅਕਾਲ ਪੁਰਖ) ਕਿਤੇ (ਸ੍ਰਿਸ਼ਟੀ ਪੈਦਾ ਕਰਨ ਵਾਲਾ) ਬ੍ਰਹਮਾ ਬੈਠਾ ਹੈ। ਕਿਤੇ (ਜਗਤ ਦੇ ਲੋਕਾਂ ਲਈ) ਸੁੰਗੜ ਕੇ ਇਕੱਠਾ ਹੋਇਆ ਕਲਿਆਣ ਸਰੂਪ (ਸ਼ਿਵ ਜੀ ਬਣਿਆ) ਹੋਇਆ ਹੈ। (ਉਹ ਪ੍ਰਭੂ) ਸਾਰੀ ਸ੍ਰਿਸ਼ਟੀ ਅਸਚਰਜ ਰੂਪ ਦਿਖਾਈ ਜਾ ਰਿਹਾ ਹੈ। (ਉਹ) ਆਦਿ ਤੋਂ, ਜੁਗਾਂ ਦੇ ਆਦਿ ਤੋਂ ਸੁਤੇ ਪ੍ਰਕਾਸ਼ ਸੁੰਦਰ ਸਰੂਪ ਵਾਲਾ ਹੈ।੩੯੫।

**ਅਬ ਰਛਾ ਮੇਰੀ ਤੁਮ ਕਰੋ ॥**
**ਸਿੱਖ ਉਬਾਰਿ ਅਸਿੱਖ ਸੰਘਰੋ ॥**
**ਦੁਸ਼ਟ ਜਿਤੇ ਉਠਵਤ ਉਤਪਾਤਾ ॥**
**ਸਕਲ ਮਲੇਛ ਕਰੋ ਰਣ ਘਾਤਾ ॥੩੯੬॥**

ਉਚਾਰਨ ਸੇਧ

**ਫੁਟਕਲ :**'ਉਠਵਤ' ਜੁੜਤ ਪਦ ਹੈ। ਪਦਛੇਦ ਕਰਕੇ 'ਉਠ ਵਤ' ਪਾਠ ਕਰਨਾ ਅਸ਼ੁੱਧ ਹੈ। 'ਸੰਘਰੋ' ਦਾ ਉਚਾਰਨ 'ਸੰ-ਘਰੋ' ਕਰਨਾ ਹੈ।

**ਪਦ ਅਰਥ :** ਉਬਾਰਿ-ਬਚਾ ਕੇ। ਅਸਿੱਖ-ਗੁਰੂ ਤੋਂ ਬੇਮੁਖ। ਸੰਘਰੋ-ਨਾਸ਼ ਕਰੋ। ਜਿਤੇ-ਜਿਤਨੇ। ਉਠਵਤ-ਉਠਦੇ ਹਨ। ਉਤਪਾਤਾ-(ਉਪੱਦਰ) ਪੈਦਾ ਕਰਨ ਵਾਲੇ। ਮਲੇਛ-ਮੈਲੀ ਇੱਛਾ ਵਾਲੇ, ਧਰਮ ਦੇ ਦੋਖੀ। ਰਣ-ਜੁੱਧ ਵਿੱਚ। ਘਾਤਾ-ਮਾਰ ਦਿਉ।

**ਅਰਥ :** (ਹੇ ਅਕਾਲ ਪੁਰਖ !) ਹੁਣ ਤੁਸੀਂ ਮੇਰੀ ਰਖਿਆ ਕਰੋ। ਸਿੱਖਾਂ ਨੂੰ ਬਚਾਉ, ਅਤੇ ਅਸਿੱਖਾਂ ਦਾ ਨਾਸ਼ ਕਰੋ। ਜਿਤਨੇ ਵੀ ਦੋਖੀ ਉਪੱਦਰ ਪੈਦਾ ਕਰਨ ਵਾਲੇ ਉਠਦੇ ਹਨ, ਸਭ ਮਲੇਛਾਂ ਨੂੰ ਜੁੱਧ ਵਿੱਚ ਮਾਰ ਦਿਉ (ਭਾਵ ਨਾਸ਼ ਕਰ ਦਿਉ)।੩੯੬।

ਜੇ ਅਸਿਧੁਜ ਤਵ ਸਰਨੀ ਪਰੇ ॥
ਤਿਨ ਕੇ ਦੁਸਟ ਦੁਖਿਤ ਹ੍ਵੈ ਮਰੇ ॥
ਪੁਰਖ ਜਵਨ ਪਗੁ ਪਰੇ ਤਿਹਾਰੇ ॥
ਤਿਨ ਕੇ ਤੁਮ ਸੰਕਟ ਸਭ ਟਾਰੇ ॥੩੯੭॥

ਪਦ ਅਰਥ : ਸੰਕਟ-ਦੁੱਖ। ਟਾਰੇ-ਟਾਲ ਦਿਤੇ, (ਦੂਰ) ਕਰ ਦਿਤੇ। ਹ੍ਵੈ-ਹੁਐ (ਹੋ ਕੇ)।

ਅਰਥ : ਹੇ ਅਸਿਧੁਜ ! (ਝੰਡੇ ਉਤੇ ਕ੍ਰਿਪਾਨ ਦੇ ਨਿਸ਼ਾਨ ਵਾਲੇ ਮਹਾਂ ਕਾਲ ਜੀ !) ਜਿਹੜੇ (ਜੀਵ) ਤੁਹਾਡੀ ਸ਼ਰਨੀ ਪੈ ਗਏ, ਉਨ੍ਹਾਂ ਦੇ ਦੋਖੀ ਦੁਖੀ ਹੋ ਕੇ ਮਰ ਗਏ। ਜਿਹੜੇ ਮਨੁੱਖ ਤੁਹਾਡੀ ਸ਼ਰਨੀ ਪੈ ਗਏ, ਉਨ੍ਹਾਂ ਦੇ (ਸਾਰੇ) ਦੁੱਖ ਕਲੇਸ਼ ਤੁਸਾਂ ਦੂਰ ਕਰ ਦਿਤੇ।੩੯੭।

ਜੋ ਕਲਿ ਕੌ ਇਕ ਬਾਰ ਧਿਐ ਹੈ ॥
ਤਾ ਕੇ ਕਾਲ ਨਿਕਟਿ ਨਹਿ ਐ ਹੈ ॥
ਰੱਛਾ ਹੋਇ ਤਾਹਿ ਸਭ ਕਾਲਾ ॥
ਦੁਸਟ ਅਰਿਸਟ ਟਰੇ ਤਤਕਾਲਾ ॥੩੯੮॥

ਉਚਾਰਨ ਸੇਧ

ਫੁਟਕਲ :(ੳ) 'ਧਿਐ ਹੈ' ਅਤੇ 'ਐ ਹੈ' ਨੂੰ 'ਧਿਆਇ ਹੈਂ' ਅਤੇ 'ਆਇ ਹੈਂ' ਪੜ੍ਹਨਾ ਠੀਕ ਨਹੀਂ ਹੈ।
(ਅ) ਕਈ ਗੁਟਕਿਆਂ ਵਿੱਚ 'ਟਰੇਂ' ਦੀ ਥਾਂ 'ਟਰੇ' ਪਾਠ ਹੈ, ਪਰ ਸ਼ੁੱਧ ਪਾਠ ਬਿੰਦੀ ਸਹਿਤ ਹੀ ਹੈ।

ਪਦ ਅਰਥ : ਕਲਿ-ਅਕਾਲ ਪੁਰਖ ਜੀ ਨੂੰ। ਧਿਐ-ਧਿਆਉਂਦਾ ਹੈ। ਕਾਲ-ਮੌਤ। ਨਿਕਟਿ-ਨੇੜੇ। ਨਹਿ-ਨਹੀਂ 'ਏਕ ਚਿਤ ਜਿਹ ਇਕ ਛਿਨ ਧਿਆਇਓ॥ ਕਾਲ ਫਾਸ ਕੇ ਬੀਚ ਨ ਆਇਓ'। ਅਰਿਸਟ-ਕਸ਼ਟ, ਮੁਸੀਬਤ। ਟਰੇ-ਟਲ ਜਾਂਦੇ ਹਨ। ਤਤਕਾਲਾ-ਤੁਰੰਤ ਉਸੇ ਵੇਲੇ ਹੀ।

ਅਰਥ : ਜਿਹੜਾ (ਪੁਰਸ਼ ਆਪ) ਅਕਾਲ ਪੁਰਖ ਨੂੰ ਇਕ ਵਾਰ (ਇਕ ਚਿਤ ਹੋ ਕੇ) ਧਿਆਉਂਦਾ ਹੈ, ਉਸ ਦੇ ਨੇੜੇ ਕਾਲ ਨਹੀਂ ਆਉਂਦਾ ਹੈ। ਉਸ ਦੀ ਰਖਿਆ ਹਰ ਸਮੇਂ ਹੁੰਦੀ ਹੈ। (ਉਨ੍ਹਾਂ ਦੇ) ਦੁਸ਼ਮਨ, ਦੋਖੀ ਤੁਰੰਤ ਟਲ ਜਾਂਦੇ ਹਨ।੩੯੮।

ਕ੍ਰਿਪਾ ਦ੍ਰਿਸਟਿ ਤਨ ਜਾਹਿ ਨਿਹਰਿਹੋ ॥
ਤਾ ਕੇ ਤਾਪ ਤਨਕ ਮੋ ਹਰਿਹੋ ॥
ਰਿਧਿ ਸਿਧਿ ਘਰ ਮੋ ਸਭ ਹੋਈ ॥
ਦੁਸ਼ਟ ਛਾਹ ਛ੍ਵੈ ਸਕੈ ਨ ਕੋਈ ॥੩੯੯॥

ਉਚਾਰਨ ਸੇਧ

ਫੁਟਕਲ : ਕਈ ਗੁਟਕਿਆਂ ਵਿੱਚ 'ਨਿਹਰਹੋ' ਤੇ 'ਹਰਹੋ' ਸਰੂਪ ਦਰਜ ਹਨ ਜੋ ਕਿ

ਠੀਕ ਨਹੀਂ ਹਨ। ਸ਼ੁੱਧ ਉਚਾਰਨ ਸਿਹਾਰੀ ਸਹਿਤ 'ਨਿਹਰਿਹੋ' ਅਤੇ 'ਹਰਿਹੋ' ਕਰਨਾ ਚਾਹੀਦਾ ਹੈ।

**ਪਦ ਅਰਥ:** ਜਾਹਿ-ਜਿਸ ਦੇ। ਨਿਹਰਿਹੋ-ਵੇਖਦੇ ਹੋ। ਤਾਪ-ਰੋਗ, ਕਲੇਸ਼। ਤਨਕ-ਛਿਨ ਮਾਤਰ ਵਿਚ। ਹਰਿਹੋ-ਦੂਰ, ਨਾਸ਼ ਕਰ ਦੇਂਦੇ ਹੋ। ਛਾਹ-ਪਰਛਾਵਾ। ਛ੍ਵੈ-(ਛੁਐ) ਛੂਹ ਨਹੀਂ ਸਕਦਾ।

**ਅਰਥ :** (ਹੇ ਅਕਾਲ ਪੁਰਖ !) ਜਿਨ੍ਹਾਂ ਮਨੁੱਖਾਂ ਦੇ ਸਰੀਰਾਂ ਵਲ (ਤੁਸੀਂ) ਕਿਰਪਾ ਦ੍ਰਿਸ਼ਟੀ ਨਾਲ ਵੇਖਦੇ ਹੋ- ਉਨ੍ਹਾਂ ਦੇ (ਸਮੂਹ) ਤਾਪ ਖਿਨ-ਮਾਤਰ ਵਿੱਚ ਦੂਰ ਕਰ ਦਿੰਦੇ ਹੋ। (ਉਨ੍ਹਾਂ ਦੇ) ਘਰ ਵਿੱਚ ਹਰ ਤਰ੍ਹਾਂ ਦੀਆਂ ਰਿੱਧੀਆਂ ਸਿੱਧੀਆਂ ਪੈਦਾ ਹੋ ਜਾਂਦੀਆਂ ਹਨ। ਕਈ ਦੋਖੀ ਉਨ੍ਹਾਂ ਦੇ ਪਰਛਾਵੇ ਨੂੰ ਭੀ ਨਹੀਂ ਛੂਹ ਸਕਦਾ।੩੯੯।

**ਏਕ ਬਾਰ ਜਿਨ ਤੁਮੈ ਸੰਭਾਰਾ ॥**
**ਕਾਲ ਫਾਸ ਤੇ ਤਾਹਿ ਉਬਾਰਾ ॥**
**ਜਿਨ ਨਰ ਨਾਮੁ ਤਿਹਾਰੋ ਕਹਾ ॥**
**ਦਾਰਿਦ ਦੁਸਟ ਦੋਖ ਤੇ ਰਹਾ॥੪੦੦॥**

### ਉਚਾਰਨ ਸੇਧ

**ਫੁਟਕਲ :**'ਰਹਾ' ਦਾ ਉਚਾਰਨ 'ਰਾ ਹਾ' ਕਰਨਾ ਅਸ਼ੁੱਧ ਹੈ। 'ਰਹਾ' ਪਦ ਭੂਤ ਕਾਲ ਦਾ ਸੂਚਕ ਹੈ।

**ਪਦ ਅਰਥ :** ਸੰਭਾਰਾ-ਸੰਭਾਲਿਆ, ਯਾਦ ਕੀਤਾ। ਦਾਰਿਦ-ਦਲਿਦਰ। ਰਹਾ-ਰਹਿਤ ਹੋ ਗਏ।

**ਅਰਥ :** (ਹੇ ਵਾਹਿਗੁਰੂ !) ਜਿਨ੍ਹਾਂ (ਜੀਆਂ) ਨੇ ਇਕ ਵਾਰ ਤੈਨੂੰ ਯਾਦ ਕੀਤਾ (ਭਾਵ ਸਿਮਰਿਆ, ਤੂੰ) ਉਨ੍ਹਾਂ ਨੂੰ ਮੌਤ ਦੀ ਫਾਹੀ ਤੋਂ ਬਚਾ ਲਿਆ। ਜਿਨ੍ਹਾਂ ਮਨੁੱਖਾਂ ਨੇ ਤੇਰਾ ਨਾਮ ਉਚਾਰਨ ਕੀਤਾ (ਉਹ) ਗਰੀਬੀ, ਦੁਖਾਂ ਦਲਿਦਰਾਂ ਤੋਂ ਰਹਿਤ ਹੋ ਗਏ।੪੦੦।

**ਖੜਗ ਕੇਤ ! ਮੈਂ ਸਰਣਿ ਤਿਹਾਰੀ ॥**
**ਆਪੁ ਹਾਥ ਦੈ ਲੇਹੁ ਉਬਾਰੀ ॥**
**ਸਰਬ ਠੌਰ ਮੋ ਹੋਹੁ ਸਹਾਈ ॥**
**ਦੁਸਟ ਦੋਖ ਤੇ ਲੇਹੁ ਬਚਾਈ ॥੪੦੧॥**

### ਉਚਾਰਨ ਸੇਧ

**ਫੁਟਕਲ :**'ਆਪ ਹਾਥ ਦੈ ਲੇਹੁ ਉਬਾਰੀ' ਪੰਕਤੀ ਵਿੱਚ ਆਮ ਪ੍ਰੇਮੀ 'ਦੈ' ਦਾ ਉਚਾਰਨ 'ਦੇ' ਕਰਦੇ ਹਨ ਜੋ ਕਿ ਅਸ਼ੁੱਧ ਹੈ। 'ਹੋਹੁ' ਦਾ ਉਚਾਰਨ 'ਹੋ' ਕਰਨਾ ਅਸ਼ੁੱਧ ਹੈ। ਦੂਜੇ ਹਾਹੇ ਨੂੰ ਲਗਾ ਔਂਕੜ ਵੀ ਉਚਾਰਨਾ ਚਾਹੀਦਾ ਹੈ।

**ਪਦ ਅਰਥ :** ਖੜਗ-ਤੇਗ਼ ਦੇ ਨਿਸ਼ਾਨ ਵਾਲੇ ਵਾਹਿਗੁਰੂ ਜੀ!। ਦੋਖ-ਦੋਖੀਆਂ। ਉਬਾਰੀ-ਬਚਾਅ ਲਵੋ।

**ਅਰਥ :** ਹੇ ਤੇਗ ਰੂਪ ਨਿਸ਼ਾਨ ਦੇ ਝੰਡੇ ਵਾਲੇ ! (ਸ਼ਕਤੀਸ਼ਾਲੀ ਮਹਾਂ ਕਾਲ ਜੀ !) ਮੈਂ ਤੇਰੀ ਸ਼ਰਣ ਆਇਆ ਹਾਂ। ਆਪਣਾ ਹਥ (ਸਹਾਰਾ) ਦੇ ਕੇ ਮੈਨੂੰ ਬਚਾ ਲਉ। ਸਭ ਥਾਵਾਂ ਤੇ (ਸਭ ਸਮੇਂ) ਮੇਰੇ ਸਹਾਈ ਹੋਵੋ। ਦੁਸ਼ਟਾਂ ਅਤੇ ਦੋਖੀਆਂ ਤੋਂ ਮੈਨੂੰ ਬਚਾਅ ਲਵੋ ਜੀ।੪੦੧।

ਨੋਟ : ਪੁਰਾਤਨ ਬੀੜਾਂ ਅੰਦਰ ਇਸ ਬਾਣੀ ਦੇ ਕਈ ਸ਼ਬਦ ਸਰੂਪਾਂ ਵਿੱਚ ਅੰਤਰ ਹੈ। ਪ੍ਰਾਈਵੇਟ ਪਬਲਿਸ਼ਰਾਂ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਛਪੇ ਗੁਟਕਿਆਂ ਦੇ ਪਾਠ ਸਰੂਪ ਭੀ ਆਪਸ ਵਿੱਚ ਨਹੀਂ ਮਿਲਦੇ। ਜਥੇਦਾਰ, ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ ਜੀ ਨੂੰ ਪਾਠਾਂ ਦਾ ਇਕ ਨਿਸਚਿਤ ਸਰੂਪ ਹੋਂਦ ਵਿੱਚ ਲਿਆਉਣ ਲਈ ਉਦਮ ਕਰਨਾ ਚਾਹੀਦਾ ਹੈ। ਗੁਰਬਾਣੀ ਦਾ ਸਤਿਕਾਰ ਕਰਨ ਨਾਲ ਹੀ ਸਾਡਾ ਜੀਵਨ-ਮਿਆਰ ਉਚਾ ਹੋ ਸਕਦਾ ਹੈ। ਜੇ ਇਸ ਕੰਮ ਵਲੋਂ ਅਸੀਂ ਪਹਿਲਾਂ ਵਾਂਗ ਹੀ ਅਵੇਸਲੇ ਰਹੇ ਤਾਂ ਦਿਨ-ਬ-ਦਿਨ ਅਸ਼ੁੱਧ ਸਰੂਪਾਂ ਵਿੱਚ ਵਾਧਾ ਹੀ ਹੁੰਦਾ ਰਹੇਗਾ।

**ਵਾਹਿਗੁਰੂ ਜੀ ਕਾ ਖ਼ਾਲਸਾ**
**ਵਾਹਿਗੁਰੂ ਜੀ ਕੀ ਫ਼ਤਿਹ।**



# ਅਨੰਦੁ
## (ਇਤਿਹਾਸਕ ਜਾਣ-ਪਛਾਣ)

ਇਸ ਪਵਿੱਤਰ ਬਾਣੀ ਦੇ ਰਚਣਹਾਰ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਹਨ। ਆਪ ਜੀ ਨੇ 72 ਸਾਲ ਤੋਂ ਵੱਡੀ ਉਮਰ ਵਿੱਚ 'ਅਨੰਦੁ' ਦੇ ਸਮੂਹ ਅੰਗਾਂ ਨੂੰ ਸਾਡੇ ਸਾਹਮਣੇ ਰਖਿਆ। ਇਸ ਬਾਣੀ ਦਾ ਪਿਛੋਕੜ ਅਨੰਦ ਭਰਪੂਰ ਹੈ ਜਿਸ ਨੂੰ ਭਾਈ ਸੰਤੋਖ ਸਿੰਘ ਜੀ ਨੇ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਰਾਸ ੧ ਅੰਸੂ ਪ੯ ਵਿੱਚ ਬੜੇ ਪਿਆਰ ਨਾਲ ਇਉਂ ਅੰਕਿਤ ਕੀਤਾ ਹੈ-

"ਇਕ ਦਿਨ ਸ੍ਰੀ ਗੁਰੂ ਅਮਰਦਾਸ ਜੀ ਆਪਣੇ ਪਾਵਨ ਤਖ਼ਤ ਉਤੇ ਸੁਭਾਇਮਾਨ ਸਨ ਅਤੇ ਆਪ ਜੀ ਦੇ ਚਰਨਾਂ ਵਿਚ ਇਕ ਸਿੱਧ ਪੁਰਸ਼ ਆਇਆ। ਉਸ ਨੇ ਪਿਆਰ ਅਤੇ ਸਤਿਕਾਰ ਨਾਲ ਗੁਰੂ ਜੀ ਨੂੰ ਨਮਸਕਾਰ ਕੀਤੀ ਅਤੇ ਕਹਿਣ ਲਗਾ 'ਗੁਰੂ ਜੀ ! ਜਦ ਤੋਂ ਆਪ ਸਾਹਿਬ ਸ੍ਰੀ ਗੁਰੂ ਨਾਨਕ ਜੀ ਦੀ ਗੱਦੀ ਤੇ ਬੈਠੇ ਹੋ ਮੇਰੇ ਦਿਲ ਵਿਚ ਸ਼ਰਧਾ ਸੀ ਕਿ ਆਪ ਜੀ ਦੇ ਪਵਿੱਤਰ ਦਰਸ਼ਨ ਕਰਾਂ, ਸੋ ਅੱਜ ਮੈਂ ਆਪਣੇ ਆਪ ਨੂੰ ਭਾਗਸ਼ਾਲੀ ਸਮਝਦਾ ਹਾਂ ਕਿ ਹਜ਼ੂਰ ਦੇ ਦਰਸ਼ਨ ਹੋਏ ਹਨ। ਗੁਰੂ ਜੀ ! ਮੈਂ ਆਪਣੀ ਜੀਵਨ ਵਿਥਿਆ ਬਾਰੇ ਤੁਹਾਨੂੰ ਕੀ ਦੱਸਾਂ? ਮੈਂ ਕਈ ਤਰ੍ਹਾਂ ਦੇ ਤਪ ਅਤੇ ਜੋਗ ਸਾਧਨਾਂ ਦੇ ਬਲ ਨਾਲ ਕਈ ਪ੍ਰਕਾਰ ਦੀਆਂ ਸ਼ਕਤੀਆਂ ਪ੍ਰਾਪਤ ਕਰ ਚੁਕਿਆ ਹਾਂ। ਮੈਂ ਕਈ ਵੱਡੇ ਵੱਡੇ ਮਾਇਆਧਾਰੀ ਮਨੁੱਖਾਂ ਨੂੰ ਆਪਣੇ ਅਧੀਨ ਵੀ ਕਰਕੇ ਵੇਖ ਲਿਆ ਹੈ। ਸੰਸਾਰੀ ਲੋਕਾਂ ਪਾਸੋਂ ਪੂਜਾ ਪ੍ਰਤਿਸ਼ਟਾ ਕਰਵਾ ਕੇ ਵੀ ਵੇਖ ਲਿਆ ਹੈ ਪਰ ਮੇਰੇ ਮਨ ਅੰਦਰ ਅਜੇ ਤਕ ਸ਼ਾਂਤੀ ਨੇ ਨਿਵਾਸ ਨਹੀਂ ਕੀਤਾ। ਵੱਡੀਆਂ ਘਾਲਾਂ ਘਾਲਣ ਪਿਛੋਂ ਮੈਂ ਇਸ ਸਿਟੇ ਤੇ ਪੁਜਿਆ ਹਾਂ ਕਿ ਸਿੱਧਾਂ ਦਾ ਇਹ ਕਿਹੋ ਜਿਹਾ ਅਜੀਬ ਵਿਵਹਾਰ ਹੈ ਕਿ ਸਰੀਰ ਨੂੰ ਇਤਨੇ ਕਸ਼ਟ ਦੇਈ ਜਾਵੋ ਪ੍ਰੰਤੂ ਵਡੀਆਂ ਸਾਧਨਾਂ ਸਾਧਣ ਪਿਛੋਂ ਵੀ ਅਨੰਦ ਪ੍ਰਾਪਤ ਨਹੀਂ ਹੁੰਦਾ। ਹੇ ਸੁਖਦਾਤੇ ਸਤਿਗੁਰੂ ਜੀ ! ਤੁਸੀਂ ਮੈਨੂੰ ਆਪਣੀ ਚਰਨ ਸ਼ਰਨ ਵਿੱਚ ਰੱਖੋ ਅਤੇ ਅਜਿਹਾ ਉਪਦੇਸ਼ ਦਿਉ ਜਿਸ ਨਾਲ ਮੇਰੀ ਚਿਰਾਂ ਦੀ ਆਸ਼ਾ ਪੂਰਨ ਹੋ ਜਾਏ ਭਾਵ 'ਅਨੰਦੁ' ਪ੍ਰਾਪਤ ਹੋ ਜਾਏ। ਗੁਰੂ ਜੀ ਨੇ ਸਿੱਧ ਦੀ ਬੇਨਤੀ ਸੁਣੀ ਅਤੇ ਫੁਰਮਾਇਆ "ਹੇ ਅਨੰਦ ਦੇ ਚਾਹਵਾਨ ! ਤੂੰ ਆਪਣਾ ਸਰੀਰ ਤਿਆਗ ਕੇ ਨਵਾਂ ਸਰੀਰ ਧਾਰਨ ਕਰਕੇ ਸਾਡੇ ਪਾਸ ਆਵੀਂ, ਫਿਰ 'ਅਨੰਦੁ' ਦੀ ਪ੍ਰਾਪਤੀ

ਹੋਵੇਗੀ"। ਗੁਰੂ ਜੀ ਦੇ ਅੰਮ੍ਰਿਤ ਬਚਨ ਸੁਣ ਕੇ ਅਨੰਦ ਪ੍ਰਾਪਤੀ ਦੇ ਇੱਛਕ ਨੇ ਸਭ ਪਾਸੋਂ ਬੈਰਾਗੀ ਹੋ ਕੇ ਆਪਣਾ ਸਰੀਰ ਤਿਆਗ ਦਿਤਾ ਅਤੇ ਮੁੜ ਗੁਰੂ ਅਮਰਦਾਸ ਜੀ ਦੀ ਕੁਲ ਵਿੱਚ ਪੋਤਰੇ ਦੇ ਰੂਪ ਵਿੱਚ ਬਾਬਾ ਮੋਹਰੀ ਜੀ ਦੇ ਘਰ ਜਨਮਿਆ। ਅੰਤਰਜਾਮੀ ਸਤਿਗੁਰੂ ਜੀ ਨੂੰ ਇਸ ਸਾਰੇ ਕੌਤਕ ਦਾ ਪਤਾ ਸੀ। ਆਪਣੇ ਸੇਵਕ ਬਲੂ ਨੂੰ ਹੁਕਮ ਕੀਤਾ ਕਿ ਮੋਹਰੀ ਦੇ ਘਰ ਜਿਹੜਾ ਬਾਲਕ ਜਨਮਿਆ ਹੈ ਉਸ ਨੂੰ ਇਥੇ ਚੁਕ ਲਿਆਉ। ਗੁਰੂ ਜੀ ਦੇ ਹੁਕਮ ਅਨੁਸਾਰ ਬੱਲੂ ਛੋਟੇ ਬਾਲਕ ਨੂੰ ਕਪੜਿਆਂ ਵਿਚ ਲਪੇਟ ਕੇ ਲੈ ਆਇਆ। ਸਤਿਗੁਰ ਸਚੇ ਪਾਤਸ਼ਾਹ ਜੀ ਨੇ ਆਪਣੇ ਪੋਤਰੇ ਨੂੰ ਗੋਦੀ ਵਿਚ ਲਿਆ ਅਤੇ ਸਾਰੇ ਪਰਿਵਾਰ ਨੇ ਵਡੇ ਭਾਗ ਸਮਝੇ। ਗੁਰੂ ਜੀ ਨੇ ਕਿਹਾ ਕਿ ਇਹ ਬਾਲਕ ਵੱਡਾ ਸੰਤ ਜਨਮਿਆ ਹੈ ਅਤੇ 'ਅਨੰਦ' ਦੀ ਪ੍ਰਾਪਤੀ ਲਈ ਸਾਡੇ ਘਰ ਆਇਆ ਹੈ ਇਸ ਲਈ ਅਸੀਂ ਇਕ ਬਾਣੀ ਰਚਾਂਗੇ, ਜਿਸ ਦਾ ਨਾਉਂ ਵੀ 'ਅਨੰਦ' ਰਖਾਂਗੇ ਉਸ ਨਾਲ ਸਭ ਜਗਿਆਸੂਆਂ ਦੀ ਮਨੋ-ਕਾਮਨਾ ਪੂਰਨ ਹੋਵੇਗੀ। ਇਸ ਤਰ੍ਹਾਂ ਬੱਲੂ ਨਾਲ ਬਚਨ ਬਿਲਾਸ ਕਰਦੇ ਹੋਏ ਗੁਰੂ ਜੀ ਨੇ ਬਾਣੀ ਰਚਨੀ ਆਰੰਭ ਕਰ ਦਿਤੀ। ਪੋਤਰੇ ਨੂੰ ਗੋਦੀ ਵਿਚ ਲੈ ਕੇ ਹਸਦੇ ਰਹੇ, ਨਾਲ ਹੀ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਬਾਣੀ ਦਾ ਉਚਾਰਨ ਕਰਦੇ ਗਏ। ਇਸ ਤਰ੍ਹਾਂ ਇਹ ਬਾਣੀ ਉਚਾਰਨ ਕੀਤੀ ਅਤੇ ਇਸ ਦਾ ਨਾਂ 'ਅਨੰਦੁ' ਰਖਿਆ। ਕੁਝ ਦੇਰ ਪਿਛੋਂ ਬੱਲੂ ਨੂੰ ਆਖਿਆ ਕਿ ਬੱਚੇ ਨੂੰ ਮਾਤਾ ਦੀ ਝੋਲੀ ਵਿੱਚ ਪਾ ਆਉ। ਮਾਤਾ ਬੱਚੇ ਨੂੰ ਵੇਖ ਕੇ ਬੜੀ ਪ੍ਰਸੰਨ ਹੋਈ। ਬੱਲੂ ਘਰੋਂ ਪਰਤ ਕੇ ਗੁਰੂ ਜੀ ਪਾਸ ਆਇਆ। ਗੁਰੂ ਜੀ ਬੜੇ ਅਨੰਦ ਵਿਚ ਸਨ, ਬੱਲੂ ਨੂੰ ਆਖਣ ਲਗੇ, "ਬੱਲੂ ! ਢੋਲਕੀ ਲੈ ਆਉ ਅਤੇ ਕੋਠੇ ਤੇ ਚੜ੍ਹ ਕੇ ਸੁਰ ਨਾਲ ਬਜਾਉ। ਫਿਰ 'ਅਨੰਦੁ ਬਾਣੀ' ਗਾਉ।" ਇਹ ਕੌਤਕ ਵੇਖ ਕੇ ਸਾਰੇ ਸਰੋਤੇ ਬੜੇ ਖੁੱਸ਼ ਹੋਏ।

ਅੰਤ ਵਿਚ ਇਸ ਬਾਣੀ ਦਾ ਫਲ ਦਸਿਆ ਕਿ ਜਿਹੜਾ ਮਨੁੱਖ ਇਸ ਬਾਣੀ ਨੂੰ ਸੁਣੇਗਾ ਉਸ ਦੀ ਸਭ ਕਾਮਨਾ ਪੂਰਨ ਹੋਵੇਗੀ। ਜੋ ਇਸ ਬਾਣੀ ਨੂੰ ਨੇਮ ਨਾਲ ਪੜ੍ਹੇਗਾ ਉਸ ਨੂੰ ਅਲੱਭ ਵਸਤੂ ਪ੍ਰਾਪਤ ਹੋਵੇਗੀ। ਇਹ ਬਾਣੀ ਭਗਤੀ ਅਤੇ ਮੁਕਤੀ ਦੀ ਫਲਦਾਤੀ ਹੈ। ਗੁਰੂ ਜੀ ਦਾ ਹੁਕਮ ਮੰਨ ਕੇ ਭਾਈ ਬੱਲੂ ਢੋਲਕੀ ਲੈ ਕੇ ਕੋਠੇ ਤੇ ਚੜ੍ਹਿਆ ਅਤੇ ਇਸ ਬਾਣੀ ਨੂੰ ਬੜੇ ਪਿਆਰ ਨਾਲ ਗਾਇਨ ਕੀਤਾ। ਜਿਸ ਨੇ ਸੁਣੀ ਉਸ ਦੇ ਮਨ ਵਿਚ ਪ੍ਰੇਮ ਪੈਦਾ ਹੋਇਆ। ਸੋ, ਉਪਰੋਕਤ ਵਾਰਤਾ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਇਹ ਬਾਣੀ ਸੰਮਤ ੧੬੧੧ ਵਿਚ ਉਚਾਰਨ ਕੀਤੀ ਗਈ। ਅਜਿਹੀਆਂ ਸਾਖੀਆਂ ਸਿਖ ਇਤਿਹਾਸ ਨੂੰ ਸੁਆਦਲਾ ਬਣਾਉਂਦੀਆਂ ਹਨ ਪਰ ਪੋਤਰੇ ਨਾਲ

'ਅਨੰਦੁ' ਬਾਣੀ ਨੂੰ ਜੋੜਨਾ ਸ਼ਾਇਦ ਗੁਰਮਤਿ ਸਿਧਾਂਤਾਂ ਦੇ ਅਨੁਕੂਲ ਨਾ ਹੋਵੇ ਕਿਉਂਕਿ ਗੁਰਬਾਣੀ ਵਿਚੋਂ ਇਸ ਤੱਥ ਨੂੰ ਸਿਧ ਕਰਨ ਲਈ ਕੋਈ ਪ੍ਰਮਾਣ ਨਹੀਂ ਮਿਲਦਾ।

**ਖ਼ਾਲਸਾ ਅਨੰਦਪੁਰ** ਦਾ ਵਾਸੀ ਹੈ ਇਸ ਲਈ ਅੰਮ੍ਰਿਤ-ਸਿੰਚਾਰ ਮਰਯਾਦਾ ਦੀ ਸੰਪੂਰਨਤਾ ਵੀ ਇਸੇ ਬਾਣੀ ਨਾਲ ਹੀ ਕੀਤੀ ਗਈ। ਅੰਮ੍ਰਿਤ ਦੇ ਅਨੰਦ ਵਾਲਾ ਪ੍ਰਤੱਖ ਦਰਸ਼ਨ ਇਸ ਪਵਿੱਤਰ ਬਾਣੀ ਵਿੱਚ ਇਉਂ ਅੰਕਿਤ ਹੈ:-

**ਸੁਰਿਨਰ ਮੁਨਿਜਨ ਅੰਮ੍ਰਿਤੁ ਖੋਜਦੇ,**
**ਸੋ ਅੰਮ੍ਰਿਤੁ ਗੁਰ ਤੇ ਪਾਇਆ ॥**

ਅਨੰਦ ਕੀ ਹੈ? ਅੰਮ੍ਰਿਤ ਹੈ। ਗੁਰੂ ਅਮਰਦਾਸ ਜੀ ਨੇ ਅਨੰਦ-ਪ੍ਰਾਪਤੀ ਦੇ ਗੂਹੜ ਭਾਵਾਂ ਨੂੰ ਬੜੇ ਸਰਲ ਸ਼ਬਦਾਂ ਵਿਚ ਸਾਡੇ ਸਾਹਮਣੇ ਰਖਿਆ ਹੈ। ਬਾਹਰ ਮੁਖੀ ਮਿੱਤਰਾਂ, ਸਬੰਧੀਆਂ ਦਾ ਮੇਲ, ਲੋਕਾਂ ਦੀ ਵਾਹ ਵਾਹ, ਸੁੰਦਰ ਪਦਾਰਥਾਂ ਦੇ ਭੋਗ, ਕਾਮ ਕਲੋਲ ਜਾਂ ਰਾਗ-ਨਾਦ ਅਨੰਦ ਦੇ ਪ੍ਰਤੀਕ ਨਹੀਂ। ਜਦੋਂ ਤੀਕ ਮਨੁੱਖ ਅੰਦਰ ਇਸ ਪ੍ਰਕਾਰ ਦੀਆਂ ਮਾਨਸਿਕ ਭੁੱਖਾਂ ਹਨ, ਰਜੇਵਾਂ ਆ ਹੀ ਨਹੀਂ ਸਕਦਾ। ਜਦੋਂ ਤੀਕ ਪਦਾਰਥਾਂ ਦਾ ਹਿਰਦੇ ਅੰਦਰੋਂ ਮੋਹ ਨਹੀਂ ਟੁਟਦਾ, ਮਨ ਦੀ ਤ੍ਰਿਪਤੀ ਨਹੀਂ ਹੋ ਸਕਦੀ ਅਤੇ ਜਦੋਂ ਤੀਕ ਤ੍ਰਿਪਤੀ ਨਹੀਂ ਹੁੰਦੀ ਉਦੋਂ ਤੀਕ ਜੀਵ ਆਤਮ-ਰਸ ਤੋਂ ਸਖਣਾ ਹੀ ਰਹਿੰਦਾ ਹੈ। ਆਤਮ-ਰਸ ਸੱਚ ਸਮ੍ਹਾਲਣ ਵਾਲੀ ਲਿਵਲੀਨਤਾ ਮਗਰੋਂ ਹੀ ਪ੍ਰਾਪਤ ਹੁੰਦਾ ਹੈ। ਅਨੰਦ ਦਾ ਮੂਲ ਸੋਮਾਂ 'ਨਾਮ-ਸਿਮਰਨ' ਹੈ। ਸਿਮਰਨ ਨਾਲ ਹੀ ਮਨ ਮਉਲਦਾ ਹੈ। ਬਸੰਤ ਰੁੱਤ ਵਾਂਗ ਅੰਤਰ ਆਤਮੇ ਖੇੜਾ ਅਤੇ ਸੁਗੰਧੀ ਮਹਿਕ ਉਠਦੀ ਹੈ। ਜਦੋਂ ਤੀਕ ਮਨੁੱਖ ਕਾਮ, ਕ੍ਰੋਧ, ਲੋਭ, ਮੋਹ ਅਤੇ ਅੰਹਕਾਰ ਜਿਹੇ ਪੰਜਾਂ ਦੂਤਾਂ ਦੀ ਸੰਗਤ ਕਰਦਾ ਹੈ, ਸੜਿਆ ਰਹਿੰਦਾ ਹੈ, ਆਤਮਕ ਖੇੜਾ ਆ ਹੀ ਨਹੀਂ ਸਕਦਾ। ਜਦੋਂ ਗੁਰਮਤਿ ਅਨੁਸਾਰ ਪੰਚ ਸਖੇ ਗੁਰਭਾਈਆਂ, ਦੀ ਸੰਗਤ ਵਿਚ ਵਾਸਾ ਹੁੰਦਾ ਹੈ ਓਦੋਂ 'ਸੋਇ ਅਚਿੰਤਾ ਜਾਗਿ ਅਚਿੰਤਾ' ਵਾਲਾ ਅਭਿਆਸ ਪਕਦਾ ਹੈ। ਇਸ ਤਰ੍ਹਾਂ ਸਤਿਗੁਰੂ ਜੀ ਦੇ ਸ਼ਬਦ ਦਾ ਅਨੁਭਵੀ ਗਿਆਨ ਜੀਵ ਅੰਦਰ ਟਿਕਦਾ ਹੈ ਅਤੇ ਉਹ ਹੁਕਮੀ ਬੰਦਾ ਬਣਕੇ ਖਸਮ ਦੀ ਕਾਰ ਵਿਚ ਜੁਟਿਆ ਰਹਿੰਦਾ ਹੈ। ਗੁਰੂ ਅਮਰਦਾਸ ਜੀ ਦੇ ਹਿਰਦੇ ਅੰਦਰ ਸੇਵਾ-ਸਾਰ ਗੁਰੂ ਸਤਿਕਾਰ ਅਤੇ ਹੁਕਮ ਦੀ ਕਾਰ ਸਮਾਈ ਹੋਈ ਸੀ। ਇਹਨਾਂ ਤਿੰਨਾਂ ਗੁਣਾਂ ਤੋਂ ਆਪ ਜੀ ਨੂੰ ਗੁਰੂ ਅੰਗਦ ਦੇਵ ਜੀ ਪਾਸੋਂ ਜੋ ਪ੍ਰਾਪਤ ਹੋਇਆ, ਓਹ ਅਨੰਦੁ ਸੀ।

ਨਾਮ ਸਿਮਰਨ, ਕੀਰਤਨ ਤੇ ਭਗਤੀ ਅਨੰਦ ਦਾ ਖ਼ਜ਼ਾਨਾ ਹੈ। ਗੁਰਬਾਣੀ ਵਿਚ ਸਹਜ ਅਵਸਥਾ (ਚੌਥਾ ਪਦ) ਦੀ ਪ੍ਰਾਪਤੀ ਨੂੰ ਵੀ ਅਨੰਦ

ਆਖਿਆ ਗਿਆ ਹੈ। ਗੁਰੂ ਅਮਰਦਾਸ ਜੀ ਨੇ ਚੌਥੀ ਲਾਵ ਵਿਚ ਸਹਜ ਅਵਸਥਾ ਦੇ ਦਰਸ਼ਨ ਕਰਾਏ ਹਨ। ਜਿਥੇ ਦੁਖ-ਸੁਖ, ਧੁਪ-ਛਾਂ, ਅੱਗ-ਪਾਣੀ ਇਕੋ ਜਿਹੇ ਦਿਸਦੇ ਹਨ, ਉਥੇ ਅਨੰਦ ਦਾ ਘਰ ਹੈ। ਗੁਰਮਤਿ ਵਿਚ ਸਮ-ਭਾਵਨਾ ਦੀ ਪੂਰਤੀ ਲਈ ਦੁਖਾਂਤ ਸਮੇਂ ਅਨੰਦ ਬਾਣੀ ਦਾ ਪਾਠ ਵਿਧਾਨ ਕੀਤਾ ਗਿਆ ਹੈ। ਸਿੱਖ ਧਰਮ ਵਿਚ ਵਿਆਹ ਦਾ ਨਾਉਂ ਵੀ 'ਅਨੰਦ ਕਾਰਜ' ਇਸ ਬਾਣੀ ਦੇ ਨਾਂ ਕਰਕੇ ਹੀ ਪ੍ਰਸਿੱਧ ਹੋਇਆ ਹੈ ਕਿਉਂਕਿ ਲਾਵਾਂ ਮਗਰੋਂ ਅਨੰਦ ਸਾਹਿਬ ਦੀਆਂ ਛੇ ਪੌੜੀਆਂ ਦਾ ਗਾਇਨ ਕੀਤਾ ਜਾਂਦਾ ਹੈ। ਇਸ ਬਾਣੀ ਦੇ ਪਾਠ ਮਗਰੋਂ ਅਰਦਾਸਿ ਅਤੇ ਉਪਰੰਤ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਜਾਂਦੀ ਹੈ। ਖ਼ਾਲਸਾ ਪੰਥ ਤੋਂ ਬਿਨਾਂ ਸੰਸਾਰ ਦੇ ਹੋਰ ਕਿਸੇ ਧਰਮ ਵਿਚ ਅਜਿਹੀ ਮਿਸਾਲ ਨਹੀਂ ਮਿਲਦੀ ਜਿਥੇ ਮਰਨ ਸਮੇਂ ਵੀ 'ਅਨੰਦ' ਵਰਗੀ ਪਵਿੱਤਰ ਬਾਣੀ ਦਾ ਪਾਠ ਕੀਤਾ ਜਾਂਦਾ ਹੋਵੇ ਭਾਵ ਦੁਖ ਵਿਚ ਸੁਖ ਮਨਾਇਆ ਜਾਂਦਾ ਹੋਵੇ। ਅਨੰਦ ਵਿਚ ਪਿਆਰ ਤੇ ਵੈਰਾਗ ਦੋਵੇਂ ਅੰਸ਼ ਭਰੇ ਹੋਏ ਹਨ। 'ਏ ਮਨ ਪਿਆਰਿਆ..., ਏ ਸ੍ਰਵਣਹੁ ਮੇਰਿਹੋ... ' ਇਹੋ ਜਿਹੇ ਸੰਬੋਧਨ ਰੂਪੀ ਸ਼ਬਦ ਹਨ ਜਿਹਨਾਂ ਨਾਲ ਮੱਲੋ ਮੱਲੀ ਮਨ ਨੂੰ ਪਿਆਰ ਤੇ ਅਵੇਸਲਾਪਨ ਵਲੋਂ ਹਲੂਣਾ ਮਿਲਦਾ ਹੈ। ਇਸ ਬਾਣੀ ਵਿਚ ਜਿਸ ਪ੍ਰਕਾਰ ਆਤਮਿਕ ਜੀਵਨ ਦੀ ਜੁਗਤੀ ਅਤੇ ਮਨੁੱਖੀ ਜੀਵਨ ਦੇ ਸਾਰੇ ਪੱਖਾਂ ਨੂੰ ਸਰਲ ਬੋਲੀ ਵਿਚ ਸਮਝਾਇਆ ਹੈ, ਉਹ ਬੇ-ਮਿਸਾਲ ਹੈ।

ਇਸ ਬਾਣੀ ਨਾਲ ਸਬੰਧਤ ਹੋਰ ਕਈ ਇਤਿਹਾਸਕ ਸਾਖੀਆਂ ਹਨ ਜਿਹਨਾਂ ਦਾ ਵਰਣਨ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਆਉਂਦਾ ਹੈ ਪਰ ਇਸ ਪੁਸਤਕ ਦਾ ਆਕਾਰ ਵਧਣ ਦੇ ਡਰ ਕਾਰਣ ਇਥੇ ਵਿਆਖਣ ਤੋਂ ਸੰਕੋਚ ਕੀਤਾ ਹੈ। ਪਾਠਕਾਂ ਦੀ ਗਿਆਤ ਲਈ ਇਤਨਾ ਦਸਣਾ ਜ਼ਰੂਰੀ ਹੈ ਕਿ 'ਅਨੰਦ ਜੀ' ਵੱਡੇ ਮਹਾਂਪੁਰਸ਼ ਸਨ ਅਤੇ ਆਪ ਨੂੰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵੀ ਕੀਰਤਪੁਰ ਤੋਂ ਬੜੇ ਸਤਿਕਾਰ ਨਾਲ ਪਾਲਕੀ ਭੇਜ ਕੇ ਆਪਣੇ ਪਾਸ ਆਉਣ ਦਾ ਸੱਦਾ ਦਿਤਾ ਸੀ। ਗੁਰੂ ਹਰਿਗੋਬਿੰਦ ਸਾਹਿਬ ਦੇ ਜਨਮ ਉਤੇ ਵੀ 'ਅਨੰਦੁ' ਬਾਣੀ ਦਾ ਗਾਇਨ ਕੀਤਾ ਗਿਆ ਜਿਸ ਦੀ ਪੁਸ਼ਟੀ ਗੁਰੂ ਅਰਜਨ ਸਾਹਿਬ ਜੀ ਦੇ ਆਪਣੇ ਸ਼ਬਦਾਂ ਵਿਚ ਇਉਂ ਹੁੰਦੀ ਹੈ:-

ਗੁਰਬਾਣੀ ਸਖੀ ਅਨੰਦੁ ਗਾਵੈ,
ਸਾਚੇ ਸਾਹਿਬ ਕੈ ਮਨਿ ਭਾਵੈ ॥ [ਪੰਨਾ ੩੯੬

ਗੁਰੂ ਗੋਬਿੰਦ ਸਿੰਘ ਜੀ ਪਾਸੋਂ ਜਦੋਂ ਇਕ ਸਿੱਖ ਨੇ ਨਿਤਨੇਮ ਬਾਣੀ

ਦਾ ਪਾਠ ਸਿੱਖਣ ਲਈ ਬੇਨਤੀ ਕੀਤੀ ਤਾਂ ਇਸ ਕੰਮ ਲਈ ਗੁਰੂ ਜੀ ਨੇ ਕਿਸੇ ਸਿੱਖ ਨੂੰ ਹੁਕਮ ਕੀਤਾ। ਉਸ ਨੂੰ ਪਹਿਲੀਆਂ ਚਾਰ ਬਾਣੀਆਂ ਦਾ ਪਾਠ ਸਿਖਾਇਆ। ਜਦ ਉਹ ਅਨੰਦ ਸਾਹਿਬ ਦੀ ਪਹਿਲੀ ਪੰਕਤੀ 'ਅਨੰਦ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ' ਤੇ ਪੁਜਾ ਤਾਂ ਇਕੋ ਪੰਗਤੀ ਪੜ੍ਹਨ ਉਪਰੰਤ ਚੁਪ ਕਰ ਗਿਆ। ਉਸ ਦਾ ਕਾਰਨ ਪੁਛਣ ਤੇ ਉਸਨੇ ਕਿਹਾ 'ਕੀ ਅਨੰਦ ਦੀ ਪ੍ਰਾਪਤੀ ਮਗਰੋਂ ਭੀ ਕਿਸੇ ਪੜ੍ਹਾਈ ਦੀ ਲੋੜ ਰਹਿ ਜਾਂਦੀ ਹੈ?' ਇਸੇ ਤਰ੍ਹਾਂ ਇਕ ਹੋਰ ਸਿੱਖ ਭਾਈ ਅਨੰਦ ਸਿੰਘ ਜਿਸ ਨੇ ਇਸ ਬਾਣੀ ਚੋਂ ਇਕ ਤੁੱਕ 'ਏਹੁ ਕੁਟੰਬੁ ਤੂ ਜਿ ਦੇਖਦਾ, ਚਲੈ ਨਾਹੀ ਤੇਰੈ ਨਾਲੇ' ਸੁਣ ਕੇ ਆਪਣੇ ਕੁਟੰਬ ਨਾਲੋਂ ਬਿਲਕੁਲ ਮੋਹ ਤੋੜ ਲਿਆ ਸੀ। ਉਹ ਵੈਰਾਗੀ ਬਣ ਕੇ ਜੰਗਲ ਨੂੰ ਜਾਣ ਦੇ ਸਾਧਨ ਸੋਚਣ ਲੱਗ ਪਿਆ ਸੀ ਪਰ ਸਤਿਗੁਰੂ ਜੀ ਨੇ ਤਿਆਗੀ ਤੇ ਗ੍ਰਿਹਸਤੀ ਦੋਨੋਂ ਤਰ੍ਹਾਂ ਦੇ ਜੀਵਨ ਦੀ ਵਿਆਖਿਆ ਕਰਕੇ ਉਸ ਨੂੰ ਸਮਝਾਇਆ ਸੀ ਜਿਸ ਨਾਲ ਉਸ ਨੂੰ ਅਨੰਦੁਮਈ ਅਵਸਥਾ ਪ੍ਰਾਪਤ ਹੋਈ।

'ਅਨੰਦੁ' ਬਾਣੀ ਦੀਆਂ ਚਾਲੀ (40) ਪਉੜੀਆਂ ਹਨ ਜੋ ਆਤਮਿਕ ਵਿਕਾਸ ਲਈ ਪੜਾਅ ਹਨ। ਗੁਰੂ ਅਮਰਦਾਸ ਜੀ ਨੇ ਸੰਸਾਰੀ ਜੀਆਂ ਨੂੰ ਇਹ ਉਪਦੇਸ਼ ਦਿਤਾ ਹੈ ਕਿ ਮਾਨਵੀ-ਜੀਵਨ ਦਾ ਮਨੋਰਥ ਪ੍ਰਭੂ-ਮਿਲਾਪ ਹੈ। ਇਸ ਸੰਜੋਗੀ ਮੇਲ ਲਈ ਸਤ-ਵਿਚਾਰ, ਸਤ-ਆਚਾਰ ਅਤੇ ਸਤ-ਵਿਵਹਾਰ ਦੀ ਲੋੜ ਹੈ। ਗੁਰੂ ਜੀ ਨੇ ਮਨ ਨੂੰ ਚੇਤੰਨ ਕਰਨ ਹਿਤ ਇਹ ਉਪਦੇਸ਼ ਦਿਤਾ ਹੈ- 'ਏ ਮਨ ਚੰਚਲਾ ! ਚਤੁਰਾਈ ਕਿਨੈ ਨ ਪਾਇਆ'। ਇਸੇ ਤਰ੍ਹਾਂ ਇਸ ਮਾਰਗ ਦੇ ਪਾਂਧੀ ਲਈ ਕੁਝ ਨੇਮ ਹਨ ਜਿਹਨਾਂ ਦੀ ਪਾਲਣਾ ਕਰਨੀ ਜ਼ਰੂਰੀ ਹੈ। ਸਰੀਰਕ ਅੰਗਾਂ ਤੇ ਵੀ ਪਹਿਰਾ ਦੇਣਾ ਹੈ। ਗੁਰਬਾਣੀ ਵਿੱਚ ਦਰਸਾਈ ਸਿਖਿਆ ਦੁਆਰਾ ਜੀਵਨ ਨੂੰ ਢਾਂਚੇ ਵਿਚ ਢਾਲਣ ਲਈ ਤੱਤਪਰ ਹੋਣਾ ਹੈ। ਜਦੋਂ ਸਿਖਿਆ ਜੀਵਨ ਵਿਚ ਆਵੇਸ਼ ਕਰ ਜਾਂਦੀ ਹੈ, ਸਹਜੇ ਹੀ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ।

ਦਰਸ਼ਨ-ਸ਼ਾਸਤਰੀ ਬਹੁਤ ਸਮਾਂ ਅਨੰਦ ਅਤੇ ਸੁਖ ਵਿੱਚ ਅੰਤਰ ਬਾਰੇ ਵਿਚਾਰਦੇ ਰਹੇ ਪਰ ਉਨ੍ਹਾਂ ਦੇ ਪਲੇ ਕੁਝ ਨਾ ਪਿਆ। ਗੁਰਬਾਣੀ ਇਸ ਭੇਦ ਨੂੰ ਸਰਲ ਅਤੇ ਸੁਗਮ ਸ਼ਬਦਾਵਲੀ ਵਿਚ ਇਉਂ ਖੋਲ੍ਹਦੀ ਹੈ। ਅਨੰਦ ਆਤਮਾ ਦਾ ਲੱਛਣ ਹੈ। ਇਸ ਦਾ ਅਭਾਵ ਕਦੇ ਨਹੀਂ ਹੁੰਦਾ। ਅਵਸਥਾ ਭੇਦ ਨਾਲ ਅਨੁਭਵ ਵਿਚ ਅੰਤਰ ਪ੍ਰਤੀਤ ਹੁੰਦਾ ਹੈ। ਸੁਖ ਪਰਿਵਰਤਨਸ਼ੀਲ ਹੈ, ਛਿੰਨ ਭੰਗਰ ਹੈ, ਪਰ ਅਨੰਦ ਨਿੱਤ ਹੈ, ਸਥਾਈ ਹੈ, ਸਥਿਰ ਹੈ। ਸੰਸਾਰੀ ਜੀਵ ਸੁਖ-ਦੁਖ ਦੇ ਦਵੰਦ ਵਿਚ ਵਿਚਰਦਾ ਹੈ ਪਰ ਅਨੰਦ ਇਸ ਦਵੰਦ ਤੋਂ ਮੁਕਤ ਹੈ। ਸੁਖ ਦਾ ਸਬੰਧ ਸਰੀਰ ਨਾਲ ਹੈ ਪਰ ਅਨੰਦ ਦਾ

ਸੋਮਾਂ ਆਤਮਾ ਹੈ ਜੋ ਅਜਰ, ਅਮਰ ਹੈ। ਇਸ ਤਰ੍ਹਾਂ ਸੁਖ ਲੌਕਿਕ ਹੈ ਅਤੇ ਅਨੰਦ ਅਲੌਕਿਕ ਹੈ।

ਗੁਰਮਤਿ ਅਨੁਸਾਰ ਅਨੰਦ ਦੀ ਪ੍ਰਾਪਤੀ ਗੁਰੂ ਤੋਂ ਹੁੰਦੀ ਹੈ। ਸਿੱਖ ਲਈ 'ਸ਼ਬਦ ਹੀ ਗੁਰੂ ਹੈ ਪਰ ਸ਼ਬਦ-ਗੁਰੂ ਦੇ ਸਿਧਾਂਤ ਨੂੰ ਆਮ ਜਗਿਆਸੂ ਨਹੀਂ ਸਮਝ ਸਕੇ। ਜਿਸ ਕਰਕੇ ਓਹ ਦੇਹਧਾਰੀ ਪਖੰਡੀ ਸਾਧਾਂ, ਸੰਤਾਂ ਨੂੰ ਗੁਰੂ ਮੰਨ ਕੇ ਉਨ੍ਹਾਂ ਅਗੇ ਮੱਥਾ ਟੇਕਦੇ ਹਨ। ਦੇਹ ਨੂੰ ਗੁਰੂ ਮੰਨਣਾ ਕੇਵਲ ਮਨਮਤਿ ਹੀ ਨਹੀਂ, ਸਗੋਂ ਬਜਰ ਪਾਪ ਹੈ ਕਿਉਂਕਿ ਦੇਹ ਨਾਸ਼ਵੰਤ ਹੈ। ਗੁਰਬਾਣੀ ਦੇ ਅਭਿਆਸ ਨਾਲ ਗੁਰਸਿਖ ਦੇ ਮਨ ਵਿਚ ਦ੍ਰਿੜ੍ਹਤਾ ਆਉਂਦੀ ਹੈ ਅਤੇ ਅਕਾਲ ਪੁਰਖ ਵਿਚ ਵਿਸ਼ਵਾਸ ਪਰਪੱਕ ਹੁੰਦਾ ਹੈ। ਗੁਰਬਾਣੀ ਅਨੰਦ ਦਾ ਭੰਡਾਰ ਹੈ। ਗੁਰਬਾਣੀ ਨਾਲ ਜੁੜਨਾ ਅਕਾਲ ਪੁਰਖ ਨਾਲ ਇਕ-ਮਿਕ ਹੋਣਾ ਹੈ। ਇਹ ਅਵਸਥਾ ਜੀਉਂਦੇ ਜੀਅ ਹੀ ਪ੍ਰਾਪਤ ਹੋ ਜਾਂਦੀ ਹੈ। ਜੋ ਖੇੜਾ, ਖੁਸ਼ੀ, ਆਤਮਿਕ-ਪ੍ਰਸੰਨਤਾ ਦਾ ਉਮਾਹ ਇਹ ਬਾਣੀ ਪ੍ਰਦਾਨ ਕਰਦੀ ਹੈ ਉਸ ਦਾ ਵਰਣਨ ਅੱਖਰਾਂ ਦੁਆਰਾ ਨਹੀਂ ਹੋ ਸਕਦਾ।

# ਰਾਮਕਲੀ ਮਹਲਾ ੩ ਅਨੰਦੁ

## ੧ੴ ਸਤਿਗੁਰ ਪ੍ਰਸਾਦਿ ॥

**ਅਨੰਦੁ ਭਇਆ ਮੇਰੀ ਮਾਏ, ਸਤਿਗੁਰੂ ਮੈ ਪਾਇਆ ॥**
**ਸਤਿਗੁਰੁ ਤ ਪਾਇਆ ਸਹਜ ਸੇਤੀ,**
**ਮਨਿ ਵਜੀਆ ਵਾਧਾਈਆ ॥**
**ਰਾਗ ਰਤਨ ਪਰਵਾਰ ਪਰੀਆ, ਸਬਦ ਗਾਵਣ ਆਈਆ॥**
**ਸਬਦੋ ਤ ਗਾਵਹੁ ਹਰੀ ਕੇਰਾ, ਮਨਿ ਜਿਨੀ ਵਸਾਇਆ ॥**
**ਕਹੈ ਨਾਨਕੁ ਅਨੰਦੁ ਹੋਆ, ਸਤਿਗੁਰੂ ਮੈ ਪਾਇਆ ॥੧॥**

### ਉਚਾਰਨ ਸੇਧ

**ਬਿੰਦੀ ਸਹਿਤ :** ਮੈਂ, ਵਜੀਆਂ, ਵਾਧਾਈਆਂ, ਪਰੀਆਂ, ਆਈਆਂ, ਜਿਨ੍ਹੀਂ।
**ਫੁਟਕਲ :** ਇਸ ਪਉੜੀ ਵਿਚ 'ਅਨੰਦ' ਦਾ ਉਚਾਰਨ 'ਆਨੰਦੁ' ਕਰਨਾ ਠੀਕ ਨਹੀਂ ਹੈ।

**ਪਦ ਅਰਥ :** ਅਨੰਦੁ-ਆਤਮਿਕ ਖੇੜਾ। ਸਹਜ-ਸੁਭਾਵਿਕ, ਸੁਤੇ ਹੀ। ਮਨਿ-ਮਨ ਵਿਚ। ਵਜੀਆ-ਪ੍ਰਗਟ ਹੋਈਆਂ। ਪਰੀਆ-ਸੰਗੀਤ, (ਰਾਗ) ਗਾਉਣ ਵਾਲੀਆਂ ਸੁੰਦਰ ਰਾਗਣੀਆਂ।

**ਅਰਥ :** ਰਾਮਕਲੀ ਰਾਗ ਦਾ ਨਾਉਂ ਹੈ। 'ਮਹਲਾ ੩' ਇਸ ਬਾਣੀ ਦੇ ਰਚਨਹਾਰ ਸ੍ਰੀ ਗੁਰੂ ਅਮਰਦਾਸ ਜੀ ਦਾ ਲਖਾਇਕ ਹੈ। 'ਅਨੰਦੁ' ਇਸ ਬਾਣੀ ਦਾ ਨਾਉਂ ਹੈ ਜੋ ਆਤਮਿਕ-ਗਿਆਨ ਤੇ ਨਾਮ-ਰੱਸ ਨਾਲ ਭਰਪੂਰ ਹੈ। ਏਕ ਓਅੰਕਾਰ (ਇਕ ਰਸ ਵਿਆਪਕ ਪਰਮਾਤਮਾ ਦਾ ਮਿਲਾਪ), ਸੱਚੇ ਗੁਰੂ ਦੀ ਕਿਰਪਾ ਦੁਆਰਾ ਹੁੰਦਾ ਹੈ।

ਹੇ ਮੇਰੀ ਮਾਂ ! (ਮੇਰੇ ਹਿਰਦੇ ਅੰਦਰ) ਆਤਮਿਕ ਖੇੜਾ ਆ ਗਿਆ ਹੈ (ਕਿਉਂਕਿ) ਮੈਂ ਸਤਿਗੁਰੂ ਨੂੰ ਪਾ ਲਿਆ ਹੈ। (ਮੈਂ) ਤਾਂ ਸਤਿਗੁਰੂ ਨੂੰ (ਹਠ ਕਰਮਾਂ ਤੋਂ ਰਹਿਤ ਗਿਆਨ ਨਾਲ) ਸੁਤੇ ਹੀ ਪਾਇਆ ਹੈ (ਜਿਸ ਕਰਕੇ ਮੇਰੇ) ਮਨ ਵਿੱਚ ਖੁਸ਼ੀਆਂ ਪ੍ਰਗਟ ਹੋ ਗਈਆਂ ਹਨ। (ਇਹਨਾਂ ਖੁਸ਼ੀਆਂ ਵਿਚ ਸ਼ਾਮਲ ਹੋਣ ਲਈ) ਅਮੋਲਕ ਰਾਗ, (ਰਾਗਾਂ ਦੇ) ਪਰਿਵਾਰ ਅਤੇ ਸੁੰਦਰ ਰਾਗਣੀਆਂ ਖੁਸ਼ੀ ਦਾ ਗੀਤ ਗਾਉਣ ਆਈਆਂ ਹਨ। (ਮੈਂ ਇਹਨਾਂ ਨੂੰ ਇਹ ਆਖਦਾ ਹਾਂ, ਜੇ ਤੁਸੀਂ ਖੁਸ਼ੀ ਦਾ ਗੀਤ ਗਾਉਣਾ ਹੈ) ਤਾਂ ਹਰੀ ਦਾ ਸ਼ਬਦ (ਕੀਰਤਨ) ਗਾਉ (ਅਤੇ ਉਨ੍ਹਾਂ ਪਿਆਰਿਆਂ ਗੁਰਸਿੱਖਾਂ ਨਾਲ ਮਿਲ ਕੇ ਗਾਉ) ਜਿਨ੍ਹਾਂ ਨੇ (ਹਰੀ ਨੂੰ ਆਪਣੇ) ਮਨ ਵਿੱਚ ਵਸਾਇਆ ਹੈ। ਨਾਨਕ ਆਖਦਾ ਹੈ ਕਿ (ਹੁਣ ਮੈਨੂੰ) ਆਤਮਿਕ-ਖੇੜਾ ਪ੍ਰਾਪਤ ਹੋ ਗਿਆ ਹੈ (ਕਿਉਂਕਿ) ਮੈਂ ਸਤਿਗੁਰੂ ਨੂੰ ਪਾ ਲਿਆ ਹੈ।੧।

ਏ ਮਨ ਮੇਰਿਆ ! ਤੂ ਸਦਾ ਰਹੁ ਹਰਿ ਨਾਲੇ ॥
ਹਰਿ ਨਾਲਿ ਰਹੁ ਤੂ ਮੰਨ ਮੇਰੇ, ਦੂਖ ਸਭਿ ਵਿਸਾਰਣਾ ॥
ਅੰਗੀਕਾਰੁ ਓਹੁ ਕਰੇ ਤੇਰਾ, ਕਾਰਜ ਸਭਿ ਸਵਾਰਣਾ ॥
ਸਭਨਾ ਗਲਾ ਸਮਰਥ ਸੁਆਮੀ, ਸੋ ਕਿਉ ਮਨਹੁ ਵਿਸਾਰੇ॥
ਕਹੈ ਨਾਨਕੁ, ਮੰਨ ਮੇਰੇ! ਸਦਾ ਰਹੁ ਹਰਿ ਨਾਲੇ ॥੨॥

ਉਚਾਰਨ ਸੇਧ

ਬਿੰਦੀ ਸਹਿਤ : ਕਿਉਂ, ਮਨਹੁਂ, ਵਿਸਾਰੇਂ।

ਫੁਟਕਲ : 'ਏ ਮਨ ਮੇਰਿਆ' ਨੂੰ 'ਏ ਮਨਾ ਮੇਰਿਆ' ਪੜ੍ਹਨਾ ਉਚਿਤ ਨਹੀਂ ਹੈ 'ਅੰਗੀਕਾਰ ਓਹੁ ਕਰੇ ਤੇਰਾ, ਕਾਰਜ ਸਭ ਸਵਾਰਣਾ' ਪੰਕਤੀ ਵਿਚ ਬਿਸਰਾਮ 'ਤੇਰਾ' ਤੋਂ ਮਗਰੋਂ ਦੇਣਾ ਹੀ ਠੀਕ ਹੈ। 'ਤੇਰਾ ਕਾਰਜ ਸਭ ਸਵਾਰਣਾ' ਪੜ੍ਹਨਾ ਠੀਕ ਨਹੀਂ ਹੈ।

ਪਦ ਅਰਥ : ਅੰਗੀਕਾਰੁ-ਪੱਖ, ਬ੍ਰਿਦ ਦੀ ਪਾਲਨਾ। ਮਨਹੁ-ਮਨ ਤੋਂ।

ਅਰਥ : ਹੇ ਮੇਰੇ ਮਨ ! ਤੂੰ ਹਮੇਸ਼ਾਂ ਹੀ ਹਰੀ ਦੇ ਨਾਲ (ਭਾਵ ਹਜ਼ੂਰੀ ਵਿੱਚ) ਰਹਿਆ ਕਰ (ਅਰਥਾਤ ਨਾਮ ਸਿਮਰਨ ਵਿਚ ਜੁੜਿਆ ਰਹੁ)। ਹੇ ਮੇਰੇ ਮਨ ! ਤੂੰ ਹਰੀ ਨਾਲ (ਜੁੜਿਆ) ਰਹੁ (ਕਿਉਂਕਿ ਹਰੀ ਤੇਰੇ) ਸਾਰੇ ਦੁਖਾਂ ਨੂੰ ਦੂਰ ਕਰਨ ਵਾਲਾ ਹੈ। ਉਹ (ਹਰੀ) ਤੇਰਾ ਪੱਖ (ਸਹਾਇਤਾ) ਕਰਨ ਵਾਲਾ, ਸਾਰੇ ਕੰਮਾਂ ਨੂੰ ਸਵਾਰਨ ਵਾਲਾ ਹੈ। (ਜਿਹੜਾ) ਸੁਆਮੀ ਸਾਰੀਆਂ ਗੱਲਾਂ ਕਰਨ ਦੇ ਸਮਰੱਥ (ਸ਼ਕਤੀਵਾਨ) ਹੈ, ਉਸ ਨੂੰ (ਆਪਣੇ) ਮਨ ਤੋਂ ਕਿਉਂ ਭੁਲਾਉਂਦਾ ਹੈਂ? ਨਾਨਕ ਆਖਦਾ ਹੈ- ਹੇ ਮੇਰੇ ਮਨ (ਤੂੰ ਨਾਮ-ਸਿਮਰਨ ਦੁਆਰਾ) ਸਦਾ ਹਰੀ ਨਾਲ (ਜੁੜਿਆ) ਰਹੁ।੨।

ਸਾਚੇ ਸਾਹਿਬਾ ! ਕਿਆ ਨਾਹੀ ਘਰਿ ਤੇਰੈ ॥
ਘਰਿ ਤ ਤੇਰੈ ਸਭੁ ਕਿਛੁ ਹੈ, ਜਿਸੁ ਦੇਹਿ ਸੁ ਪਾਵਏ ॥
ਸਦਾ ਸਿਫਤਿ ਸਲਾਹ ਤੇਰੀ, ਨਾਮੁ ਮਨਿ ਵਸਾਵਏ ॥
ਨਾਮੁ ਜਿਨ ਕੈ ਮਨਿ ਵਸਿਆ, ਵਾਜੇ ਸਬਦ ਘਨੇਰੇ ॥
ਕਹੈ ਨਾਨਕੁ ਸਚੇ ਸਾਹਿਬ! ਕਿਆ ਨਾਹੀ ਘਰਿ ਤੇਰੈ॥੩॥

ਉਚਾਰਨ ਸੇਧ

ਬਿੰਦੀ ਸਹਿਤ : ਨਾਹੀਂ, ਦੇਹਿਂ।

ਫੁਟਕਲ : ਇਸ ਪੰਕਤੀ ਵਿਚ 'ਤੇਰੈ' ਪਦ ਤਿੰਨ ਵਾਰੀ ਅੰਕਿਤ ਹੈ ਪਰ ਆਮ ਸੰਗਤਾਂ 'ਤੇਰੇ' ਪੜ੍ਹਦੀਆਂ ਹਨ। 'ਦੇਹਿ' ਦਾ ਉਚਾਰਨ 'ਦੇਵੇਂ' ਕਰਦੀਆਂ ਹਨ ਜਦੋਂ ਕਿ ਮੂਲ ਸਰੂਪ ਅਨੁਸਾਰ 'ਦੇਹਿ' ਦਾ ਉਚਾਰਨ 'ਦੇਹਿਂ' ਕਰਨਾ ਹੈ। ਅਸ਼ੁੱਧ ਉਚਾਰਨ ਦਾ ਕਾਰਨ ਗ੍ਰੰਥੀ ਅਤੇ ਰਾਗੀ ਸਿੰਘ ਹਨ। ਜਿਵੇਂ ਓਹ ਪੜ੍ਹਦੇ ਹਨ ਤਿਵੇਂ ਸੰਗਤਾਂ ਨੂੰ ਕੰਠ ਹੋ ਜਾਂਦੇ ਹਨ। ਪਰ ਸੰਗਤਾਂ ਨੂੰ ਵੀ ਚੇਤੰਨ ਹੋਣਾ

ਚਾਹੀਦਾ ਹੈ।

ਪਦ ਅਰਥ : ਘਨੇਰੇ-ਘਣੇ, ਬਹੁਤ।

ਅਰਥ : ਹੇ ਸੱਚੇ ਮਾਲਕਾ ! ਤੇਰੇ ਘਰ ਵਿਚ ਕਿਹੜੀ (ਵਸਤੂ) ਨਹੀਂ ਹੈ? ਤੇਰੇ ਘਰ ਵਿਚ ਤਾਂ ਹਰੇਕ (ਵਸਤੂ) ਹੈ (ਪਰ) ਜਿਸ ਨੂੰ (ਤੂੰ ਕੋਈ ਵਸਤੂ) ਦੇਂਦਾ ਹੈ ਉਹੀ (ਉਸ ਨੂੰ) ਪ੍ਰਾਪਤ ਕਰਦਾ ਹੈ। (ਉਹੀ ਜੀਵ) ਸਦੀਵ-ਕਾਲ ਤੇਰੀ ਸਿਫਤ ਸ਼ਲਾਘਾ (ਵਿਚ ਜੁੜਿਆ ਰਹਿੰਦਾ ਹੈ ਅਤੇ) ਨਾਮ ਨੂੰ (ਆਪਣੇ) ਮਨ ਵਿਚ ਵਸਾਂਦਾ ਹੈ। (ਤੇਰਾ ਪਵਿੱਤਰ) ਨਾਮ ਜਿਨ੍ਹਾਂ ਦੇ ਮਨ ਵਿਚ ਵਸ ਗਿਆ ਹੈ (ਉਨ੍ਹਾਂ ਦੇ ਹਿਰਦੇ ਰੂਪੀ) ਘਰ ਵਿੱਚ (ਆਤਮਕ ਸ਼ਬਦ ਦੇ) ਬਹੁਤ (ਵਾਜੇ) ਵਜ ਰਹੇ ਹਨ। ਨਾਨਕ ਆਖਦਾ ਹੈ ਕਿ ਹੇ ਸੱਚੇ ਮਾਲਕ ! ਤੇਰੇ ਘਰ ਵਿਚ ਕਿਹੜੀ (ਵਸਤੂ) ਨਹੀਂ? (ਭਾਵ ਸਭ ਕੁੱਝ ਹੈ)।੩।

**ਸਾਚਾ ਨਾਮੁ, ਮੇਰਾ ਆਧਾਰੋ ॥**
**ਸਾਚੁ ਨਾਮੁ ਅਧਾਰੁ ਮੇਰਾ, ਜਿਨਿ ਭੁਖਾ ਸਭਿ ਗਵਾਈਆ॥**
**ਕਰਿ ਸਾਂਤਿ ਸੁਖੁ, ਮਨਿ ਆਇ ਵਸਿਆ,**
**ਜਿਨਿ ਇਛਾ ਸਭਿ ਪੁਜਾਈਆ ॥**
**ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ**
**ਜਿਸ ਦੀਆ ਏਹਿ ਵਡਿਆਈਆ ॥**
**ਕਹੈ ਨਾਨਕੁ, ਸੁਣਹੁ ਸੰਤਹੁ ! ਸਬਦਿ ਧਰਹੁ ਪਿਆਰੋ ॥**
**ਸਾਚਾ ਨਾਮੁ ਮੇਰਾ ਆਧਾਰੋ ॥ ੪ ॥**

ਉਚਾਰਨ ਸੇਧ

ਬਿੰਦੀ ਸਹਿਤ : ਭੁੱਖਾਂ, ਗਵਾਈਆਂ, ਇੱਛਾਂ, ਪੁਜਾਈਆਂ, ਵਿਟਹੁੰ, ਦੀਆਂ, ਵਡਿਆਈਆਂ।

ਫੁਟਕਲ : ਸੁਣਹੁ, ਸੰਤਹੁ, ਧਰਹੁ, ਆਦਿ ਸ਼ਬਦ ਜਿਨ੍ਹਾਂ ਦੇ ਅੰਤ ਵਿਚ 'ਹ' ਔਂਕੜ ਸਹਿਤ ਹੁੰਦਾ ਹੈ, ਸੰਬੋਧਨ ਵਾਚਕ ਹੋਣ ਕਰਕੇ 'ਹੁ' ਦਾ ਉਚਾਰਨ ਕਰਨਾ ਚਾਹੀਦਾ ਹੈ। ਏਦਾਂ ਦੇ ਸ਼ਬਦ ਪਉੜੀ ਨੰਬਰ ੧੮, ੨੨, ੨੩ ਅਤੇ ੨੪ ਵਿਚ ਭੀ ਮਿਲਦੇ ਹਨ।

ਪਦ ਅਰਥ : ਆਧਾਰੋ-ਭੋਜਨ, ਆਸਰਾ। ਜਿਨਿ-ਜਿਸ (ਨਾਮ) ਨੇ। ਭੁਖਾ-ਪਦਾਰਥਕ ਵਾਸ਼ਨਾਵਾਂ। ਕਰਿ-ਕਰਕੇ। ਪੁਜਾਈਆ-ਪੂਰੀਆਂ ਕਰ ਦਿੱਤੀਆਂ ਹਨ। ਵਿਟਹੁ-ਉਪਰੋਂ,ਤੋਂ। ਸੰਤਹੁ-ਹੇ ਸੰਤ ਜਨੋ! (ਗੁਰ ਸਿਖਹੁ, ਸਤਿਸੰਗੀਓ!)। ਸਬਦਿ-ਸ਼ਬਦ ਨਾਲ। ਧਰਹੁ-ਰਖੋ, ਪਾਉ। ਪਿਆਰੋ-ਪਿਆਰ, ਪ੍ਰੇਮ।

ਅਰਥ : (ਹੇ ਭਾਈ ! ਸੱਚੇ ਸਾਹਿਬ ਦਾ) ਨਾਮ ਮੇਰਾ ਭੋਜਨ ਹੈ (ਭਾਵ ਮੇਰਾ ਆਸਰਾ ਹੈ)। ਸੱਚਾ ਨਾਮ ਮੇਰਾ (ਇਹੋ ਜਿਹਾ) ਅਧਾਰ ਹੈ ਜਿਸ ਨੇ

(ਮੇਰੀਆਂ) ਹਰ ਪ੍ਰਕਾਰ ਦੀਆਂ (ਪਦਾਰਥਕ) ਭੁੱਖਾਂ ਦੂਰ ਕਰ ਦਿੱਤੀਆਂ ਹਨ। (ਮਾਨਸਿਕ) ਸ਼ਾਂਤੀ ਅਤੇ (ਆਤਮਿਕ) ਸੁਖ (ਪੈਦਾ) ਕਰਕੇ ਜਿਸ (ਨਾਮ) ਨੇ ਮੇਰੀਆਂ ਸਮੂਹ ਇਛਾਵਾਂ ਪੂਰਨ ਕਰ ਦਿੱਤੀਆਂ, (ਉਹ ਨਾਮ ਮੇਰੇ) ਮਨ ਵਿਚ ਆ ਕੇ ਵੱਸ ਗਿਆ ਹੈ। ਜਿਸ (ਗੁਰੂ) ਦੀਆਂ ਇਤਨੀਆਂ (ਵੱਡੀਆਂ) ਵਡਿਆਈਆਂ ਹਨ, (ਮੈਂ ਆਪਣਾ ਆਪ) ਸਦਾ ਲਈ (ਉਸ) ਗੁਰੂ ਤੋਂ ਵਾਰ ਦਿੱਤਾ ਹੈ। ਨਾਨਕ ਆਖਦਾ ਹੈ ਕਿ ਹੇ ਸੰਤਹੁ! (ਸਤਿਸੰਗੀ ਜਨੋ ! ਸੱਚੇ) ਸ਼ਬਦ ਨਾਲ ਪਿਆਰ ਕਰੋ। (ਹੇ ਗੁਰੂ ਪਿਆਰਿਓ !) ਸੱਚਾ ਨਾਮ ਹੀ ਮੇਰਾ ਜੀਵਨ ਆਸਰਾ ਹੈ।੪।

**ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥**
**ਘਰਿ ਸਭਾਗੈ ਸਬਦ ਵਾਜੇ, ਕਲਾ ਜਿਤੁ ਘਰਿ ਧਾਰੀਆ॥**
**ਪੰਚ ਦੂਤ ਤੁਧੁ ਵਸਿ ਕੀਤੇ, ਕਾਲੁ ਕੰਟਕੁ ਮਾਰਿਆ ॥**
**ਧੁਰਿ ਕਰਮਿ ਪਾਇਆ ਤੁਧੁ ਜਿਨ ਕਉ**
**ਸਿ ਨਾਮਿ ਹਰਿ ਕੈ ਲਾਗੇ ॥**
**ਕਹੈ ਨਾਨਕੁ, ਤਹ ਸੁਖੁ ਹੋਆ,**
**ਤਿਤੁ ਘਰਿ ਅਨਹਦ ਵਾਜੇ ॥੫॥**

ਉਚਾਰਨ ਸੇਧ

**ਫੁਟਕਲ :** 'ਸਭਾਗੈ' ਦਾ ਉਚਾਰਨ 'ਸੁਭਾਗੈ' ਕਰਨਾ ਅਸ਼ੁੱਧ ਹੈ। ਇਸ ਤਰ੍ਹਾਂ 'ਕੰਟਕੁ' ਨੂੰ 'ਕੰਟ ਕੁ' ਪਦ-ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ :** ਵਾਜੇ-ਵਜਦੇ ਹਨ। ਪੰਚ-ਪੰਜ ਤਰ੍ਹਾਂ ਦੇ ਪ੍ਰਚਲਤ ਸ਼ਬਦ-ਤਾਰ, ਚੰਮ, ਧਾਤ, ਘੜੇ, ਫੂਕ ਵਾਲੇ (ਪਰ ਇਥੇ ਭਾਵ ਹੈ ਆਤਮਿਕ ਧੁਨੀ ਦੇ ਵਾਜੇ)। ਤਿਤੁ-ਉਸ। ਘਰਿ-ਹਿਰਦੇ (ਅੰਤਸ਼ਕਰਨ) ਵਿਚ। ਸਭਾਗੈ-ਸ਼ੁਭ ਭਾਗਾਂ ਵਾਲੇ। ਕਲਾ-ਨਾਮ ਸੱਤਾ ਸ਼ਕਤੀ। ਜਿਤੁ-ਜਿਸ। ਧਾਰੀਆ-ਰੱਖੀ। ਪੰਚ ਦੂਤ-ਪੰਜ ਵੈਰੀ (ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ)। ਵਸਿ-ਕਾਬੂ ਵਿਚ। ਕਾਲੁ-ਮੌਤ। ਕੰਟਕੁ-ਕੰਡਾ। ਧੁਰਿ-ਧੁਰ ਤੋਂ। ਕਰਮਿ-ਭਾਗਾਂ ਵਿਚ। ਅਨਹਦ-ਇਕ ਰਸ ਧੁਨੀ ਵਾਲੇ ਆਤਮਿਕ ਮੰਡਲ ਦੇ ਵਾਜੇ।

**ਅਰਥ :** (ਹੇ ਸੱਚੇ ਸਾਹਿਬ !) ਪੰਚ ਸ਼ਬਦ ਉਸ ਭਾਗਾਂ ਵਾਲੇ ਹਿਰਦੇ ਵਿਚ ਹੀ ਵੱਜੇ ਹਨ (ਅਤੇ ਕੇਵਲ) ਉਸ ਭਾਗਾਂ ਵਾਲੇ ਹਿਰਦੇ ਵਿਚ ਹੀ (ਪੰਚ) ਸ਼ਬਦ ਵੱਜੇ ਹਨ ਜਿਸ (ਹਿਰਦੇ ਰੂਪੀ) ਘਰ ਵਿਚ (ਤੁਸਾਂ) ਆਪਣੀ ਨਾਮ-ਸਤਾ ਟਿਕਾ ਕੇ ਰਖੀ ਹੈ। (ਸਾਹਿਬ ਜੀਓ ਤੁਸਾਂ ਉਸ ਮਨੁੱਖ ਦੇ) ਪੰਚ ਦੂਤ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਵਸ ਵਿਚ ਕਰ ਦਿੱਤੇ ਹਨ ਅਤੇ ਕਾਲ ਰੂਪ ਕੰਡਾ ਮਾਰ ਦਿੱਤਾ ਹੈ। (ਹੇ ਦਾਤਾ ਜੀਓ!) ਤੁਸਾਂ ਧੁਰ ਤੋਂ ਜਿਨ੍ਹਾਂ (ਜਗਿਆਸੂਆਂ) ਦੇ ਭਾਗਾਂ ਵਿਚ (ਨਾਮ)

ਪਾ ਦਿੱਤਾ ਹੈ ਉਹੀ (ਜੀਵ ਆਪ) ਹਰੀ ਦੇ ਨਾਮ ਵਿੱਚ ਲੱਗੇ ਹਨ। ਨਾਨਕ ਆਖਦਾ ਹੈ ਕਿ ਉਥੇ (ਉਨ੍ਹਾਂ ਦੇ ਹਿਰਦੇ ਰੂਪੀ ਘਰ ਵਿਚ ਅਮਰ) ਸੁਖ ਹੋਇਆ ਹੈ (ਅਤੇ) ਉਸ (ਹਿਰਦੇ ਰੂਪੀ) ਘਰ ਵਿਚ ਇਕ ਰਸ ਵਜਣ ਵਾਲੇ (ਅਨਹਦ ਸ਼ਬਦ ਦੇ ਵਾਜੇ) ਵਜੇ ਹਨ।੫।

**ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥**
**ਦੇਹ ਨਿਮਾਣੀ ਲਿਵੈ ਬਾਝਹੁ, ਕਿਆ ਵੇਚਾਰੀਆ ॥**
**ਤੁਧੁ ਬਾਝੁ ਸਮਰਥ ਕੋਇ ਨਾਹੀ, ਕ੍ਰਿਪਾ ਕਰਿ ਬਨਵਾਰੀਆ॥**
**ਏਸ ਨਉ ਹੋਰੁ ਥਾਉ ਨਾਹੀ, ਸਬਦਿ ਲਾਗਿ ਸਵਾਰੀਆ ॥**
**ਕਹੈ ਨਾਨਕੁ, ਲਿਵੈ ਬਾਝਹੁ, ਕਿਆ ਕਰੇ ਵੇਚਾਰੀਆ॥੬॥**

ਉਚਾਰਨ ਸੇਧ

ਬਿੰਦੀ ਸਹਿਤ : ਬਾਝਹੁਂ, ਨਉਂ, ਥਾਉਂ।

ਪਦ ਅਰਥ : ਲਿਵੈ ਬਿਨੁ-ਲਿਵਲੀਨਤਾ ਤੋਂ ਬਿਨਾ। ਨਿਮਾਣੀ-ਸ਼ੋਧੀ ਜਿਹੀ, ਜਿਸਨੂੰ ਕੋਈ ਮਾਣ ਦੇਣ ਵਾਲਾ ਨਾ ਹੋਵੇ। ਵੇਚਾਰੀਆ-ਵਿਚਾਰੀ। ਸਮਰਥ-ਸ਼ਕਤੀ ਵਾਲਾ। ਸਬਦਿ-ਸ਼ਬਦ ਨਾਲ। ਲਾਗਿ-ਲਗਕੇ। ਸਵਾਰੀਆ-ਸਵਾਰੀ ਜਾ ਸਕਦੀ ਹੈ।

ਅਰਥ : ਸੱਚੀ ਲਿਵਲੀਨਤਾ ਤੋਂ ਬਿਨਾਂ (ਇਹ) ਦੇਹ (ਕਾਂਇਆ) ਨਿਮਾਣੀ ਹੈ ਲਿਵਲੀਨਤਾ ਤੋਂ ਬਿਨਾਂ ਦੇਹੀ ਨਿਮਾਣੀ ਹੈ, (ਇਹ) ਵਿਚਾਰੀ (ਆਪਣੇ ਆਪ) ਕੀ ਕਰੇ?। (ਹੇ ਦਾਤਾ !) ਤੇਰੇ ਬਿਨਾਂ ਇਸ ਦੇਹੀ ਨੂੰ (ਮਾਣ ਦੇਣ ਵਾਲਾ) ਕੋਈ ਸਮਰਥ (ਯੋਗ) ਪੁਰਖ ਨਹੀਂ ਹੈ, (ਇਸ ਲਈ) ਹੇ (ਸੰਸਾਰ ਰੂਪੀ) ਬਨ ਦੇ ਮਾਲਕ! (ਇਸ ਉਤੇ) ਆਪਣੀ ਕਿਰਪਾ ਕਰ। ਇਸ (ਦੇਹੀ) ਨੂੰ (ਤੇਰੇ ਬਿਨਾਂ) ਹੋਰ (ਕੋਈ) ਥਾਂ (ਟਿਕਾਣਾ) ਨਹੀਂ, (ਇਹ ਤਾਂ ਕੇਵਲ) ਸ਼ਬਦ ਨਾਲ ਲਗ ਕੇ ਸਵਾਰੀ ਜਾ ਸਕਦੀ ਹੈ। ਨਾਨਕ ਆਖਦਾ ਹੈ ਕਿ ਸੱਚੀ ਲਿਵਲੀਨਤਾ ਤੋਂ ਬਿਨਾਂ (ਇਹ ਦੇਹੀ) ਵਿਚਾਰੀ ਕੀ ਕਰੇ? (ਭਾਵ ਕੁਝ ਨਹੀਂ ਕਰ ਸਕਦੀ)।੬।

**ਆਨੰਦੁ, ਆਨੰਦੁ, ਸਭੁ ਕੋ ਕਹੈ,**
**ਆਨੰਦੁ ਗੁਰੂ ਤੇ ਜਾਣਿਆ ॥**
**ਜਾਣਿਆ ਆਨੰਦੁ ਸਦਾ ਗੁਰ ਤੇ,**
**ਕ੍ਰਿਪਾ ਕਰੇ ਪਿਆਰਿਆ ॥**
**ਕਰਿ ਕ੍ਰਿਪਾ ਕਿਲਵਿਖ ਕਟੇ, ਗਿਆਨ ਅੰਜਨੁ ਸਾਰਿਆ॥**
**ਅੰਦਰਹੁ ਜਿਨ ਕਾ ਮੋਹੁ ਤੁਟਾ,**
**ਤਿਨ ਕਾ ਸਬਦੁ ਸਚੈ ਸਵਾਰਿਆ ॥**

ਕਹੈ ਨਾਨਕੁ, ਏਹੁ ਅਨੰਦੁ ਹੈ,
ਆਨੰਦੁ ਗੁਰ ਤੇ ਜਾਣਿਆ ॥੭॥

ਉਚਾਰਨ ਸੇਧ

ਬਿੰਦੀ ਸਹਿਤ : ਅੰਦਰਹੁੰ। ਫੁਟਕਲ : ਇਸ ਪਉੜੀ ਵਿਚ 'ਅਨੰਦੁ' ਸ਼ਬਦ ਇਕ ਵਾਰੀ ਹੈ, ਜਦੋਂ ਕਿ ਪੰਜ ਵਾਰੀ 'ਆਨੰਦੁ ਸਰੂਪ ਦਰਜ ਹੈ, ਪਰ ਪਾਠਕ 'ਅਨੰਦੁ' ਹੀ ਉਚਾਰਦੇ ਹਨ। ਸੋ ਇਸ ਬੰਨੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ।

ਪਦ ਅਰਥ : ਕਿਲਵਿਖ-ਪਾਪ। ਅੰਜਨੁ-ਸੁਰਮਾਂ। ਸਾਰਿਆ-ਪਾਇਆ। ਸਬਦੁ-ਆਤਮਿਕ ਜੀਵਨ ਵਾਲਾ ਬੋਲ ਸੁਭਾਵ।

ਅਰਥ : (ਮੂੰਹ) ਜ਼ਬਾਨੀ ਹਰੇਕ (ਜੀਵ) ਅਨੰਦੁ, ਅਨੰਦੁ ਕਹਿੰਦਾ ਹੈ (ਭਾਵ ਰਟਨ ਕਰਦਾ ਹੈ ਪਰ ਸੱਚਾ) ਅਨੰਦੁ ਗੁਰੂ ਪਾਸੋਂ ਹੀ ਸਮਝਿਆ ਜਾ ਸਕਦਾ ਹੈ। ਹੇ ਪਿਆਰਿਆ ! (ਜਿਨ੍ਹਾਂ ਉਤੇ ਗੁਰੂ ਨੇ ਆਪਣੀ) ਕਿਰਪਾ ਕਰ ਦਿਤੀ ਹੋਵੇ (ਉਨ੍ਹਾਂ ਸਿੱਖਾਂ ਨੇ ਹੀ) ਗੁਰੂ ਪਾਸੋਂ ਸਦੀਵੀ ਅਨੰਦੁ ਨੂੰ ਜਾਣਿਆ (ਸਮਝਿਆ) ਹੈ। (ਗੁਰੂ ਜੀ ਨੇ ਆਪਣੀ) ਕ੍ਰਿਪਾ ਕਰਕੇ (ਉਨ੍ਹਾਂ ਸਿੱਖਾਂ ਦੇ ਸਾਰੇ) ਪਾਪ ਨਾਸ਼ ਕਰ ਦਿੱਤੇ ਹਨ (ਅਤੇ) ਗਿਆਨ ਰੂਪੀ ਸੁਰਮਾ (ਉਨ੍ਹਾਂ ਸਿੱਖਾਂ ਦੀਆਂ ਅੱਖਾਂ ਵਿੱਚ) ਪਾ ਦਿਤਾ ਹੈ। ਜਿਨ੍ਹਾਂ (ਸਿੱਖਾਂ ਦੇ) ਅੰਦਰੋਂ (ਭਾਵ ਮਨ ਕਰਕੇ ਸੰਸਾਰਕ) ਮੋਹ ਛੁੱਟ ਗਿਆ ਹੈ, ਉਨ੍ਹਾਂ ਦਾ ਸ਼ਬਦ (ਭਾਵ ਆਤਮਿਕ ਜੀਵਨ ਵਾਲਾ ਬੋਲ, ਸੁਭਾਵ) ਸੱਚੇ ਪਰਮਾਤਮਾ ਨੇ ਸਵਾਰ ਦਿਤਾ ਹੈ। ਨਾਨਕ (ਗੁਰੂ ਜੀ) ਫੁਰਮਾਉਂਦੇ ਹਨ ਕਿ (ਸਹੀ ਅਰਥਾਂ ਵਿਚ) ਇਹ ਅਨੰਦੁ ਹੈ, (ਜਿਹੜਾ) ਅਨੰਦ ਗੁਰੂ ਪਾਸੋਂ ਸਮਝਿਆ ਹੈ।੭।

ਬਾਬਾ ! ਜਿਸੁ ਤੂ ਦੇਹਿ, ਸੋਈ ਜਨੁ ਪਾਵੈ ॥
ਪਾਵੈ ਤ ਸੋ ਜਨੁ ਦੇਹਿ ਜਿਸ ਨੋ,
ਹੋਰਿ ਕਿਆ ਕਰਹਿ ਵੇਚਾਰਿਆ ॥
ਇਕਿ ਭਰਮਿ ਭੂਲੇ ਫਿਰਹਿ ਦਹ ਦਿਸਿ,
ਇਕਿ ਨਾਮਿ ਲਾਗਿ ਸਵਾਰਿਆ ॥
ਗੁਰਪਰਸਾਦੀ ਮਨੁ ਭਇਆ ਨਿਰਮਲੁ,
ਜਿਨਾ ਭਾਣਾ ਭਾਵਏ ॥
ਕਹੈ ਨਾਨਕੁ, ਜਿਸੁ ਦੇਹਿ ਪਿਆਰੇ ! ਸੋਈ ਜਨੁ ਪਾਵਏ ॥੮॥

ਉਚਾਰਨ ਸੇਧ

ਬਿੰਦੀ ਸਹਿਤ : ਦੇਹਿੰ, ਕਰਹਿੰ, ਫਿਰਹਿੰ।

ਫੁਟਕਲ : 'ਪਿਆਰਿਹੋ' ਦਾ ਉਚਾਰਨ 'ਪਿਆਰਿਓ' ਕਰਨਾ ਠੀਕ ਨਹੀਂ ਹੈ।

ਪਦ ਅਰਥ : ਵੇਚਾਰਿਆ-ਵਿਚਾਰੇ, ਨਿਮਾਣੇ। ਦਿਸਿ-ਦਿਸ਼ਾ ਵਿਚ।
ਅਰਥ : ਹੇ ਸਾਹਿਬ ! ਜਿਸ (ਸਿੱਖ) ਨੂੰ ਤੂੰ (ਆਪ ਇਹ ਅਨੰਦ ਬਖ਼ਸ਼) ਦੇਵੇਂ ਉਹੀ (ਤੇਰਾ) ਸੇਵਕ ਇਸ (ਅਨੰਦ ਨੂੰ) ਪ੍ਰਾਪਤ ਕਰ ਸਕਦਾ ਹੈ। (ਕੇਵਲ) ਉਹੀ ਸੇਵਕ (ਇਸ ਅਨੰਦ ਨੂੰ) ਪਾ ਸਕਦਾ ਹੈ ਜਿਸ ਨੂੰ (ਤੂੰ ਆਪ ਬਖ਼ਸ਼ਿਸ਼ ਕਰ) ਦੇਂਦਾ ਹੈਂ, ਹੋਰ (ਬਾਕੀ ਰਹਿੰਦੇ) ਵਿਚਾਰੇ ਕੀ ਕਰਨ? (ਭਾਵ ਕੁਝ ਨਹੀਂ ਕਰ ਸਕਦੇ)। ਕਈ (ਜੀਵ) ਭਰਮ ਵਿਚ ਭੁਲੇ ਹੋਏ ਦਸਾਂ ਦਿਸ਼ਾਂ ਵਿਚ ਫਿਰਦੇ ਪਏ ਹਨ, (ਪਰ) ਕਈ (ਅਜਿਹੇ ਹਨ ਜਿਨ੍ਹਾਂ ਨੂੰ ਤੂੰ ਆਪਣੇ) ਨਾਮ ਵਿਚ ਲਾ ਕੇ (ਉਨ੍ਹਾਂ ਦਾ ਜਨਮ) ਸਵਾਰ ਦਿੱਤਾ ਹੈ। ਗੁਰੂ ਦੀ ਕਿਰਪਾ ਨਾਲ (ਉਨ੍ਹਾਂ ਦਾ) ਮਨ (ਪਾਪਾਂ ਦੀ) ਮੈਲ ਤੋਂ ਰਹਿਤ ਹੋ ਗਿਆ ਹੈ, ਜਿਨ੍ਹਾਂ ਨੂੰ (ਤੇਰਾ ਹੁਕਮ ! ਭਾਣਾ ਚੰਗਾ ਲਗਿਆ ਹੈ। ਨਾਨਕ ਆਖਦਾ ਹੈ ਕਿ ਹੇ ਪਿਆਰੇ (ਸਾਹਿਬ !) ਜਿਸ ਨੂੰ (ਤੂੰ ਆਪ ਅਨੰਦ ਬਖ਼ਸ਼ਿਸ਼ ਕਰ) ਦੇਵੇਂ ਓਹੀ ਸੇਵਕ (ਪਰਮਾਰਥਕ ਰਹੱਸ ਵਾਲਾ ਅਨੰਦ) ਪ੍ਰਾਪਤ ਕਰਦਾ ਹੈ।੮।

**ਆਵਹੁ ਸੰਤ ਪਿਆਰਿਹੋ ! ਅਕਥ ਕੀ ਕਰਹ ਕਹਾਣੀ ॥**
**ਕਰਹ ਕਹਾਣੀ ਅਕਥ ਕੇਰੀ, ਕਿਤੁ ਦੁਆਰੈ ਪਾਈਐ ॥**
**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ,**
**ਹੁਕਮਿ ਮੰਨਿਐ ਪਾਈਐ ॥**
**ਹੁਕਮੁ ਮੰਨਿਹੁ ਗੁਰੂ ਕੇਰਾ, ਗਾਵਹੁ ਸਚੀ ਬਾਣੀ ॥**
**ਕਹੈ ਨਾਨਕੁ, ਸੁਣਹੁ ਸੰਤਹੁ !**
**ਕਥਿਹੁ ਅਕਥ ਕਹਾਣੀ ॥ ੯ ॥**

ਉਚਾਰਨ ਸੇਧ

ਬਿੰਦੀ ਸਹਿਤ : ਕਰਹਾਂ, ਸਉਂਪਿ।
ਫੁਟਕਲ : ਇਸੇ ਤਰ੍ਹਾਂ 'ਮੰਨਿਹੁ' ਅਤੇ 'ਕਥਿਹੁ' ਨੂੰ 'ਮੰਨੋ' ਅਤੇ 'ਕਥੋ' ਪੜ੍ਹਨਾ ਅਸ਼ੁੱਧ ਹੈ। 'ਚਤੁਰਾਈ' ਨੂੰ 'ਚਤਰਾਈ' ਪੜ੍ਹਨਾ ਠੀਕ ਨਹੀਂ ਹੈ।
ਪਦ ਅਰਥ : ਅਕਥ-ਕਥਨ ਤੋਂ ਰਹਿਤ ਪ੍ਰਭੂ। ਕਰਹ-ਕਰੀਏ। ਕੇਰੀ-ਦੀ। ਕਿਤੁ ਦੁਆਰੈ-ਕਿਸ ਜੁਗਤੀ ਨਾਲ। ਸਉਪਿ-ਅਰਪਣ ਕਰਕੇ। ਕਥਿਹੁ-ਕਥਨ ਕਰਦੇ ਰਹਿਓ।
ਅਰਥ : ਹੇ ਪਿਆਰੇ ਸੰਤ ਜਨੋ ! (ਆਉ ਸਾਰੇ ਰਲ ਮਿਲ ਕੇ) ਕਥਨ ਤੋਂ ਰਹਿਤ ਪ੍ਰਭੂ ਦੀ (ਕਥਾ) ਕਹਾਣੀ ਕਰੀਏ। ਅਕਥ (ਪ੍ਰਭੂ) ਦੀ ਕਹਾਣੀ (ਕਰਨ ਦੇ ਨਾਲ ਇਹ ਉਦਮ) ਕਰੀਏ (ਕਿ ਉਹ ਪ੍ਰਭੂ) ਕਿਸ ਜੁਗਤੀ ਨਾਲ ਪਾਇਆ ਜਾ ਸਕਦਾ ਹੈ? (ਜੁਗਤੀ ਇਹ ਹੈ ਕਿ ਆਪਣਾ) ਸਰੀਰ, ਮਨ ਅਤੇ ਮਾਇਆ ਸਭ ਗੁਰੂ ਨੂੰ ਅਰਪਣ ਕਰਕੇ (ਫਿਰ ਉਸ ਗੁਰੂ ਦਾ)

ਹੁਕਮ ਮੰਨਣ ਨਾਲ (ਪ੍ਰਭੂ) ਨੂੰ ਪਾਈਦਾ ਹੈ। (ਇਸ ਲਈ ਹੇ ਗੁਰਸਿੱਖ ਸੰਤ ਜਨੋ! (ਤੁਸੀਂ) ਗੁਰੂ ਦਾ ਹੁਕਮ ਮੰਨੋ ਅਤੇ ਸੱਚੀ ਬਾਣੀ ਦਾ (ਕੀਰਤਨ ਗਾਇਨ) ਕਰੋ। ਨਾਨਕ ਆਖਦਾ ਹੈ ਕਿ ਹੇ ਸੰਤ ਜਨਹੁ ! ਸੁਣੋ (ਤੁਸੀਂ ਇਸ ਜੁਗਤੀ ਨਾਲ ਉਸ ਅਕੱਥ ਪ੍ਰਭੂ) ਦੀ ਕਹਾਣੀ ਕਥਦੇ ਰਹਿਓ।੯।

**ਏ ਮਨ ਚੰਚਲਾ! ਚਤੁਰਾਈ ਕਿਨੈ ਨ ਪਾਇਆ ॥**
**ਚਤੁਰਾਈ ਨ ਪਾਇਆ ਕਿਨੈ, ਤੂ ਸੁਣਿ ਮੰਨ ਮੇਰਿਆ ॥**
**ਏਹ ਮਾਇਆ ਮੋਹਣੀ, ਜਿਨਿ ਏਤੁ ਭਰਮਿ ਭੁਲਾਇਆ॥**
**ਮਾਇਆ ਤ ਮੋਹਣੀ ਤਿਨੈ ਕੀਤੀ,**
**ਜਿਨਿ ਠਗਉਲੀ ਪਾਈਆ ॥**
**ਕੁਰਬਾਣੁ ਕੀਤਾ ਤਿਸੈ ਵਿਟਹੁ, ਜਿਨਿ ਮੋਹੁ ਮੀਠਾ ਲਾਇਆ॥**
**ਕਹੈ ਨਾਨਕੁ, ਮਨ ਚੰਚਲ!**
**ਚਤੁਰਾਈ ਕਿਨੈ ਨ ਪਾਇਆ ॥ ੧੦ ॥**

ਪਦ ਅਰਥ : ਚੰਚਲਾ-ਨਾ ਟਿਕਣ ਵਾਲਾ, ਭਉਂਦੂ। ਚਤੁਰਾਈ-ਸਿਆਣਪ ਨਾਲ। ਕਿਨੈ-ਕਿਸੇ ਨੇ। ਭਰਮਿ-ਭੁਲੇਖੇ ਵਿੱਚ। ਜਿਨਿ-ਜਿਸ (ਵਾਹਿਗੁਰੂ) ਨੇ। ਠਗਉਲੀ-ਠੱਗ ਬੂਟੀ।

ਅਰਥ : ਹੇ ਭਉਂਦੂ ਮਨਾ ! ਚਲਾਕੀਆਂ ਨਾਲ ਕਿਸੇ (ਜੀਵ) ਨੇ (ਅਕਥ ਪ੍ਰਭੂ ਨੂੰ) ਪ੍ਰਾਪਤ ਨਹੀਂ ਕੀਤਾ। ਹੇ ਮੇਰੇ ਮਨ ! ਤੂੰ ਸੁਣ, ਚਤੁਰਾਈ ਨਾਲ ਕਿਸੇ ਨੇ (ਵੀ ਪ੍ਰਭੂ ਨੂੰ) ਨਹੀਂ ਪਾਇਆ। ਇਹ ਮਾਇਆ (ਸਭ ਜੀਆਂ ਨੂੰ) ਮੋਹਣ ਵਾਲੀ ਹੈ, ਜਿਸ ਨੇ (ਸਭ ਜੀਆਂ ਨੂੰ) ਭਰਮ ਵਿਚ ਭੁਲਾਇਆ ਹੋਇਆ ਹੈ। (ਇਹ) ਮੋਹ ਲੈਣ ਵਾਲੀ ਮਾਇਆ ਵੀ ਤਾਂ ਉਸ (ਪ੍ਰਭੂ) ਨੇ ਹੀ ਪੈਦਾ ਕੀਤੀ ਹੈ, ਜਿਸ (ਪ੍ਰਭੂ) ਨੇ (ਸੰਸਾਰ ਨੂੰ ਇਹ) ਠਗਮੂਰੀ ਪਾਈ ਹੋਈ ਹੈ। ਉਸ (ਪ੍ਰਭੂ) ਤੋਂ ਸਦਕੇ ਜਾਈਏ ਜਿਸ ਨੇ ਇਹ (ਮਾਇਆ ਦਾ) ਮੋਹ (ਸੰਸਾਰੀ ਜੀਵਾਂ ਨੂੰ) ਮਿੱਠਾ (ਕਰਕੇ) ਲਾਇਆ ਹੈ। ਨਾਨਕ ਆਖਦਾ ਹੈ ਕਿ ਹੇ ਚੰਚਲ ਮਨ ! ਚਤੁਰਾਈਆਂ (ਚਲਾਕੀਆਂ) ਨਾਲ ਕਿਸੇ ਨੇ ਵੀ ਉਸ ਪ੍ਰਭੂ ਨੂੰ ਪ੍ਰਾਪਤ ਨਹੀਂ ਕੀਤਾ।੧੦।

**ਏ ਮਨ ਪਿਆਰਿਆ ! ਤੂ ਸਦਾ ਸਚੁ ਸਮਾਲੇ ॥**
**ਏਹੁ ਕੁਟੰਬੁ ਤੂ ਜਿ ਦੇਖਦਾ, ਚਲੈ ਨਾਹੀ ਤੇਰੈ ਨਾਲੇ ॥**
**ਸਾਥਿ ਤੇਰੈ ਚਲੈ ਨਾਹੀ, ਤਿਸੁ ਨਾਲਿ ਕਿਉ ਚਿਤੁ ਲਾਈਐ॥**
**ਐਸਾ ਕੰਮੁ ਮੂਲੇ ਨ ਕੀਚੈ, ਜਿਤੁ ਅੰਤਿ ਪਛੋਤਾਈਐ ॥**

**ਸਤਿਗੁਰੂ ਕਾ ਉਪਦੇਸੁ ਸੁਣਿ ਤੂ, ਹੋਵੈ ਤੇਰੈ ਨਾਲੇ ॥**
**ਕਹੈ ਨਾਨਕ, ਮਨ ਪਿਆਰੇ ! ਤੂ ਸਦਾ ਸਚੁ ਸਮਾਲੇ॥੧੧॥**

**ਪਦ ਅਰਥ :** ਸਮਾਲੇ-ਚੇਤੇ ਕਰ।

**ਅਰਥ :** (ਪਿਆਰ ਨਾਲ ਸਮਝਾਉਂਦੇ ਹਨ) ਹੇ ਪਿਆਰੇ ਮਨ ! ਤੂੰ ਸਦਾ ਸੱਚੇ ਸਾਹਿਬ (ਮਾਲਕ) ਨੂੰ ਯਾਦ ਰਖ। ਇਹ ਪਰਵਾਰ ਜਿਹੜਾ ਤੂ ਵੇਖ ਰਿਹਾ ਹੈਂ ਅੰਤ ਸਮੇਂ ਤੇਰੇ ਨਾਲ (ਭਾਵ ਸਾਥੀ ਬਣ ਕੇ) ਨਹੀਂ ਚਲੇਗਾ। ਜਦੋਂ ਇਸ ਪਰਿਵਾਰ ਨੇ ਤੇਰੇ ਨਾਲ ਚਲਣਾ ਹੀ ਨਹੀਂ ਤਾਂ ਤੂੰ ਕਿਉਂ ਇਸ ਨਾਲ ਆਪਣੀ ਚਿਤ-ਬ੍ਰਿਤੀ ਲਾਉਂਦਾ ਹੈਂ? ਹੇ ਮਨ ! ਅਜਿਹਾ ਕੰਮ ਬਿਲਕੁਲ ਨਹੀਂ ਕਰਨਾ ਚਾਹੀਦਾ ਜਿਸਦੇ ਕਰਨ ਨਾਲ ਅੰਤ ਸਮੇਂ ਪਛਤਾਉਣਾ ਪਵੇ। (ਟੱਬਰ ਵਲੋਂ ਮੂੰਹ ਮੋੜ ਕੇ) ਤੂੰ ਸੱਚੇ ਗੁਰੂ ਦਾ ਉਪਦੇਸ਼ ਸੁਣ ਜਿਹੜਾ ਤੇਰੇ ਨਾਲ (ਅੰਗ ਸੰਗ) ਹੋਵੇ। ਨਾਨਕ ਆਖਦਾ ਹੈ ਹੇ ਪਿਆਰੇ ਮਨ ! ਤੂੰ ਹਮੇਸ਼ਾਂ ਸੱਚੇ ਸਾਹਿਬ ਨੂੰ ਚੇਤੇ ਰਖ।

**ਅਗਮ ਅਗੋਚਰਾ! ਤੇਰਾ ਅੰਤੁ ਨ ਪਾਇਆ ॥**
**ਅੰਤੋ ਨ ਪਾਇਆ ਕਿਨੈ ਤੇਰਾ, ਆਪਣਾ ਆਪੁ ਤੂ ਜਾਣਹੇ॥**
**ਜੀਅ ਜੰਤੁ ਸਭਿ ਖੇਲੁ ਤੇਰਾ, ਕਿਆ ਕੋ ਆਖਿ ਵਖਾਣਏ॥**
**ਆਖਹਿ ਤ ਵੇਖਹਿ ਸਭੁ ਤੂਹੈ, ਜਿਨਿ ਜਗਤੁ ਉਪਾਇਆ ॥**
**ਕਹੈ ਨਾਨਕ, ਤੂ ਸਦਾ ਅਗੰਮੁ ਹੈ !**
**ਤੇਰਾ ਅੰਤੁ ਨ ਪਾਇਆ ॥੧੨॥**

ਉਚਾਰਨ ਸੇਧ

**ਬਿੰਦੀ ਸਹਿਤ :** ਜਾਣਹੇਂ, ਆਖਹਿਂ, ਵੇਖਹਿਂ, ਤੂਹੈਂ।

**ਪਦ ਅਰਥ :** ਅਗਮ-ਮਨ ਬਾਣੀ ਤੋਂ ਪਰੇ। ਅਗੋਚਰਾ-ਦਿਸਣ ਤੋਂ ਰਹਿਤ।

**ਅਰਥ :** ਹੇ ਅਪਹੁੰਚ ਅਤੇ ਅਦ੍ਰਿਸ਼ਟ (ਪ੍ਰਭੂ) ! ਤੇਰਾ (ਅੰਤ ਅਜੇ ਤਕ ਕਿਸੇ ਪਾਸੋਂ) ਨਹੀਂ ਪਾਇਆ ਗਿਆ। ਕਿਸੇ ਨੇ (ਵੀ) ਤੇਰਾ ਅੰਤ ਨਹੀਂ ਪਾਇਆ, (ਅਸਲ ਵਿਚ) ਆਪਣਾ ਆਪ (ਜੋ ਕੁਝ ਤੂੰ ਹੈਂ ਉਹ) ਆਪ ਹੀ ਜਾਣਦਾ ਹੈਂ। ਜੀਵ ਜੰਤੂ (ਭਾਵ ਇਹ ਰਚਨਾ) ਸਭ ਤੇਰਾ ਤਮਾਸ਼ਾ ਹੈ (ਕਿਸੇ ਵਿੱਚ ਕੀ ਸ਼ਕਤੀ ਹੈ ਕਿ ਤੇਰੇ ਇਸ ਖੇਲ ਪਸਾਰੇ ਨੂੰ) ਕੋਈ ਆਖ ਕੇ (ਵਿਸਥਾਰ ਸਹਿਤ ਬਿਆਨ ਕਰ ਸਕੇ)?। (ਤੂੰ ਹੀ) ਆਖਦਾ ਹੈਂ ਅਤੇ (ਤੂੰ ਹੀ) ਵੇਖਦਾ ਹੈਂ। (ਗਲ ਕੀ) ਸਭ ਕੁਝ ਤੂੰ ਆਪ ਹੀ ਹੈਂ ਜਿਸ ਨੇ (ਸਾਰਾ) ਸੰਸਾਰ ਪੈਦਾ ਕੀਤਾ ਹੈ। ਨਾਨਕ ਆਖਦਾ ਹੈ ਕਿ (ਹੇ ਪ੍ਰਭੂ !) ਤੂੰ ਸਦਾ ਅਪਹੁੰਚ ਹੈਂ, ਤੇਰਾ ਅੰਤ (ਕਿਸੇ) ਨਹੀਂ ਪਾਇਆ।੧੨।

**ਸੁਰਿਨਰ ਮੁਨਿ ਜਨ ਅੰਮ੍ਰਿਤੁ ਖੋਜਦੇ,**

ਸੋ ਅੰਮ੍ਰਿਤੁ ਗੁਰ ਤੇ ਪਾਇਆ ॥
ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ,
ਸਚਾ ਮਨਿ ਵਸਾਇਆ ॥
ਜੀਅ ਜੰਤ ਸਭਿ, ਤੁਧੁ ਉਪਾਏ,
ਇਕਿ ਵੇਖਿ ਪਰਸਣਿ ਆਇਆ ॥
ਲਬੁ ਲੋਭੁ ਅਹੰਕਾਰੁ ਚੂਕਾ, ਸਤਿਗੁਰੂ ਭਲਾ ਭਾਇਆ॥
ਕਹੈ ਨਾਨਕੁ, ਜਿਸ ਨੋ ਆਪਿ ਤੁਠਾ
ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥

ਉਚਾਰਨ ਸੇਧ

**ਫੁਟਕਲ :** 'ਅੰਮ੍ਰਿਤ' ਦਾ ਉਚਾਰਨ 'ਅੰਮ੍ਰਤ' ਕਰਨਾ ਅਸ਼ੁੱਧ ਹੈ। ਸਿਹਾਰੀ ਦਾ ਉਚਾਰਨਾ ਵੀ ਅਤਿ ਜ਼ਰੂਰੀ ਹੈ। 'ਲਬ' ਨੂੰ 'ਲਭ' ਉਚਾਰਨਾ ਠੀਕ ਨਹੀਂ ਹੈ।

**ਪਦ ਅਰਥ :** ਸੁਰਿਨਰ-ਦੈਵੀ ਗੁਣਾਂ ਵਾਲੇ ਮਨੁੱਖ। ਮੁਨਿਜਨ-ਮੁਨੀਸ਼ਰ ਲੋਕ। ਅੰਮ੍ਰਿਤੁ- ਅਮਰ ਕਰਨ ਵਾਲਾ ਜਲ। ਤੇ-ਤੋਂ ਪਾਸੋਂ। ਗੁਰਿ-ਗੁਰੂ ਨੇ। ਇਕਿ-ਕਈ। ਵੇਖਿ-(ਗੁਰੂ ਨੂੰ) ਵੇਖ ਕੇ। ਪਰਸਣਿ-ਭੇਟਣ ਲਈ, ਸਪਰਸ਼ ਕਰਨ ਲਈ। ਲਬੁ-ਲੋਭ ਲਈ ਮੂੰਹ ਵਿੱਚ ਪਾਣੀ ਭਰ ਆਉਣਾ, ਲਾਲਸਾ। ਲੋਭੁ-ਲਾਲਚ। ਚੂਕਾ-ਦੂਰ ਹੋ ਗਿਆ। ਭਲਾ ਭਾਇਆ-ਚੰਗਾ ਲਗ ਗਿਆ। ਤੁਠਾ-ਪ੍ਰਸੰਨ ਹੋਇਆ। ਤਿਨਿ-ਉਸ ਨੇ।

**ਅਰਥ :** (ਜਿਸ ਅੰਮ੍ਰਿਤ ਨੂੰ) ਦੈਵੀ ਗੁਣਾਂ ਵਾਲੇ ਸ੍ਰੇਸ਼ਟ ਮਨੁੱਖ, ਮੁਨੀਸਰ ਲੋਕ ਲੱਭਦੇ ਫਿਰਦੇ ਹਨ, (ਅਸਾਂ) ਉਹ ਅੰਮ੍ਰਿਤ (ਨਾਨਕ ਰੂਪ ਅੰਗਦ) ਗੁਰੂ ਜੀ ਪਾਸੋਂ ਪ੍ਰਾਪਤ ਕਰ ਲਿਆ ਹੈ। (ਜੋ) ਅੰਮ੍ਰਿਤ ਪ੍ਰਾਪਤ ਕੀਤਾ ਹੈ (ਇਹ ਸਾਡੇ ਉਤੇ) ਗੁਰੂ ਜੀ ਨੇ ਕਿਰਪਾ ਕੀਤੀ ਹੈ (ਅਸਾਂ) ਸੱਚਾ (ਨਾਮ) ਮਨ ਵਿਚ ਵਸਾ ਲਿਆ ਹੈ। (ਹੇ ਪ੍ਰਭੂ !) ਜੀਅ ਜੰਤ ਸਭ ਤੇਰੇ ਪੈਦਾ ਕੀਤੇ ਹੋਏ ਹਨ (ਪਰ ਉਨ੍ਹਾਂ) ਕਈਆਂ (ਵਿਚੋਂ) ਕੋਈ ਇਕ ਅੱਧਾ (ਭਾਵ ਵਿਰਲਾ ਹੀ ਗੁਰੂ) ਵੇਖ ਕੇ (ਗੁਰੂ ਦੇ ਚਰਨ) ਪਰਸਣ ਲਈ ਆਇਆ ਹੈ। (ਗੁਰੂ ਨੂੰ ਪਰਸਣ ਵਾਲੇ ਸਿੱਖ ਦੀ) ਲਾਲਸਾ, ਲਾਲਚ, ਹੰਕਾਰ (ਸਭ) ਕੁਝ ਦੂਰ ਹੋ ਗਿਆ ਹੈ ਅਤੇ ਸਤਿਗੁਰੂ (ਉਸ ਸਿੱਖ ਨੂੰ) ਚੰਗਾ ਲਗ ਗਿਆ ਹੈ। ਨਾਨਕ ਆਖਦਾ ਹੈ ਜਿਸ ਤੇ ਪ੍ਰਭੂ ਆਪ ਪ੍ਰਸੰਨ ਹੋਇਆ ਹੈ ਉਸੇ ਨੇ ਗੁਰੂ ਪਾਸੋਂ ਅੰਮ੍ਰਿਤ (ਨਾਮ) ਪ੍ਰਾਪਤ ਕੀਤਾ ਹੈ।੧੩।

ਭਗਤਾ ਕੀ ਚਾਲ ਨਿਰਾਲੀ ॥
ਚਾਲਾ ਨਿਰਾਲੀ ਭਗਤਾਹ ਕੇਰੀ, ਬਿਖਮ ਮਾਰਗਿ ਚਲਣਾ॥
ਲਬੁ ਲੋਭੁ ਹੰਕਾਰੁ ਤਜਿ ਤ੍ਰਿਸਨਾ, ਬਹੁਤੁ ਨਾਹੀ ਬੋਲਣਾ॥

**ਖੰਨਿਅਹੁ ਤਿਖੀ ਵਾਲਹੁ ਨਿਕੀ, ਏਤੁ ਮਾਰਿਗ ਜਾਣਾ ॥**
**ਗੁਰਪਰਸਾਦੀ ਜਿਨੀ ਆਪੁ ਤਜਿਆ, ਹਰਿ ਵਾਸਨਾ ਸਮਾਣੀ॥**
**ਕਹੈ ਨਾਨਕੁ, ਚਾਲ ਭਗਤਾ, ਜੁਗਹੁ ਜੁਗੁ ਨਿਰਾਲੀ॥੧੪॥**

ਉਚਾਰਨ ਸੇਧ

**ਬਿੰਦੀ ਸਹਿਤ :** ਭਗਤਾਂ, ਭਗਤਾਂਹ, ਨਾਹੀਂ, ਖੰਨਿਅਹੁੰ, ਵਾਸ਼ਨਾ.

**ਪਦ ਅਰਥ :** ਚਾਲ-ਟੇਕ, ਰਹੁਰੀਤੀ, ਰਹਿਣੀ। ਨਿਰਾਲੀ-ਵਖਰੀ। ਕੇਰੀ-ਦੀ। ਬਿਖਮ-ਔਖੇ ਰਸਤੇ ਤੇ। ਤਜਿ-ਤਿਆਗ ਕੇ। ਖੰਨਿਅਹੁ-ਖੰਡੇ ਤੋਂ। ਤਿਖੀ-ਤੇਜ਼। ਵਾਲਹੁ-ਵਾਲ ਤੋਂ। ਨਿਕੀ-ਬਾਰੀਕ। ਜਿਨੀ-ਜਿਨ੍ਹਾਂ ਨੇ। ਆਪੁ-ਅਪਣਤ, ਹੰਕਾਰ। ਤਜਿਆ-ਛਡਿਆ। ਵਾਸਨਾ-(ਨਾਮ ਦੀ) ਸੁਗੰਧੀ। ਸਮਾਣੀ-ਸਮਾਈ ਹੈ। ਚਾਲ-ਮਰਯਾਦਾ। ਜੁਗੁ-ਜੁੱਗਾਂ ਜੁੱਗਾਂ ਤੋਂ।

**ਅਰਥ :** ਭਗਤਾਂ (ਪਰਮਾਤਮਾ ਦੇ ਪਿਆਰਿਆਂ) ਦੀ (ਰਹਿਣੀ ਬਹਿਣੀ) ਰਹੁਰੀਤੀ (ਸੰਸਾਰੀ ਲੋਕਾਂ ਨਾਲੋਂ) ਵੱਖਰੀ ਹੈ। ਭਗਤਾਂ ਦੀ ਟੋਰ (ਭਾਵ ਜੀਵਨ ਮਰਯਾਦਾ) ਵਖਰੀ ਹੈ (ਕਿਉਂਕਿ ਉਨ੍ਹਾਂ ਦਾ) ਔਖੇ ਰਸਤੇ ਉਤੇ ਚਲਣਾ ਹੁੰਦਾ ਹੈ। (ਉਹ) ਲਬ, ਲੋਭ, ਹਉਮੈ ਅਤੇ ਤ੍ਰਿਸ਼ਨਾ ਨੂੰ ਤਿਆਗ ਕੇ ਬਹੁਤਾ ਬੋਲਣਾ (ਵਾਦ-ਵਿਵਾਦ ਪਸੰਦ) ਨਹੀਂ ਕਰਦੇ। (ਸਿੱਖੀ) ਖੰਡੇ ਨਾਲੋਂ ਤੇਜ਼ ਧਾਰ ਵਾਲੀ ਅਤੇ ਵਾਲ ਤੋਂ ਬਾਰੀਕ (ਭਾਵ ਬਹੁਤ ਔਖੀ ਘਾਟੀ ਹੈ) ਇਸ ਰਸਤੇ ਉਤੇ (ਭਗਤਾਂ) ਦਾ ਟੁਰਨਾ ਹੁੰਦਾ ਹੈ। ਗੁਰੂ ਦੀ ਕਿਰਪਾ ਨਾਲ ਜਿਨ੍ਹਾਂ ਨੇ ਆਪਣਾ-ਆਪੁ (ਭਾਵ ਹੰਕਾਰ) ਛੱਡ ਦਿੱਤਾ ਹੈ, ਹਰਿ ਨਾਮ ਦੀ ਸੁਗੰਧੀ ਉਨ੍ਹਾਂ (ਦੇ ਹਿਰਦੇ) ਅੰਦਰ ਸਮਾ ਗਈ ਹੈ। ਨਾਨਕ ਆਖਦਾ ਹੈ ਕਿ ਭਗਤਾਂ ਦੀ ਚਾਲ (ਜੀਵਨ ਮਰਯਾਦਾ) ਜੁੱਗਾਂ, ਜੁੱਗਾਂ (ਆਦਿ ਕਾਲ) ਤੋਂ ਵਖਰੀ ਹੀ (ਚਲੀ ਆ ਰਹੀ) ਹੈ।੧੪।

**ਜਿਉ ਤੂ ਚਲਾਇਹਿ, ਤਿਵ ਚਲਹ ਸੁਆਮੀ !**
**ਹੋਰੁ ਕਿਆ ਜਾਣਾ ਗੁਣ ਤੇਰੇ ॥**
**ਜਿਵ ਤੂ ਚਲਾਇਹਿ, ਤਿਵੈ ਚਲਹ,**
**ਜਿਨਾ ਮਾਰਗਿ ਪਾਵਹੇ ॥**
**ਕਰਿ ਕਿਰਪਾ ਜਿਨ ਨਾਮਿ ਲਾਇਹਿ,**
**ਸਿ ਹਰਿ ਹਰਿ ਸਦਾ ਧਿਆਵਹੇ ॥**
**ਜਿਸ ਨੋ ਕਥਾ ਸੁਣਾਇਹਿ ਆਪਣੀ,**
**ਸਿ ਗੁਰ ਦੁਆਰੈ ਸੁਖੁ ਪਾਵਹੇ ॥**
**ਕਹੈ ਨਾਨਕੁ, ਸਚੇ ਸਾਹਿਬ !**
**ਜਿਉ ਭਾਵੈ, ਤਿਵੈ ਚਲਾਵਹੇ ॥੧੫॥**

ਉਚਾਰਨ ਸੇਧ

**ਬਿੰਦੀ ਸਹਿਤ :** ਜਿਉਂ, ਚਲਾਇਹਿੰ, ਚਲਹਂ, ਜਿਨ੍ਹਾਂ, ਪਾਵਹੇਂ, ਲਾਇਹਿੰ, ਧਿਆਵਹੇਂ, ਸੁਣਾਇਹਿੰ, ਚਲਾਵਹੇਂ, ਕਰਹਿੰ, ਗੱਲਾਂ, ਗਲੀਂ।

**ਪਦ ਅਰਥ :** ਚਲਾਇਹਿ-ਚਲਾਉਂਦਾ ਹੈਂ। ਲਾਇਹਿ-ਲਾਉਂਦਾ ਹੈਂ। ਸਿ-ਉਹ। ਧਿਆਵਹੇ-ਧਿਆਉਂਦੇ ਹਨ। ਸੁਣਾਇਹਿ-ਸੁਣਾਉਂਦਾ ਹੈਂ। ਗੁਰ ਦੁਆਰੈ-ਗੁਰੂ ਦੇ ਦਰ ਉਤੇ। ਪਾਵਹੇ-ਪਾਉਂਦੇ ਹਨ।

**ਅਰਥ :** ਹੇ ਸੁਆਮੀ ! ਜਿਸ ਤਰ੍ਹਾਂ ਤੂੰ ਚਲਾਉਂਦਾ ਹੈ ਉਸੇ ਤਰ੍ਹਾਂ (ਅਸੀਂ) ਚਲਦੇ ਹਾਂ, (ਇਸ ਤੋਂ ਵਧ) ਹੋਰ ਤੇਰੇ ਗੁਣਾਂ ਨੂੰ (ਅਸੀਂ) ਕੀ ਜਾਣੀਏ। ਜਿਸ ਤਰ੍ਹਾਂ ਤੂੰ ਚਲਾਉਂਦਾ ਹੈਂ ਉਸੇ ਤਰ੍ਹਾਂ (ਅਸੀਂ ਅਲਪਗ ਜੀਵ) ਚਲਦੇ ਹਾਂ, ਜਿਨ੍ਹਾਂ ਨੂੰ (ਤੂੰ ਪਰਮਾਰਥ ਦੇ) ਰਸਤੇ ਉਤੇ ਪਾਉਂਦਾ ਹੈਂ। (ਹਾਂ, ਤੂੰ) ਜਿਨ੍ਹਾਂ (ਜੀਆਂ) ਨੂੰ ਕਿਰਪਾ ਕਰਕੇ ਨਾਮ (ਵਿੱਚ) ਲਾ ਦੇਵੇਂ ਉਹ ਸਦਾ ਹਰੀ ਹਰੀ (ਨਾਮ) ਧਿਆਉਂਦੇ ਰਹਿੰਦੇ ਹਨ। (ਹੇ ਪ੍ਰਭੂ !) ਜਿਸ ਨੂੰ ਤੂੰ ਆਪਣੀ ਕਥਾ ਸੁਣਾਉਂਦਾ ਹੈਂ ਉਹ ਗੁਰੂ ਦੇ ਦਰ ਉਤੇ ਪਏ ਹੋਏ (ਆਤਮਿਕ) ਸੁਖ ਪ੍ਰਾਪਤ ਕਰਦੇ ਰਹਿੰਦੇ ਹਨ। ਨਾਨਕ ਆਖਦਾ ਹੈ, ਹੇ ਸੱਚੇ ਸਾਹਿਬ ! ਜਿਸ ਤਰ੍ਹਾਂ (ਤੈਨੂੰ) ਚੰਗਾ ਲਗਦਾ ਹੈ ਉਸੇ ਤਰ੍ਹਾਂ (ਤੂੰ ਅਸਾਂ ਜੀਵਾਂ ਨੂੰ) ਚਲਾਉਂਦਾ ਹੈਂ।੧੫।

**ਏਹੁ ਸੋਹਿਲਾ ਸਬਦੁ ਸੁਹਾਵਾ ॥**
**ਸਬਦੋ ਸੁਹਾਵਾ ਸਦਾ ਸੋਹਿਲਾ, ਸਤਿਗੁਰੂ ਸੁਣਾਇਆ ॥**
**ਏਹੁ ਤਿਨ ਕੈ ਮੰਨਿ ਵਸਿਆ,**
**ਜਿਨ ਧੁਰਹੁ ਲਿਖਿਆ ਆਇਆ ॥**
**ਇਕਿ ਫਿਰਹਿ ਘਨੇਰੇ ਕਰਹਿ ਗਲਾ,**
**ਗਲੀ ਕਿਨੈ ਨ ਪਾਇਆ ॥**
**ਕਹੈ ਨਾਨਕੁ, ਸਬਦੁ ਸੋਹਿਲਾ, ਸਤਿਗੁਰੂ ਸੁਣਾਇਆ॥੧੬॥**

ਉਚਾਰਨ ਸੇਧ

**ਬਿੰਦੀ ਸਹਿਤ :** ਧੁਰਹੁਂ, ਫਿਰਹਿੰ, ਕਰਹਿੰ, ਗੱਲਾਂ, ਗਲੀਂ।

**ਪਦ ਅਰਥ :** ਸੋਹਿਲਾ-ਜਸ, ਕੀਰਤੀ ਦਾ ਗੀਤ। ਸਬਦੁ-ਗੁਰੂ ਦਾ ਉਪਦੇਸ਼। ਸੁਹਾਵਾ-ਸੁੰਦਰ, ਸ਼ੋਭਨੀਕ। ਇਕਿ-ਕਈ। ਘਨੇਰੇ-ਬਹੁਤੇ। ਗਲੀ-ਗੱਲਾਂ ਨਾਲ।

**ਅਰਥ :** ਇਹ ਸੋਹਿਲਾ (ਆਤਮਿਕ ਖੇੜੇ ਦਾ ਗੀਤ ਭਾਵ) ਗੁਰ ਸ਼ਬਦ (ਬਹੁਤ) ਸੋਹਣਾ ਹੈ। ਸ਼ਬਦ ਕਰਕੇ (ਇਹ) ਸੋਹਿਲਾ ਸਦਾ ਹੀ ਸੁਹਾਵਣਾ ਹੈ (ਕਿਉਂਕਿ ਇਹ ਸ਼ਬਦ ਰੂਪੀ ਸੋਹਿਲਾ) ਸਤਿਗੁਰੂ ਦਾ ਸੁਣਾਇਆ ਹੋਇਆ ਹੈ। ਇਹ (ਸੋਹਿਲਾ) ਉਨ੍ਹਾਂ (ਵਡਭਾਗੀ ਸਿੱਖਾਂ) ਦੇ ਮਨ ਵਿੱਚ ਵਸਿਆ ਹੈ ਜਿਨ੍ਹਾਂ ਦੇ ਮੱਥੇ ਉਤੇ ਧੁਰ ਦਰਗਾਹ ਤੋਂ ਲਿਖਿਆ ਹੋਇਆ

ਆਇਆ ਹੈ। ਕਈ (ਮਨੁੱਖ) ਬਹੁਤ ਹੀ ਭਟਕਦੇ ਫਿਰਦੇ ਰਹਿੰਦੇ ਹਨ (ਓਹ ਵਿਹਲੀਆਂ) ਗੱਪਾਂ ਮਾਰਦੇ ਰਹਿੰਦੇ ਹਨ (ਪਰ) ਗੱਲਾਂ ਨਾਲ (ਇਹ ਸੋਹਿਲਾ) ਕਿਸੇ ਨੇ ਪ੍ਰਾਪਤ ਨਹੀਂ ਕੀਤਾ। ਨਾਨਕ ਆਖਦਾ ਹੈ (ਕਿ ਇਹ) ਸ਼ਬਦ ਰੂਪੀ ਸੋਹਿਲਾ (ਗੀਤ) ਸਤਿਗੁਰੂ ਜੀ ਦਾ ਸੁਣਾਇਆ ਹੋਇਆ ਹੈ।

**ਪਵਿਤੁ ਹੋਏ ਸੇ ਜਨਾ, ਜਿਨੀ ਹਰਿ ਧਿਆਇਆ॥**
**ਹਰਿ ਧਿਆਇਆ ਪਵਿਤੁ ਹੋਏ,**
**ਗੁਰਮੁਖਿ ਜਿਨੀ ਧਿਆਇਆ ॥**
**ਪਵਿਤੁ ਮਾਤਾ ਪਿਤਾ, ਕੁਟੰਬ ਸਹਿਤ ਸਿਉ,**
**ਪਵਿਤੁ ਸੰਗਤਿ ਸਬਾਈਆ ॥**
**ਕਹਦੇ ਪਵਿਤੁ, ਸੁਣਦੇ ਪਵਿਤੁ,**
**ਸੇ ਪਵਿਤੁ, ਜਿਨੀ ਮੰਨਿ ਵਸਾਇਆ ॥**
**ਕਹੈ ਨਾਨਕੁ ਸੇ ਪਵਿਤੁ,**
**ਜਿਨੀ ਗੁਰਮੁਖਿ ਹਰਿ ਹਰਿ ਧਿਆਇਆ ॥੧੭॥**

ਉਚਾਰਨ ਸੇਧ

ਬਿੰਦੀ ਸਹਿਤ : ਜਨਾਂ, ਜਿਨ੍ਹੀਂ, ਸਿਉਂ। ਫੁਟਕਲ : ਸ-ਹਿਤ।

ਪਦ ਅਰਥ : ਗੁਰਮੁਖਿ-ਗੁਰੂ ਦੁਆਰਾ। ਸਹਿਤ-ਸੁਹਿਰਦ, ਹਿਤਕਾਰੀ (ਵੇਖੋ ਮਹਾਨ ਕੋਸ਼)। ਸਿਉ-ਸਮੇਤ। ਸਬਾਈਆ-ਸਾਰੀ।

ਅਰਥ : ਜਿਨ੍ਹਾਂ (ਜਗਿਆਸੂਆਂ) ਨੇ (ਇਕ ਮਨ ਹੋ ਕੇ) ਹਰੀ ਦਾ (ਨਾਮ) ਧਿਆਇਆ, ਉਹ ਪਵਿੱਤਰ ਹੋ ਗਏ। ਜਿਨ੍ਹਾਂ ਨੇ ਗੁਰੂ ਦੁਆਰਾ ਹਰੀ ਨੂੰ ਧਿਆਇਆ (ਕੇਵਲ ਓਹ) ਪਵਿਤਰ ਹੋਏ। (ਓਹ ਜਨ) ਮਾਤਾ ਪਿਤਾ, ਪਰਿਵਾਰ ਸਮੇਤ (ਸਭ) ਪਵਿੱਤਰ ਹੋ ਗਏ (ਅਤੇ ਉਨ੍ਹਾਂ ਦੀ) ਸਾਰੀ ਸੰਗਤ ਹੀ ਪਵਿੱਤਰ (ਹੋ ਗਈ)। (ਨਾਮ) ਉਚਾਰਨ ਵਾਲੇ ਪਵਿੱਤਰ, ਸੁਣਨ ਵਾਲੇ ਪਵਿੱਤਰ (ਅਤੇ) ਉਹ ਵੀ ਪਵਿੱਤਰ ਹੋ ਗਏ ਜਿਨ੍ਹਾਂ ਨੇ (ਨਾਮ ਆਪਣੇ) ਮਨ ਵਿਚ ਵਸਾਇਆ। ਨਾਨਕ ਆਖਦਾ ਹੈ ਕਿ ਉਹ (ਸਾਰੇ ਹੀ) ਪਵਿੱਤਰ ਹੋ ਗਏ ਜਿਨ੍ਹਾਂ ਨੇ ਗੁਰੂ ਦੁਆਰਾ 'ਹਰੀ, ਹਰੀ' (ਨਾਮ) ਧਿਆਇਆ।੧੭।

**ਕਰਮੀ ਸਹਜੁ ਨ ਊਪਜੈ, ਵਿਣੁ ਸਹਜੈ ਸਹਸਾ ਨ ਜਾਇ ॥**
**ਨਹ ਜਾਇ ਸਹਸਾ ਕਿਤੈ ਸੰਜਮਿ, ਰਹੇ ਕਰਮ ਕਮਾਏ ॥**
**ਸਹਸੈ ਜੀਉ ਮਲੀਣੁ ਹੈ, ਕਿਤੁ ਸੰਜਮਿ ਧੋਤਾ ਜਾਏ ॥**
**ਮੰਨੁ ਧੋਵਹੁ ਸਬਦਿ ਲਾਗਹੁ, ਹਰਿ ਸਿਉ ਰਹਹੁ ਚਿਤੁ ਲਾਇ॥**

ਕਹੈ ਨਾਨਕੁ ਗੁਰਪਰਸਾਦੀ ਸਹਜੁ ਉਪਜੈ,
ਇਹੁ ਸਹਸਾ ਇਵ ਜਾਇ ॥੧੮॥

ਉਚਾਰਨ ਸੇਧ

ਫੁਟਕਲ : ਇਸ ਪਉੜੀ ਦੀ ਅੰਤਲੀ ਪੰਕਤੀ ਵਿਚ 'ਉਪਜੈ' ਪਾਠ ਹੈ ਪਰ ਆਮ ਪ੍ਰੇਮੀ 'ਊਪਜੈ' ਪੜ੍ਹਦੇ ਹਨ, ਸਾਵਧਾਨ ਹੋਣ ਦੀ ਲੋੜ ਹੈ।

ਪਦ ਅਰਥ : ਕਰਮੀ-ਕਰਮ ਕਾਂਡਾਂ ਨਾਲ। ਸਹਜੁ-ਗਿਆਨ ਅਵਸਥਾ। ਸਹਸਾ-ਸੰਸਾ, ਭਰਮ। ਕਿਤੈ ਸੰਜਮਿ-ਕਿਸੇ ਤਰੀਕੇ ਨਾਲ। ਸਹਸੈ-ਭਰਮ ਨਾਲ। ਗੁਰ ਪਰਸਾਦੀ-ਗੁਰੂ ਕਿਰਪਾ। ਜੀਉ-ਜੀਵ। ਮਲੀਣੁ- ਮੈਲਾ।

ਅਰਥ : ਕਰਮ (ਕਾਂਡਾਂ) ਨਾਲ ਆਤਮਿਕ ਗਿਆਨ ਪੈਦਾ (ਪ੍ਰਾਪਤ) ਨਹੀਂ ਹੋ ਸਕਦਾ ਅਤੇ ਬਿਨਾਂ ਗੁਰੂ ਗਿਆਨ ਤੋਂ (ਮਨ ਦਾ) ਸੰਸਾ ਦੂਰ ਨਹੀਂ ਹੋ ਸਕਦਾ। (ਹੋਰ ਕਿਸੇ) ਤਰੀਕੇ ਨਾਲ (ਵੀ ਇਹ) ਸੰਸਾ ਦੂਰ ਨਹੀਂ ਹੋ ਸਕਦਾ, (ਬਹੁਤ ਲੋਕ) ਕਰਮ ਕਾਂਡ (ਕਰ ਕਰਕੇ ਰਹਿ ਗਏ ਭਾਵ ਥਕ ਗਏ) ਭਰਮ ਕਰਕੇ ਹੀ ਜੀਵ-ਆਤਮਾ ਮੈਲੀ ਹੈ (ਪਰ ਦਸੋ?) ਕਿਹੜੇ ਤਰੀਕੇ ਨਾਲ (ਇਸ ਮਨ ਨੂੰ) (ਸੰਸੇ ਤੋਂ) ਧੋਤਾ ਜਾਏ? (ਉਤਰ) ਸ਼ਬਦ ਨਾਲ ਲਗ ਕੇ (ਭਾਵ ਗੁਰਮੰਤਰ ਦੇ ਅਭਿਆਸ ਦੁਆਰਾ) ਮਨ ਨੂੰ ਧੋਵੋ ਅਤੇ ਹਰੀ ਨਾਲ ਚਿਤ ਲਾ ਕੇ ਜੁੜੇ ਰਹੁ। ਨਾਨਕ ਆਖਦਾ ਹੈ ਕਿ ਗੁਰੂ ਕਿਰਪਾ ਸਦਕਾ (ਹਿਰਦੇ ਅੰਦਰ) ਆਤਮਿਕ ਗਿਆਨ ਪੈਦਾ ਹੁੰਦਾ ਹੈ, ਇਸ ਤਰ੍ਹਾਂ ਇਹ ਸੰਸਾ (ਭਰਮ ਦੂਰ ਹੋ) ਜਾਂਦਾ ਹੈ।੧੮।

ਜੀਅਹੁ ਮੈਲੇ, ਬਾਹਰਹੁ ਨਿਰਮਲ ॥
ਬਾਹਰਹੁ ਨਿਰਮਲੁ, ਜੀਅਹੁ ਤ ਮੈਲੇ,
ਤਿਨੀ ਜਨਮੁ ਜੂਐ ਹਾਰਿਆ ॥
ਏਹ ਤਿਸਨਾ ਵਡਾ ਰੋਗੁ ਲਗਾ, ਮਰਣੁ ਮਨਹੁ ਵਿਸਾਰਿਆ॥
ਵੇਦਾ ਮਹਿ ਨਾਮੁ ਉਤਮੁ, ਸੋ ਸੁਣਹਿ ਨਾਹੀ,
ਫਿਰਹਿ ਜਿਉ ਬੇਤਾਲਿਆ ॥
ਕਹੈ ਨਾਨਕੁ, ਜਿਨ ਸਚੁ ਤਜਿਆ, ਕੂੜੇ ਲਾਗੇ,
ਤਿਨੀ ਜਨਮੁ ਜੂਐ ਹਾਰਿਆ ॥੧੯॥

ਉਚਾਰਨ ਸੇਧ

ਬਿੰਦੀ ਸਹਿਤ : ਜੀਅਹੁੰ, ਬਾਹਰਹੁੰ, ਮਨਹੁੰ, ਵੇਦਾਂ, ਮਹਿੰ, ਸੁਣਹਿੰ।

ਫੁਟਕਲ : 'ਕੂੜੇ' ਦੀ ਥਾਂ 'ਕੂੜ' ਉਚਾਰਨਾ ਠੀਕ ਨਹੀਂ ਹੈ।

ਪਦ ਅਰਥ : ਜੀਅਹੁ-ਹਿਰਦੇ ਤੋਂ। ਬਾਹਰਹੁ-ਬਾਹਰ ਤੋਂ। ਜੂਐ-ਜੂਏ ਵਿੱਚ। ਤਿਸਨਾ-ਤ੍ਰਿਸ਼ਨਾ। ਬੇਤਾਲਿਆ-ਭੂਤਨੇ।

ਅਰਥ : (ਜਿਹੜੇ ਆਦਮੀ) ਦਿਲੋਂ (ਭਾਵ ਅੰਦਰੋਂ) ਮੈਲੇ ਹਨ ਬਾਹਰ ਤੋਂ (ਵੇਖਣ ਵਿਚ) ਸੋਹਣੇ ਹਨ। (ਜਿਹੜੇ) ਬਾਹਰੋਂ ਚਿੱਟੇ ਤੇ ਦਿਲੋਂ (ਅੰਦਰੋਂ) ਕਾਲੇ ਹਨ ਉਨ੍ਹਾਂ ਨੇ (ਆਪਣਾ ਮਨੁੱਖਾ) ਜਨਮ (ਮਾਨੋ) ਜੂਏ ਵਿਚ ਹਾਰ ਦਿੱਤਾ ਹੈ। (ਉਨ੍ਹਾਂ ਨੂੰ) ਇਹ (ਜੀਵਨ) ਤ੍ਰਿਸ਼ਨਾ (ਦਾ ਇਕ) ਭਾਰੀ ਦੁਖ ਲੱਗਾ ਹੋਇਆ ਹੈ (ਜਿਸ ਕਰਕੇ ਉਨ੍ਹਾਂ ਨੇ) ਮੌਤ ਨੂੰ ਮਨ ਤੋਂ ਭੁਲਾ ਦਿੱਤਾ ਹੈ। ਵੇਦਾਂ (ਧਰਮ ਗ੍ਰੰਥਾਂ) ਵਿਚ (ਸਭ ਤੋਂ) ਉਤਮ (ਵਸਤੂ) ਨਾਮ ਹੈ, ਉਸ (ਨਾਮ) ਨੂੰ (ਮਲੀਨ ਹਿਰਦੇ ਵਾਲੇ) ਸੁਣਦੇ ਹੀ ਨਹੀਂ, (ਉਹ ਇਸ ਤਰ੍ਹਾਂ) ਫਿਰਦੇ ਰਹਿੰਦੇ ਹਨ ਜਿਵੇਂ ਭੂਤਨੇ (ਹੁੰਦੇ ਹਨ)। ਨਾਨਕ ਆਖਦਾ ਹੈ ਕਿ ਜਿਨ੍ਹਾਂ (ਮਨੁੱਖਾਂ) ਨੇ ਸੱਚੇ (ਪਰਮਾਤਮਾ) ਨੂੰ ਤਿਆਗ ਦਿੱਤਾ ਹੈ ਅਤੇ ਕੂੜ (ਮਾਇਆ) ਵਿੱਚ ਫਸੇ ਪਏ ਹਨ (ਇਉਂ ਸਮਝੋ ਕਿ) ਉਨ੍ਹਾਂ ਨੇ ਆਪਣਾ (ਮਨੁੱਖਾ) ਜਨਮ ਜੂਏ ਵਿੱਚ ਹਾਰ ਦਿੱਤਾ ਹੈ (ਭਾਵ ਵਿਅਰਥ ਗਵਾ ਦਿੱਤਾ ਹੈ)।੧੯।

**ਜੀਅਹੁ ਨਿਰਮਲ, ਬਾਹਰਹੁ ਨਿਰਮਲ ॥**
**ਬਾਹਰਹੁ ਤ ਨਿਰਮਲ, ਜੀਅਹੁ ਨਿਰਮਲ,**
**ਸਤਿਗੁਰ ਤੇ ਕਰਣੀ ਕਮਾਣੀ ॥**
**ਕੂੜ ਕੀ ਸੋਇ ਪਹੁਚੈ ਨਾਹੀ, ਮਨਸਾ ਸਚਿ ਸਮਾਣੀ ॥**
**ਜਨਮੁ ਰਤਨੁ ਜਿਨੀ ਖਟਿਆ, ਭਲੇ ਸੇ ਵਣਜਾਰੇ ॥**
**ਕਹੈ ਨਾਨਕੁ, ਜਿਨ ਮੰਨੁ ਨਿਰਮਲੁ,**
**ਸਦਾ ਰਹਹਿ ਗੁਰ ਨਾਲੇ ॥੨੦॥**

ਉਚਾਰਨ ਸੇਧ

**ਬਿੰਦੀ ਸਹਿਤ :** ਜੀਅਹੁਂ, ਬਾਹਰਹੁਂ, ਨਾਹੀਂ, ਰਹਹਿਂ।

**ਪਦ ਅਰਥ :** ਕਰਣੀ-ਨਾਮ ਦੀ ਘਾਲ ਕਮਾਈ। ਸੋਇ-ਖ਼ਬਰ। ਮਨਸਾ-ਵਾਸ਼ਨਾ। ਵਣਜਾਰੇ-ਵਪਾਰੀ।

**ਅਰਥ :** (ਜਿਹੜੇ ਆਦਮੀ) ਹਿਰਦੇ ਅੰਦਰੋਂ ਪਵਿੱਤਰ ਹਨ (ਓਹ) ਬਾਹਰ ਤੋਂ (ਭਾਵ ਬਿਉਹਾਰਕ ਕਿਰਿਆ ਵਿੱਚ ਵੀ) ਪਵਿੱਤਰ ਹਨ, (ਜਿਹੜੇ) ਬਾਹਰੋਂ ਸੋਹਣੇ ਅਤੇ ਦਿਲੋਂ ਵੀ ਸੋਹਣੇ ਹਨ (ਉਨ੍ਹਾਂ ਨੇ) ਸਤਿਗੁਰੂ ਪਾਸੋਂ (ਜੀਵਨ) ਕਰਣੀ ਦੀ ਕਮਾਈ (ਕਰਨੀ ਸਿਖੀ ਹੈ। (ਉਨ੍ਹਾਂ ਤੱਕ) ਕੂੜ ਦੀ ਕੰਨਸੋ ਨਹੀਂ ਪਹੁੰਚਦੀ ਹੈ, (ਕਿਉਂਕਿ) ਉਨ੍ਹਾਂ ਦੀ (ਮਾਨਸਿਕ) ਵਾਸ਼ਨਾ ਸੱਚ ਵਿਚ ਸਮਾਅ ਕੇ ਇਕ-ਮਿਕ ਹੋ ਗਈ ਹੈ। ਜਿਨ੍ਹਾਂ (ਗੁਰੂ ਪਿਆਰਿਆਂ) ਨੇ (ਆਪਣਾ ਕੀਮਤੀ) ਹੀਰਾ ਜਨਮ ਖੱਟ ਲਿਆ ਹੈ (ਭਾਵ ਨਾਮ ਸਿਮਰਨ ਦੁਆਰਾ ਜਨਮ ਸਫਲਾ ਕਰ ਲਿਆ ਹੈ) ਉਹ (ਗੁਰਸਿੱਖ)

ਵਪਾਰੀ ਚੰਗੇ ਹਨ। ਨਾਨਕ ਆਖਦਾ ਹੈ ਕਿ ਜਿਨ੍ਹਾਂ (ਸਿੱਖਾਂ) ਦੇ ਮਨ ਪਵਿੱਤਰ ਹਨ (ਉਹ ਅੰਤਰ-ਆਤਮੇ) ਸਦਾ ਹੀ (ਆਪਣੇ) ਗੁਰਦੇਵ ਨਾਲ (ਜੁੱੜੇ) ਰਹਿੰਦੇ ਹਨ।੨੦।

ਜੇ ਕੋ ਸਿਖੁ, ਗੁਰੂ ਸੇਤੀ ਸਨਮੁਖੁ ਹੋਵੈ ॥
ਹੋਵੈ ਤ ਸਨਮੁਖੁ ਸਿਖੁ ਕੋਈ, ਜੀਅਹੁ ਰਹੈ ਗੁਰ ਨਾਲੇ ॥
ਗੁਰ ਕੇ ਚਰਨ ਹਿਰਦੈ ਧਿਆਏ, ਅੰਤਰ ਆਤਮੈ ਸਮਾਲੇ ॥
ਆਪੁ ਛਡਿ, ਸਦਾ ਰਹੈ ਪਰਣੈ,
ਗੁਰ ਬਿਨੁ ਅਵਰੁ ਨ ਜਾਣੈ ਕੋਏ ॥
ਕਹੈ ਨਾਨਕੁ, ਸੁਣਹੁ ਸੰਤਹੁ! ਸੋ ਸਿਖ ਸਨਮੁਖੁ ਹੋਏ॥੨੧॥

ਉਚਾਰਨ ਸੇਧ

ਬਿੰਦੀ ਸਹਿਤ : ਜੀਅਹੁਂ। ਪਦ ਅਰਥ : ਸਨਮੁਖੁ-ਸਾਹਮਣੇ, ਹਜ਼ੂਰੀ ਵਿੱਚ ਰਹਿਣ ਵਾਲਾ। ਸਮਾਲੇ-ਯਾਦ ਰੱਖੇ। ਆਪੁ-ਹੰਕਾਰ। ਪਰਣੈ-ਆਸਰੇ।

ਅਰਥ : ਜੇ ਕੋਈ ਗੁਰਸਿੱਖ ਗੁਰੂ ਦੇ ਨਾਲ (ਭਾਵ ਗੁਰੂ ਦੇ) ਸਨਮੁਖ (ਰਹਿਣਾ ਲੋੜਦਾ) ਹੋਵੇ, (ਅਜਿਹਾ) ਕੋਈ ਸਿੱਖ ਤਾਂ ਹੀ ਸਨਮੁਖ ਹੋ ਸਕਦਾ ਹੈ (ਜੇਕਰ ਉਹ) ਹਿਰਦੇ ਕਰਕੇ ਗੁਰੂ ਦੇ ਨਾਲ ਰਹੇ। (ਫਿਰ) ਗੁਰੂ ਦੇ ਚਰਨ (ਭਾਵ ਬਚਨ) (ਆਪਣੇ) ਹਿਰਦੇ ਵਿਚ ਵਸਾਏ ਅਤੇ ਅੰਤਰ ਆਤਮੇ (ਗੁਰੂ ਨੂੰ) ਚੇਤੇ ਰੱਖੇ। ਹਉਮੈ ਛੋੜ ਕੇ ਸਦਾ ਹੀ (ਗੁਰੂ ਦੇ) ਆਸਰੇ-ਪਰਣੇ ਤੇ ਰਹੇ ਅਤੇ ਗੁਰੂ ਤੋਂ ਬਿਨਾਂ ਹੋਰ ਕੋਈ (ਕਿਸੇ ਕੱਚੇ ਮਨੁੱਖ ਨੂੰ ਕੁਝ) ਨਾ ਸਮਝੇ (ਭਾਵ ਸਭ ਪਾਸੇ ਗੁਰੂ ਜੋਤਿ ਦਾ ਦਰਸ਼ਨ ਕਰੇ)। ਨਾਨਕ ਆਖਦਾ ਹੈ ਕਿ ਹੇ ਸੰਤਹੁ ! ਸੁਣੋ, ਉਹ ਸਿੱਖ (ਸਤਿਗੁਰੂ ਦੇ) ਸਨਮੁਖ ਹੁੰਦਾ ਹੈ।੨੧।

ਜੇ ਕੋ ਗੁਰ ਤੇ ਵੇਮੁਖੁ ਹੋਵੈ,
ਬਿਨੁ ਸਤਿਗੁਰ ਮੁਕਤਿ ਨ ਪਾਵੈ ॥
ਪਾਵੈ ਮੁਕਤਿ ਨ ਹੋਰਥੈ ਕੋਈ, ਪੁਛਹੁ ਬਿਬੇਕੀਆ ਜਾਏ ॥
ਅਨੇਕ ਜੂਨੀ ਭਰਮਿ ਆਵੈ,
ਵਿਣੁ ਸਤਿਗੁਰ ਮੁਕਤਿ ਨ ਪਾਏ ॥
ਫਿਰਿ ਮੁਕਤਿ ਪਾਏ ਲਾਗਿ ਚਰਣੀ,
ਸਤਿਗੁਰੂ ਸਬਦੁ ਸੁਣਾਏ ॥
ਕਹੈ ਨਾਨਕੁ, ਵੀਚਾਰਿ ਦੇਖਹੁ,
ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥

**ਪਦ ਅਰਥ :** ਮੁਕਤਿ-ਮੁਕਤੀ, ਛੁਟਕਾਰਾ, ਖ਼ਲਾਸੀ। ਹੋਰਥੈ-ਹੋਰ ਥਾਂ ਤੋਂ। ਬਿਬੇਕੀਆ-ਗਿਆਨਵਾਨਾ, ਵਿਚਾਰਵਾਨਾਂ ਪਾਸੋਂ। ਭਰਮਿ-ਭਉਂ ਕੇ, ਫਿਰ ਕੇ।

**ਅਰਥ :** ਜੇ ਕੋਈ (ਸਿੱਖ ਆਪਣੇ) ਗੁਰੂ ਤੋਂ ਬੇਮੁਖ ਹੋ ਜਾਵੇ (ਤਾਂ ਉਹ ਆਪਣੇ) ਸਤਿਗੁਰੂ ਤੋਂ ਬਿਨਾਂ (ਹੋਰ ਕਿਤੋਂ ਵੀ) ਮੁਕਤੀ ਪ੍ਰਾਪਤ ਨਹੀਂ ਕਰ ਸਕਦਾ। (ਇਸ ਬਾਰੇ ਤੁਸੀਂ) ਵਿਚਾਰਵਾਨਾਂ ਕੋਲੋਂ ਜਾ ਕੇ (ਬੇਸ਼ੱਕ) ਪੁਛ ਲਵੋ ਕਿ (ਉਹ) ਹੋਰ ਕਿਸੇ ਥਾਂ ਤੋਂ ਮੁਕਤੀ ਨਹੀਂ ਪਾ ਸਕਦਾ। (ਉਹ ਇਹੋ ਆਖਣਗੇ ਕਿ ਬੇ-ਮੁਖ) ਅਨਗਿਣਤ ਜੂਨੀਆਂ ਵਿਚ ਫਿਰ ਫਿਰ ਕੇ ਆਉਂਦਾ ਜਾਂਦਾ ਰਹਿੰਦਾ ਹੈ, (ਪਰ) ਸਤਿਗੁਰੂ ਤੋਂ ਬਿਨਾਂ (ਹੋਰ ਕਿਤੋਂ ਵੀ) ਮੁਕਤੀ ਪ੍ਰਾਪਤ ਨਹੀਂ ਕਰ ਸਕਦਾ। ਫਿਰ ਸਤਿਗੁਰੂ ਦੀ ਚਰਨੀ ਲਗ ਕੇ (ਓਦੋਂ ਮੁਕਤੀ ਪ੍ਰਾਪਤ) ਕਰਦਾ ਹੈ (ਜਦੋਂ) ਸਤਿਗੁਰੂ (ਉਸ ਬੇ-ਮੁਖ ਨੂੰ) ਸ਼ਬਦ ਸੁਣਾਉਂਦਾ ਹੈ। ਨਾਨਕ ਆਖਦਾ ਹੈ (ਕਿ ਹੇ ਜਗਿਆਸੂ ਜਨੋ ! ਤੁਸੀਂ) ਵਿਚਾਰ ਕੇ ਵੇਖ ਲਉ (ਬੇ-ਮੁਖ ਜੀਵ) ਸਤਿਗੁਰੂ ਤੋਂ ਬਿਨਾਂ ਮੁਕਤੀ ਪ੍ਰਾਪਤ ਨਹੀਂ ਕਰ ਸਕਦਾ।੨੨।

**ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ!**
**ਗਾਵਹੁ ਸਚੀ ਬਾਣੀ ॥**
**ਬਾਣੀ ਤ ਗਾਵਹੁ ਗੁਰੂ ਕੇਰੀ, ਬਾਣੀਆ ਸਿਰਿ ਬਾਣੀ ॥**
**ਜਿਨ ਕਉ ਨਦਰਿ ਕਰਮੁ ਹੋਵੈ, ਹਿਰਦੈ ਤਿਨਾ ਸਮਾਣੀ ॥**
**ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ,**
**ਜਪਿਹੁ ਸਾਰਿਗ ਪਾਣੀ ॥**
**ਕਹੈ ਨਾਨਕੁ, ਸਦਾ ਗਾਵਹੁ, ਏਹ ਸਚੀ ਬਾਣੀ ॥੨੩॥**

ਉਚਾਰਨ ਸੇਧ

**ਬਿੰਦੀ ਸਹਿਤ :** ਬਾਣੀਆਂ, ਸਾਰਿੰਗ।

**ਪਦ ਅਰਥ :** ਸਿਰਿ-ਸ਼੍ਰੋਮਣੀ। ਨਦਰਿ-ਮਿਹਰ ਦੀ ਨਜ਼ਰ। ਕਰਮੁ- ਬਖ਼ਸ਼ਿਸ਼। ਰੰਗਿ-ਪਿਆਰ ਵਿਚ। ਜਪਿਹੁ-ਜਪਦੇ ਰਹੋ। ਸਾਰਿੰਗ-ਜਿਸ ਦੇ ਹੱਥ ਵਿਚ ਧਰਤੀ ਹੈ, ਵਾਹਿਗੁਰੂ।

**ਅਰਥ :** ਹੇ ਸਤਿਗੁਰੂ ਦੇ ਪਿਆਰੇ ਸਿੱਖੋ! (ਆ ਕੇ) ਸੱਚੀ ਬਾਣੀ ਦਾ ਕੀਰਤਨ ਕਰੋ। ਬਾਣੀ ਤਾਂ (ਜ਼ਰੂਰ) ਗਾਇਨ ਕਰੋ (ਪਰ ਕੇਵਲ) ਗੁਰੂ ਦੀ ਬਾਣੀ (ਹੋਵੇ ਜਿਹੜੀ ਸਭ) ਬਾਣੀਆਂ ਵਿਚੋਂ ਸ਼੍ਰੋਮਣੀ ਬਾਣੀ ਹੈ। ਜਿਨ੍ਹਾਂ (ਉਤੇ) ਪ੍ਰਭੂ ਦੀ ਨਜ਼ਰ ਅਤੇ ਬਖ਼ਸ਼ਿਸ਼ ਹੋਵੇ ਉਨ੍ਹਾਂ ਦੇ ਹਿਰਦੇ ਵਿਚ (ਇਹ ਬਾਣੀ) ਸਮਾਉਂਦੀ ਹੈ। (ਹੇ ਗੁਰਸਿਖੋ ! ਤੁਸੀਂ) ਅੰਮ੍ਰਿਤ (ਰੂਪ ਬਾਣੀ) ਨੂੰ ਪੀਵੋ, (ਬਾਣੀ ਦੀ ਬਰਕਤ ਨਾਲ) ਸਦਾ ਹਰੀ ਦੇ ਪਿਆਰ ਵਿੱਚ (ਮਸਤ ਹੋਏ) ਰਹੁ ਅਤੇ ਸਾਰੰਗਪਾਣੀ (ਅਕਾਲ ਪੁਰਖ) ਨੂੰ ਜਪਦੇ ਰਹੋ। ਨਾਨਕ

ਆਖਦਾ ਹੈ ਕਿ (ਹੇ ਗੁਰਸਿੱਖੋ ! ਤੁਸੀਂ ਸਦਾ ਹੀ (ਇਸ ਪਵਿੱਤਰ ਬਾਣੀ ਦਾ ਕੀਰਤਨ) ਗਾਇਨ ਕਰੋ, (ਕਿਉਂਕਿ) ਇਹੋ ਸੱਚੀ ਬਾਣੀ ਹੈ।੨੩।

**ਸਤਿਗੁਰੂ ਬਿਨਾ, ਹੋਰ ਕਚੀ ਹੈ ਬਾਣੀ ॥**
**ਬਾਣੀ ਤ ਕਚੀ ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ ॥**
**ਕਹਦੇ ਕਚੇ ਸੁਣਦੇ ਕਚੇ, ਕਚੀ ਆਖਿ ਵਖਾਣੀ ॥**
**ਹਰਿ ਹਰਿ ਨਿਤ ਕਰਹਿ ਰਸਨਾ,**
**ਕਹਿਆ ਕਛੂ ਨ ਜਾਣੀ ॥**
**ਚਿਤੁ ਜਿਨ ਕਾ ਹਿਰਿ ਲਇਆ ਮਾਇਆ,**
**ਬੋਲਨਿ ਪਏ ਰਵਾਣੀ ॥**
**ਕਹੈ ਨਾਨਕੁ, ਸਤਿਗੁਰੂ ਬਾਝਹੁ, ਹੋਰ ਕਚੀ ਬਾਣੀ॥੨੪॥**

ਉਚਾਰਨ ਸੇਧ

**ਫੁਟਕਲ :** ਇਸ ਪਉੜੀ ਵਿਚ 'ਚਿਤੁ ਜਿਨ ਕਾ ਹਿਰਿ ਲਇਆ' ਮਗਰੋਂ ਬਿਸਰਾਮ ਦੇਣਾ ਅਸ਼ੁੱਧ ਹੈ। ਸ਼ੁੱਧ ਬਿਸਰਾਮ 'ਮਾਇਆ' ਮਗਰੋਂ ਦੇਣਾ ਹੈ।

**ਪਦ ਅਰਥ :** ਕਹਦੇ-ਪੜ੍ਹਨ ਵਾਲੇ। ਕਚੀ-ਕਚਿਆਂ ਨੇ। ਆਖਿ-ਬੋਲ ਕੇ। ਵਖਾਣੀ-ਆਖੀ, (ਸੁਣਾਈ)। ਕਹਿਆ-ਆਖਿਆ ਹੋਇਆ। ਹਿਰਿ- ਚੁਰਾ ਕੇ, ਠੱਗ ਕੇ। ਰਵਾਣੀ-ਮੂੰਹ ਜ਼ਬਾਨੀ, ਛੇਤੀ ਛੇਤੀ।

**ਅਰਥ :** ਸਤਿਗੁਰੂ ਤੋਂ ਬਿਨਾਂ ਹੋਰ (ਜਿਤਨੀ ਬਾਣੀ ਹੈ ਸਭ) ਕੱਚੀ ਹੈ। ਸਤਿਗੁਰ ਤੋਂ ਬਿਨਾਂ ਤਾਂ ਬਾਣੀ (ਨਿਰੋਲ) ਕੱਚੀ ਹੈ, ਹੋਰ (ਸਾਰੀ) ਬਾਣੀ ਹੀ ਕੱਚੀ ਹੈ। (ਕੱਚੀ ਬਾਣੀ ਨੂੰ) ਪੜ੍ਹਨ ਵਾਲੇ ਕੱਚੇ ਅਤੇ ਸੁਣਨ ਵਾਲੇ ਵੀ ਕੱਚੇ ਹਨ (ਕਿਉਂਕਿ ਉਹ ਬਾਣੀ) ਕੱਚਿਆਂ (ਪਿੱਲਿਆਂ) ਨੇ ਆਖ ਕੇ ਉਚਾਰਨ ਕੀਤੀ ਹੁੰਦੀ ਹੈ। (ਕੱਚੇ ਮਨੁੱਖ) ਰਸਨਾ ਦੁਆਰਾ ਹਰੀ ਹਰੀ ਕਰਦੇ ਹਨ ਪਰ (ਉਹ ਬੇਸਮਝ ਆਪਣਾ) ਆਖਿਆ ਹੋਇਆ (ਆਪ ਹੀ) ਕੁਝ ਨਹੀਂ ਸਮਝਦੇ। ਜਿਨ੍ਹਾਂ (ਮਨੁੱਖਾਂ ਦਾ) ਚਿੱਤ ਮਾਇਆ ਨੇ ਚੁਰਾ ਲਿਆ ਹੈ, (ਉਹ ਜੋ ਕੁਝ ਵੀ) ਬੋਲਣ ਪਏ (ਉਹ ਸਭ) ਮੂੰਹ ਜ਼ਬਾਨੀ (ਭਾਵ ਵਿਅਰਥ ਰਟਨ ਹੁੰਦਾ ਹੈ)। ਨਾਨਕ ਆਖਦਾ ਹੈ ਕਿ ਸਤਿਗੁਰੂ ਤੋਂ ਬਿਨਾਂ ਹੋਰ (ਸਾਰੀ) ਕੱਚੀ (ਅਪ੍ਰਵਾਨ) ਬਾਣੀ ਹੈ।੨੪।

**ਗੁਰ ਕਾ ਸਬਦੁ ਰਤੰਨੁ ਹੈ, ਹੀਰੇ ਜਿਤੁ ਜੜਾਉ ॥**
**ਸਬਦੁ ਰਤਨੁ, ਜਿਤੁ ਮੰਨੁ ਲਾਗਾ, ਏਹੁ ਹੋਆ ਸਮਾਉ॥**
**ਸਬਦੁ ਸੇਤੀ ਮਨੁ ਮਿਲਿਆ, ਸਚੈ ਲਾਇਆ ਭਾਉ ॥**
**ਆਪੇ ਹੀਰਾ, ਰਤਨੁ ਆਪੇ, ਜਿਸਨੋ ਦੇਇ ਬੁਝਾਇ ॥**

## ਕਹੈ ਨਾਨਕੁ, ਸਬਦੁ ਰਤਨੁ ਹੈ, ਹੀਰਾ ਜਿਤੁ ਜੜਾਉ ॥੨੫॥

### ਉਚਾਰਨ ਸੇਧ

**ਫੁਟਕਲ :** 'ਰਤੰਨ' ਦਾ ਉਚਾਰਨ 'ਰਤਨ' ਕਰਨਾ ਅਸ਼ੁੱਧ ਹੈ। ਗੁਰਬਾਣੀ ਵਿਆਕਰਣ ਅਨੁਸਾਰ ਮਾਤਰਕ ਗਿਣਤੀ ਵਿਚ ਫਰਕ ਪੈ ਜਾਂਦਾ ਹੈ। ਚੌਥੀ ਪਉੜੀ ਵਿਚ 'ਆਪੇ ਹੀਰਾ, ਰਤਨ ਆਪੇ' ਮਗਰੋਂ ਬਿਸਰਾਮ ਦੇਣਾ ਠੀਕ ਹੈ। ਇਸ ਪਉੜੀ ਦੀ ਪਹਿਲੀ ਪੰਕਤੀ ਵਿਚ 'ਹੀਰੇ' ਪਦ ਹੈ ਪਰ ਮਧ ਅਤੇ ਅੰਤ ਵਿਚ 'ਹੀਰਾ' ਸਰੂਪ ਦਰਜ ਹੈ। ਜ਼ਬਾਨੀ ਉਚਾਰਨ ਵੇਲੇ ਯਾਦ ਰੱਖਣ ਦੀ ਲੋੜ ਹੈ ਕਿਉਂਕਿ ਬਹੁਤੇ ਪ੍ਰੇਮੀ ਉਚਾਰਨ ਸਮੇਂ ਥਿੜਕ ਜਾਂਦੇ ਹਨ।

**ਪਦ ਅਰਥ :** ਰਤੰਨੁ-ਅਮੋਲਕ ਵਸਤੂ। ਜਿਤੁ-ਜਿਸ ਨੂੰ। ਜੜਾਉ-ਜੜ੍ਹੇ ਹੋਏ ਹਨ। ਸਮਾਉ-ਜੋਤਿ ਦਾ ਜੋਤਿ ਨਾਲ ਅਭੇਦ ਹੋਣਾ, ਲੀਨਤਾ। ਸਚੈ-ਸਤਿ ਸਰੂਪ ਨੇ। ਭਾਉ-ਪ੍ਰੇਮ। ਬੁਝਾਇ-ਸਮਝਾ ਦੇਂਦਾ ਹੈ। ਜੜਾਉ-ਜੜ੍ਹਿਆ ਹੋਇਆ ਹੈ।

**ਅਰਥ :** ਗੁਰੂ ਦਾ ਸ਼ਬਦ ਰਤਨ (ਤੋਂ ਵੀ ਵੱਧ ਅਮੋਲਕ ਤੇ ਅਸਚਰਜ ਵਸਤੂ ਹੈ) ਜਿਸ ਨੂੰ (ਸਿਫਤ ਰੂਪੀ) ਹੀਰੇ ਪੰਨੇ ਜੜ੍ਹੇ ਹੋਏ ਹਨ। (ਇਹ ਸ਼ਬਦ ਰਤਨ ਜਿਸ (ਸਿੱਖ ਦੇ) ਮਨ ਨੂੰ (ਚੰਗਾ) ਲੱਗਾ ਹੈ (ਉਸ ਦੇ ਹਿਰਦੇ ਵਿੱਚ) ਸਮਾਅ ਗਿਆ ਹੈ। (ਜਿਸ ਦਾ) ਮਨ ਸ਼ਬਦ ਨਾਲ ਜੁੜ ਗਿਆ ਹੈ ਤੇ ਸੱਚੇ (ਪਰਮਾਤਮਾ) ਨੇ ਉਸ ਦੇ ਅੰਦਰ ਇਹ) ਪ੍ਰੇਮ ਲਾਇਆ ਹੈ। (ਉਹ ਵਾਹਿਗੁਰੂ) ਆਪੇ ਹੀ ਹੀਰਾ ਹੈ, ਆਪੇ ਹੀ ਰਤਨ ਹੈ, ਜਿਸ ਨੂੰ (ਉਹ ਆਪ) ਸਮਝਾ ਦੇਂਦਾ ਹੈ (ਉਸ ਨੂੰ ਸ਼ਬਦ ਰਤਨ ਦੀ ਸੋਝੀ ਆਉਂਦੀ ਹੈ) ਨਾਨਕ ਕਹਿੰਦਾ ਹੈ ਕਿ ਸ਼ਬਦ (ਮਾਨੋ ਅਮੋਲਕ) ਰਤਨ ਹੈ, ਜਿਸ ਨੂੰ (ਸਿਫਤ ਰੂਪੀ ਗੁਣਾਂ) ਦੇ ਹੀਰੇ (ਦਾ ਜੜਾਵਾ) ਜੜ੍ਹਿਆ ਹੋਇਆ ਹੈ।੨੫।

**ਸਿਵ ਸਕਤਿ ਆਪਿ ਉਪਾਇ ਕੈ,**
**ਕਰਤਾ ਆਪੇ ਹੁਕਮੁ ਵਰਤਾਏ ॥**
**ਹੁਕਮੁ ਵਰਤਾਏ ਆਪਿ ਵੇਖੈ, ਗੁਰਮੁਖਿ ਕਿਸੈ ਬੁਝਾਏ ॥**
**ਤੋੜੇ ਬੰਧਨ ਹੋਵੈ ਮੁਕਤੁ, ਸਬਦੁ ਮੰਨਿ ਵਸਾਏ ॥**
**ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ,**
**ਏਕਸ ਸਿਉ ਲਿਵ ਲਾਏ ॥**
**ਕਹੈ ਨਾਨਕੁ, ਆਪਿ ਕਰਤਾ, ਆਪੇ ਹੁਕਮੁ ਬੁਝਾਏ ॥੨੬॥**

### ਉਚਾਰਨ ਸੇਧ

**ਬਿੰਦੀ ਸਹਿਤ :** ਜਿਉਂ।

**ਪਦ ਅਰਥ :** ਸਿਵ-(ਆਤਮਿਕ) ਚੇਤਨਤਾ। ਸਕਤਿ-(ਮਾਇਆ ਰੂਪ) ਸ਼ਕਤੀ। ਉਪਾਇ-ਪੈਦਾ ਕਰਕੇ। ਵਰਤਾਏ-ਚਲਾਉਂਦਾ ਹੈ। ਗੁਰਮੁਖਿ-ਗੁਰੂ

ਦੁਆਰਾ। ਬੁਝਾਏ-ਸਮਝਾਉਂਦਾ ਹੈ। ਗੁਰਮੁਖਿ-ਗੁਰੂ ਅਨੁਸਾਰੀ।

**ਅਰਥ :** ਆਤਮਿਕ ਚੇਤਨਤਾ ਅਤੇ (ਪ੍ਰਾਕਿਰਤਕ) ਸ਼ਕਤੀ (ਮਾਇਆ) ਨੂੰ ਅਕਾਲ ਪੁਰਖ ਆਪ ਹੀ ਪੈਦਾ ਕਰਕੇ ਆਪ ਹੀ (ਉਨ੍ਹਾਂ ਉਤੇ ਆਪਣਾ) ਹੁਕਮ ਚਲਾ ਰਿਹਾ ਹੈ (ਪਰ ਇਹ ਤੱਤ ਗਿਆਨ) ਗੁਰੂ ਦੁਆਰਾ ਕਿਸੇ (ਵਿਰਲੇ) ਨੂੰ ਹੀ ਸਮਝਾਉਂਦਾ ਹੈ। (ਉਹ ਵਿਰਲਾ ਮਨੁੱਖ ਮਾਇਕ) ਬੰਧਨ ਤੋੜ ਕੇ ਮੁਕਤ ਹੋ ਜਾਂਦਾ ਹੈ ਅਤੇ (ਗੁਰੂ) ਸ਼ਬਦ ਨੂੰ (ਆਪਣੇ) ਮਨ ਵਿਚ ਵਸਾਉਂਦਾ ਹੈ। ਜਿਸ ਨੂੰ ਆਪ (ਪਰਮਾਤਮਾ) ਗੁਰੂ ਅਨੁਸਾਰੀ ਬਣਾ ਦੇਵੇ, ਉਹੋ ਹੀ (ਗੁਰਮੁਖ) ਹੋ ਸਕਦਾ ਹੈ (ਤੇ ਉਹ ਇਕ ਪਰਮਾਤਮਾ) ਨਾਲ ਲਿਵ ਲਾਈ (ਜੋੜੀ) ਰੱਖਦਾ ਹੈ। ਨਾਨਕ (ਆਖਦਾ ਹੈ ਕਿ ਸਾਰੀ ਰਚਨਾ ਕਰਨ ਵਾਲਾ) ਕਰਤਾ ਪੁਰਖ ਆਪ ਹੀ ਹੈ (ਅਤੇ) ਆਪ ਹੀ (ਆਪਣੇ) ਹੁਕਮ ਤੋਂ ਜਾਣੂੰ ਕਰਾਉਂਦਾ ਹੈ।੨੬।

**ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ,**
**ਤਤੈ ਸਾਰ ਨ ਜਾਣੀ ॥**
**ਤਤੈ ਸਾਰ ਨ ਜਾਣੀ ਗੁਰੂ ਬਾਝਹੁ, ਤਤੈ ਸਾਰ ਨ ਜਾਣੀ ॥**
**ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ, ਸੁਤਿਆ ਰੈਣਿ ਵਿਹਾਣੀ॥**
**ਗੁਰ ਕਿਰਪਾ ਤੇ ਸੇ ਜਨ ਜਾਗੇ, ਜਿਨਾ ਹਰਿ ਮਨਿ ਵਸਿਆ**
**ਬੋਲਹਿ ਅੰਮ੍ਰਿਤ ਬਾਣੀ ॥**
**ਕਹੈ ਨਾਨਕੁ, ਸੋ ਤਤੁ ਪਾਏ,**
**ਜਿਸ ਨੋ ਅਨਦਿਨੁ ਹਰਿ ਲਿਵ ਲਾਗੈ,**
**ਜਾਗਤ ਰੈਣਿ ਵਿਹਾਣੀ ॥੨੭॥**

ਉਚਾਰਨ ਸੇਧ

**ਬਿੰਦੀ ਸਹਿਤ :** ਤਿਹੀਂ, ਸੁਤਿਆਂ।

**ਫੁਟਕਲ :** 'ਸਿਮ੍ਰਿਤਿ' ਨੂੰ 'ਸਿਮ੍ਰਤ' ਉਚਾਰਨਾ ਅਸ਼ੁੱਧ ਹੈ।

**ਪਦ ਅਰਥ :** ਸਿਮ੍ਰਿਤਿ-ਰਿਖੀਆਂ ਦੇ ਲਿਖੇ ਹੋਏ ਧਰਮ ਗ੍ਰੰਥ ਜਿਨ੍ਹਾਂ ਦੀ ਗਿਣਤੀ 31 ਦਸੀ ਜਾਂਦੀ ਹੈ। ਸਾਸਤ੍ਰ-ਹਿੰਦੂ ਧਰਮ ਦੇ। ਪੁੰਨ-ਸ਼ੁਭ ਕਰਮ। ਪਾਪ-ਭੈੜੇ ਕਰਮ। ਬੀਚਾਰਦੇ-ਵੀਚਾਰ ਕਰਦੇ ਹਨ, ਭਾਵ ਇਨ੍ਹਾਂ ਗ੍ਰੰਥਾਂ ਵਿਚ ਨਿਰਾ ਪਾਪ ਤੇ ਪੁੰਨ ਕਰਮਾਂ ਦਾ ਨਿਰਨਾ ਹੀ ਕੀਤਾ ਹੋਇਆ ਹੈ। ਤਤੈ-ਤੱਤ (ਆਤਮਿਕ ਅਸਲੀਅਤ) ਦੀ। ਸਾਰ-ਖ਼ਬਰ, ਪਛਾਣ। ਤਿਹੀ-ਤਿੰਨ ਗੁਣਾਂ (ਰਜੋ, ਤਮੋ, ਸਤੋ) ਵਿਚ। ਸੰਸਾਰੁ-ਸਭ ਲੋਕ, ਜਹਾਨ। ਭ੍ਰਮਿ-ਸੰਸੇ, ਭੁਲੇਖੇ ਵਿਚ। ਰੈਣਿ-ਉਮਰ ਰੂਪੀ ਰਾਤ। ਵਿਹਾਣੀ-ਗੁਜ਼ਰ ਗਈ ਹੈ। ਅਨਦਿਨੁ-ਰਾਤ ਦਿਨ।

**ਅਰਥ :** ਸਿਮਰਤੀਆਂ ਅਤੇ ਸ਼ਾਸਤਰ, ਪੁੰਨ ਅਤੇ ਪਾਪ (ਕਰਮਾਂ ਦਾ) ਵਿਚਾਰ ਦਸਦੇ ਹਨ (ਉਨ੍ਹਾਂ ਨੂੰ) ਤੱਤ (ਵਸਤੂ) ਦੀ ਖ਼ਬਰ ਦਾ ਪਤਾ ਨਹੀਂ

ਜਾਣੀ। ਗੁਰੂ ਬਿਨਾਂ ਨਾਮ ਤੱਤ (ਵਸਤੂ) ਦੀ ਸਾਰ ਨਹੀਂ ਪਾਈ ਜਾ ਸਕਦੀ। ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਵਿਚ (ਸਾਰਾ) ਸੰਸਾਰ ਸੁੱਤਾ ਪਿਆ ਹੈ। (ਤਿੰਨ ਗੁਣੀ ਜੀਆਂ ਦੀ ਉਮਰ ਰੂਪੀ) ਰਾਤ ਸੁੱਤਿਆਂ ਹੀ ਵਿਹਾ (ਲੰਘ) ਗਈ। ਗੁਰੂ ਦੀ ਕਿਰਪਾ ਨਾਲ ਉਹ ਜਨ ਹੀ (ਤਿੰਨਾਂ ਗੁਣਾਂ ਦੀ ਨੀਂਦ ਵਿਚੋਂ) ਜਾਗੇ ਹਨ, ਜਿਨ੍ਹਾਂ ਦੇ ਮਨ ਵਿਚ ਵਾਹਿਗੁਰੂ ਵੱਸਿਆ ਹੋਇਆ ਹੈ ਅਤੇ (ਨਾਮ ਰੂਪੀ) ਅੰਮ੍ਰਿਤ ਬਾਣੀ ਦਾ ਪਾਠ ਕਰਦੇ ਹਨ। ਨਾਨਕ ਆਖਦਾ ਹੈ (ਕਿ ਕੇਵਲ) ਉਹ ਜਗਿਆਸੂ ਤੱਤ ਵਸਤੂ ਨੂੰ ਪ੍ਰਾਪਤ ਕਰਦਾ ਹੈ ਜਿਸ ਨੂੰ ਰਾਤ ਦਿਨ ਹਰੀ (ਪਰਮਾਤਮਾ) ਦੀ ਲਿਵ ਲੱਗੀ ਰਹੇ ਅਤੇ ਉਸ ਦੀ (ਉਮਰ ਰੂਪੀ) ਰਾਤ ਜਾਗਦਿਆਂ (ਭਾਵ ਮਾਇਆ ਤੋਂ ਸੁਚੇਤ ਰਹਿੰਦਿਆਂ) ਬਤੀਤ ਹੋਵੇ।੨੭।

**ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ,**
**ਸੋ ਕਿਉ ਮਨਹੁ ਵਿਸਾਰੀਐ ॥**
**ਮਨਹੁ ਕਿਉ ਵਿਸਾਰੀਐ ਏਵਡੁ ਦਾਤਾ,**
**ਜੇ ਅਗਨਿ ਮਹਿ ਆਹਾਰੁ ਪਹੁਚਾਵਏ ॥**
**ਓਸਨੋ ਕਿਹੁ ਪੋਹਿ ਨ ਸਕੀ,**
**ਜਿਸ ਨਉ ਆਪਣੀ ਲਿਵ ਲਾਵਏ ॥**
**ਆਪਣੀ ਲਿਵ ਆਪੇ ਲਾਏ, ਗੁਰਮੁਖਿ ਸਦਾ ਸਮਾਲੀਐ ॥**
**ਕਹੈ ਨਾਨਕੁ, ਏਵਡੁ ਦਾਤਾ,**
**ਸੋ ਕਿਉ ਮਨਹੁ ਵਿਸਾਰੀਐ ॥ ੨੮ ॥**

ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ, ਮਨਹੁਂ, ਕਿਉਂ, ਬੋਲਹਿਂ।
**ਫੁਟਕਲ :** 'ਕਿਹੁ' ਦਾ ਉਚਾਰਨ 'ਕਿਹੋ' ਕਰਨਾ ਅਸ਼ੁੱਧ ਹੈ।
**ਪਦ ਅਰਥ :** ਉਦਰ-ਪੇਟ। ਮਹਿ-ਵਿਚ। ਪ੍ਰਤਿਪਾਲ-ਪਾਲਣ ਪੋਸਣ। ਏਵਡੁ-ਐਨਾ ਵੱਡਾ। ਅਗਨਿ-ਜਠਰ ਅਗਨੀ (ਮਾਂ ਦੇ ਪੇਟ ਦੀ ਅੱਗ ਵਿੱਚ)। ਆਹਾਰੁ-ਭੋਜਨ, ਖ਼ੁਰਾਕ। ਕਿਹੁ-ਕੁਝ ਵੀ। ਨਉ-ਨੂੰ। ਗੁਰਮੁਖਿ-ਗੁਰੂ ਰਾਹੀਂ। ਸਮਾਲੀਐ-ਯਾਦ ਕਰਨਾ ਚਾਹੀਦਾ ਹੈ।
**ਅਰਥ :** (ਜਿਹੜਾ ਵਾਹਿਗੁਰੂ) ਮਾਤਾ ਦੇ ਪੇਟ ਵਿਚ ਪਾਲਣ ਪੋਸਣ ਕਰਦਾ ਹੈ ਉਸ (ਦਾਤੇ) ਨੂੰ ਮਨ ਤੋਂ ਕਿਉਂ ਭੁਲਾਈਏ? ਮਨ ਤੋਂ ਅਜਿਹੇ ਵਡੇ ਦਾਤੇ ਨੂੰ ਕਿਉਂ ਭੁਲਾਈਏ (ਜਿਹੜਾ ਕਿ) ਮਾਤਾ ਦੇ ਪੇਟ ਦੀ ਅੱਗ ਵਿਚ (ਸਾਨੂੰ) ਭੋਜਨ ਪਹੁੰਚਾਉਂਦਾ ਹੈ। ਉਸ (ਜੀਵ) ਨੂੰ ਕੁਝ (ਕੋਈ) ਚੀਜ਼ ਵੀ ਨਹੀਂ ਪੋਹ ਸਕਦੀ ਜਿਸ ਨੂੰ (ਉਹ ਦਾਤਾ) ਆਪਣੀ ਲਿਵ ਲਾ ਦੇਂਦਾ ਹੈ।

ਆਪਣੀ ਲਿਵ ਵੀ (ਉਹ) ਆਪ ਹੀ ਲਾਉਂਦਾ ਹੈ, (ਪਰ) ਗੁਰੂ ਦੁਆਰਾ (ਉਸ ਦਾਤੇ ਨੂੰ) ਸਦਾ ਸਿਮਰਨਾ ਚਾਹੀਦਾ ਹੈ। ਨਾਨਕ ਆਖਦਾ ਹੈ ਕਿ (ਜਿਹੜਾ)ਇਤਨਾ ਵੱਡਾ ਦਾਤਾ ਹੈ ਉਸਨੂੰ ਮਨ ਤੋਂ ਕਿਉਂ ਭੁਲਾਈਏ?।੨੮।

**ਜੈਸੀ ਅਗਨਿ ਉਦਰ ਮਹਿ,ਤੈਸੀ ਬਾਹਰਿ ਮਾਇਆ ॥**
**ਮਾਇਆ ਅਗਨਿ ਸਭ ਇਕੋ ਜੇਹੀ, ਕਰਤੈ ਖੇਲੁ ਰਚਾਇਆ॥**
**ਜਾ ਤਿਸੁ ਭਾਣਾ ਤਾ ਜੰਮਿਆ, ਪਰਵਾਰਿ ਭਲਾ ਭਾਇਆ ॥**
**ਲਿਵ ਛੁੜਕੀ ਲਗੀ ਤ੍ਰਿਸਨਾ, ਮਾਇਆ ਅਮਰੁ ਵਰਤਾਇਆ॥**
**ਏਹ ਮਾਇਆ ਜਿਤੁ ਹਰਿ ਵਿਸਰੈ,**
**ਮੋਹੁ ਉਪਜੈ, ਭਾਉ ਦੂਜਾ ਲਾਇਆ ॥**
**ਕਹੈ ਨਾਨਕੁ, ਗੁਰਪਰਸਾਦੀ ਜਿਨਾ ਲਿਵ ਲਾਗੀ,**
**ਤਿਨੀ ਵਿਚੇ ਮਾਇਆ ਪਾਇਆ ॥੨੯॥**

ਉਚਾਰਨ ਸੇਧ

**ਬਿੰਦੀ ਸਹਿਤ :** ਮਹਿਂ, ਜਾਂ, ਤਾਂ, ਜਿਨ੍ਹਾਂ, ਤਿਨ੍ਹੀਂ।

**ਪਦ ਅਰਥ :** ਤੈਸੀ-ਉਸੇ ਤਰ੍ਹਾਂ ਦੀ (ਅਗਨੀ)। ਬਾਹਰਿ-ਸੰਸਾਰ ਵਿੱਚ। ਕਰਤੈ-ਕਰਤਾ ਪੁਰਖ ਨੇ। ਰਚਾਇਆ-ਬਣਾਇਆ। ਤਿਸੁ-ਉਸ (ਅਕਾਲ ਪੁਰਖ) ਨੂੰ। ਭਾਣਾ-ਚੰਗਾ ਲਗਾ। ਜੰਮਿਆ-ਤਾਂ (ਜੀਵ ਨੇ) ਜਨਮ ਲਿਆ। ਪਰਵਾਰਿ-ਪਰਵਾਰ (ਟੱਬਰ) ਵਿਚ। ਲਿਵ-ਸੁਰਤਿ। ਛੁੜਕੀ-ਛੁਟ ਗਈ। ਤ੍ਰਿਸਨਾ-ਸੰਸਾਰਿਕ ਪਦਾਰਥਾਂ ਦੀ ਚਾਹਨਾ। ਅਮਰੁ-ਹੁਕਮ। ਵਿਚੇ- (ਮਾਇਆ ਦੀ ਹੋਂਦ) ਵਿਚ।

**ਅਰਥ :** (ਮਾਤਾ ਦੇ) ਪੇਟ ਅੰਦਰ ਜਿਸ ਤਰ੍ਹਾਂ ਦੀ (ਜਠਰ) ਅੱਗ ਹੈ, ਉਸੇ ਤਰ੍ਹਾਂ ਦੀ (ਮਾਇਆ ਰੂਪੀ) ਅੱਗ ਬਾਹਰ (ਭਾਵ ਸੰਸਾਰ) ਵਿੱਚ ਹੈ। ਮਾਇਆ ਅਤੇ ਅੱਗ ਸਭ ਇਕੋ ਜਿਹੀ (ਅੱਗ) ਹੈ, ਕਰਤਾ ਪੁਰਖ ਨੇ (ਇਕ ਤਰ੍ਹਾਂ ਦਾ) ਤਮਾਸ਼ਾ ਰਚਾਇਆ ਹੋਇਆ ਹੈ। ਜਦੋਂ ਉਸ (ਕਰਤਾ ਪੁਰਖ) ਨੂੰ ਚੰਗਾ ਲਗਿਆ ਤਾਂ (ਜੀਵ ਨੇ ਸੰਸਾਰ ਵਿੱਚ) ਜਨਮ ਲਿਆ ਤੇ ਪਰਵਾਰ ਅੰਦਰ (ਜੀਵ ਦਾ ਆਉਣਾ) ਚੰਗਾ ਲੱਗਾ (ਭਾਵ ਖੁਸ਼ੀ ਹੋਈ)। (ਜਦੋਂ ਜੀਵ ਦੀ) ਸੁਰਤੀ (ਕਰਤਾਰ ਪੁਰਖ ਦੇ ਚਰਨਾਂ ਨਾਲੋਂ) ਟੁੱਟੀ (ਤਾਂ ਇਸ ਨੂੰ ਦੁਨਿਆਵੀ ਪਦਾਰਥਾਂ ਦੀ ਤ੍ਰਿਸ਼ਨਾ ਚਿਮੜੀ ਅਤੇ ਮਾਇਆ ਨੇ (ਇਸ ਜੀਵ ਉਤੇ ਆਪਣਾ) ਹੁਕਮ ਵਰਤਾ ਦਿੱਤਾ (ਭਾਵ ਜੀਵ ਮਾਇਆ ਦੇ ਅਧੀਨ ਹੋ ਗਿਆ)। ਜਿਸ ਨਾਲ (ਲੱਗ ਕੇ) ਕਰਤਾ ਪੁਰਖ ਭੁਲ ਜਾਂਦਾ ਹੈ, (ਮਾਇਆ ਦਾ) ਮੋਹ ਪੈਦਾ ਹੋ ਜਾਂਦਾ ਹੈ, (ਜੀਵ) ਦੂਜੇ ਭਾਉ (ਝੂਠੇ ਪਿਆਰ ਵਿੱਚ) ਲਗ ਜਾਂਦਾ ਹੈ ਇਹ ਮਾਇਆ (ਦੀ ਪਛਾਣ) ਹੈ। ਨਾਨਕ

ਆਖਦਾ ਹੈ ਕਿ ਗੁਰੂ ਦੀ ਕਿਰਪਾ ਨਾਲ ਜਿਨ੍ਹਾਂ (ਜਗਿਆਸੂਆਂ) ਦੀ ਸੁਰਤੀ (ਹਰੀ ਚਰਨਾਂ ਭਾਵ ਸਿਮਰਨ ਵਿਚ) ਲੱਗੀ ਹੋਈ ਹੈ, ਉਨ੍ਹਾਂ ਨੇ ਮਾਇਆ ਵਿਚ ਹੀ (ਨਿਰਲੇਪ ਹੋ ਕੇ ਪਰਮਾਤਮਾ ਨੂੰ) ਪ੍ਰਾਪਤ ਕਰ ਲਿਆ ਹੈ।੨੯।

**ਹਰਿ ਆਪਿ ਅਮੁਲਕੁ ਹੈ, ਮੁਲਿ ਨ ਪਾਇਆ ਜਾਇ ॥**
**ਮੁਲਿ ਨ ਪਾਇਆ ਜਾਇ ਕਿਸੈ ਵਿਟਹੁ,**
**ਰਹੇ ਲੋਕ ਵਿਲਲਾਇ ॥**
**ਐਸਾ ਸਤਿਗੁਰੁ ਜੇ ਮਿਲੈ, ਤਿਸਨੋ ਸਿਰੁ ਸਉਪੀਐ,**
**ਵਿਚਹੁ ਆਪੁ ਜਾਇ ॥**
**ਜਿਸਦਾ ਜੀਉ, ਤਿਸੁ ਮਿਲਿ ਰਹੈ,**
**ਹਰਿ ਵਸੈ ਮਨਿ ਆਇ ॥**
**ਹਰਿ ਆਪਿ ਅਮੁਲਕੁ ਹੈ,**
**ਭਾਗ ਤਿਨਾ ਕੇ ਨਾਨਕਾ, ਜਿਨ ਹਰਿ ਪਲੈ ਪਾਇ॥੩੦॥**

ਉਚਾਰਨ ਸੇਧ

ਬਿੰਦੀ ਸਹਿਤ : ਵਿਟਹੁੰ, ਸਉਂਪੀਐ।

ਪਦ ਅਰਥ : ਅਮੁਲਕੁ–ਮੁੱਲ ਪਾਏ ਜਾਣ ਤੋਂ ਪਰੇ। ਵਿਟਹੁ–ਤੋਂ। ਵਿਲਲਾਇ–ਕੁਰਲਾ ਕੇ। ਸਉਪੀਐ–ਭੇਟਾ ਕਰ ਦੇਈਏ। ਆਪੁ–ਆਪਾ ਭਾਵ, ਹੰਕਾਰ।

**ਅਰਥ :** ਹਰੀ (ਵਾਹਿਗੁਰੂ) ਆਪ ਮੁੱਲ ਪਾਏ ਜਾਣ ਤੋਂ ਪਰੇ ਹੈ (ਉਸ ਦਾ ਮੁੱਲ ਕਿਸੇ) ਕੀਮਤ ਦੁਆਰਾ ਵੀ ਕਿਸੇ ਤੋਂ ਨਹੀਂ ਪਾਇਆ ਜਾ ਸਕਦਾ। (ਉਸ ਦਾ ਮੁੱਲ) ਕਿਸੇ ਪਾਸੋਂ ਵੀ ਨਹੀਂ ਪਾਇਆ ਜਾ ਸਕਦਾ, (ਅਨੇਕ) ਲੋਕੀ ਕੁਰਲਾ ਕੇ ਥੱਕ ਗਏ ਹਨ। (ਹਾਂ,) ਇਹੋ ਜਿਹਾ (ਭਾਵ ਗੁਰੂ ਨਾਨਕ ਸਾਹਿਬ ਵਰਗਾ) ਸਤਿਗੁਰੂ ਜੇ ਮਿਲ ਜਾਵੇ, ਤਾਂ ਉਸ ਨੂੰ (ਆਪਣਾ ਸਿਰ ਭੇਟਾ ਵਜੋਂ) ਸਉਂਪ ਦੇਈਏ (ਮਨ) ਵਿਚੋਂ ਹੰਗਤਾ ਨਿਕਲ ਜਾਵੇ। (ਫਿਰ) ਜਿਸ (ਅਕਾਲ ਪੁਰਖ) ਦਾ (ਬਣਾਇਆ ਹੋਇਆ ਇਹ) ਜੀਵ ਹੈ ਉਸ ਨੂੰ ਮਿਲ ਪਵੇਗਾ, ਤੇ ਹਰੀ (ਉਸ ਦੇ) ਮਨ ਵਿਚ ਆ ਕੇ ਵਸ ਜਾਵੇਗਾ। ਨਾਨਕ (ਗੁਰੂ ਦੇ ਸਰੂਪ ਸ੍ਰੀ ਗੁਰੂ ਅਮਰ ਦਾਸ ਜੀ ਫੁਰਮਾਉਂਦੇ ਹਨ ਕਿ) ਹਰੀ ਆਪ ਮੁੱਲ ਤੋਂ ਪਰੇ ਹੈ, ਉਨ੍ਹਾਂ (ਮਨੁੱਖਾਂ ਦੇ ਵੱਡੇ) ਭਾਗ ਹਨ ਜਿਨ੍ਹਾਂ ਨੇ (ਉਸ ਬੇਅੰਤ) ਹਰੀ ਨੂੰ ਪ੍ਰਾਪਤ ਕਰ ਲਿਆ ਹੈ।੩੦।

**ਹਰਿ ਰਾਸਿ ਮੇਰੀ, ਮਨੁ ਵਣਜਾਰਾ ॥**
**ਹਰਿ ਰਾਸਿ ਮੇਰੀ, ਮਨੁ ਵਣਜਾਰਾ,**
**ਸਤਿਗੁਰ ਤੇ ਰਾਸਿ ਜਾਣੀ ॥**
**ਹਰਿ ਹਰਿ ਨਿਤ ਜਪਿਹੁ ਜੀਅਹੁ, ਲਾਹਾ ਖਟਿਹੁ ਦਿਹਾੜੀ॥**

ਏਹੁ ਧਨੁ ਤਿਨਾ ਮਿਲਿਆ, ਜਿਨ ਹਰਿ ਆਪੇ ਭਾਣਾ ॥
ਕਹੈ ਨਾਨਕੁ, ਹਰਿ ਰਾਸਿ ਮੇਰੀ,
ਮਨੁ ਹੋਆ ਵਣਜਾਰਾ ॥੩੧॥

ਉਚਾਰਨ ਸੇਧ

ਬਿੰਦੀ ਸਹਿਤ : ਜੀਅਹੁਂ।

ਪਦ ਅਰਥ : ਰਾਸਿ-ਪੂੰਜੀ, ਮੂੜੀ। ਵਣਜਾਰਾ-ਵਪਾਰੀ। ਜਾਣੀ-ਪਤਾ ਲਗੀ। ਜਪਿਹੁ-ਜਪਣਾ ਕਰੋ। ਜੀਅਹੁ-ਹਿਰਦੇ ਤੋਂ। ਲਾਹਾ-ਲਾਭ। ਖਟਿਹੁ-ਖਟੋ। ਦਿਹਾੜੀ-ਹਰ ਰੋਜ਼। ਭਾਣਾ-ਚੰਗਾ ਲੱਗਾ।

ਅਰਥ : ਹਰੀ ਮੇਰੀ ਪੂੰਜੀ ਹੈ, (ਮੇਰਾ) ਮਨ (ਉਸ ਹਰੀ ਦਾ) ਵਪਾਰੀ ਹੈ। ਹਰੀ ਮੇਰੀ ਰਾਸਿ ਹੈ, ਮਨ ਵਪਾਰੀ ਹੈ, (ਮੈਨੂੰ) ਸਤਿਗੁਰੂ ਤੋਂ (ਇਸ ਸੱਚੀ) ਰਾਸਿ ਦੀ ਸਮਝ ਲੱਗੀ। (ਸਤਿਗੁਰੂ ਨੇ ਦੱਸਿਆ ਹੈ ਕਿ) ਹਰੀ ਹਰੀ (ਨਾਮ) ਦਾ ਹਰ ਰੋਜ਼ ਦਿਲੋਂ (ਭਾਵ ਜੁੜ ਕੇ) ਜਪਿਆ ਕਰੋ (ਫਿਰ ਹਰੇਕ) ਦਿਹਾੜੀ ਦਾ ਲਾਭ ਖਟਿਓ (ਭਾਵ ਮਨੁੱਖਾ ਜਨਮ ਸਫਲਾ ਕਰਿਓ)। ਇਹ (ਨਾਮ ਰੂਪੀ) ਧਨ ਉਨ੍ਹਾਂ ਨੂੰ ਮਿਲਿਆ ਹੈ ਜਿਨ੍ਹਾਂ ਨੂੰ ਹਰੀ ਆਪ ਹੀ ਚੰਗਾ (ਪਿਆਰਾ) ਲੱਗਾ ਹੈ। ਨਾਨਕ ਆਖਦਾ ਹੈ ਕਿ ਹਰੀ ਮੇਰੀ ਪੂੰਜੀ ਹੈ ਅਤੇ (ਮੇਰਾ) ਮਨ (ਉਸ ਪੂੰਜੀ ਦਾ) ਵਪਾਰੀ ਹੈ।੩੧।

ਏ ਰਸਨਾ ! ਤੂ ਅਨ ਰਸਿ ਰਾਚਿ ਰਹੀ,
ਤੇਰੀ ਪਿਆਸ ਨ ਜਾਇ ॥
ਪਿਆਸ ਨ ਜਾਇ ਹੋਰਤੁ ਕਿਤੈ,
ਜਿਚਰੁ ਹਰਿ ਰਸੁ ਪਲੈ ਨ ਪਾਇ ॥
ਹਰਿ ਰਸੁ ਪਾਇ ਪਲੈ, ਪੀਐ ਹਰਿ ਰਸੁ,
ਬਹੁੜਿ ਨ ਤ੍ਰਿਸਨਾ ਲਾਗੈ ਆਇ ॥
ਏਹੁ ਹਰਿ ਰਸੁ ਕਰਮੀ ਪਾਈਐ,
ਸਤਿਗੁਰੁ ਮਿਲੈ ਜਿਸੁ ਆਇ ॥
ਕਹੈ ਨਾਨਕੁ, ਹੋਰਿ ਅਨਰਸ ਸਭਿ ਵੀਸਰੇ,
ਜਾ ਹਰਿ ਵਸੈ ਮਨਿ ਆਇ ॥੩੨॥

ਉਚਾਰਨ ਸੇਧ

ਬਿੰਦੀ ਸਹਿਤ : ਵੇਖਾਂ।

ਫੁਟਕਲ : ਇਹ ਪਉੜੀ ਭਾਵੇਂ ਰਸਨਾ ਨੂੰ ਸੰਬੋਧਨ ਹੈ ਪਰ ਇਸ ਦੀ ਤੀਜੀ ਪੰਕਤੀ ਵਿਚ 'ਪਾਇ' ਨੂੰ 'ਪਾਂਇ' ਅਤੇ 'ਪੀਐ' ਨੂੰ 'ਪੀਐਂ' ਪੜ੍ਹਨਾ ਠੀਕ ਨਹੀਂ ਹੈ। ਇਸੇ ਤਰ੍ਹਾਂ ਅੰਤਲੀ ਪੰਕਤੀ ਵਿਚ 'ਵੀਸਰੇ' ਨੂੰ 'ਵੀਸਰੇਂ' ਬਿੰਦੀ

ਸਹਿਤ ਉਚਾਰਨਾ ਭੀ ਠੀਕ ਨਹੀਂ ਹੈ। ਪਹਿਲੀਆਂ ਦੋ ਪੰਕਤੀਆਂ ਸੰਬੋਧਨ ਰੂਪ ਵਿਚ ਹਨ ਅਤੇ ਉਸ ਤੋਂ ਮਗਰੋਂ ਤਿੰਨ ਪੰਕਤੀਆਂ ਅਣ ਸੰਬੋਧਨ ਰੂਪ ਵਿਚ ਹਨ। ਉਪਰੋਕਤ ਪਦ ਸੰਬੋਧਨ ਵਾਚੀ ਹੁੰਦੇ ਤਾਂ ਗੁਰਬਾਣੀ ਵਿਆਕਰਣ ਅਨੁਸਾਰ ਇਨ੍ਹਾਂ ਦੇ ਸਰੂਪ ਇਉਂ ਹੋਣੇ ਸਨ:- ਪਾਇਹਿ, ਪੀਅਹਿ, ਵੀਸਰਹਿ।
ਇਸ ਲਈ ਇਸ ਛਾਪ ਵਿਚ ਲੋੜੀਂਦੀ ਸੋਧ ਕਰ ਦਿਤੀ ਹੈ।

**ਪਦ ਅਰਥ :** ਰਸਨਾ-ਜੀਭ, ਜ਼ਬਾਨ। ਅਨਰਸਿ-ਹੋਰ (ਮਾਇਕੀ ਪਦਾਰਥਾਂ ਦੇ) ਸੁਆਦ ਵਿਚ। ਰਾਚਿ-ਲੱਗ ਰਹੀ, ਪਰਵਿਰਤ ਹੋ ਰਹੀ ਹੈਂ। ਹੋਰਤੁ-ਹੋਰ (ਪਦਾਰਥ) ਤੋਂ। ਕਿਤੈ-ਕਿਸੇ ਚੀਜ਼ ਨਾਲ। ਬਹੁੜਿ-ਫਿਰ, ਮੁੜ ਕੇ। ਕਰਮੀ-ਕਰਮਾਂ ਨਾਲ, ਭਾਗਾਂ ਨਾਲ। ਅਨਰਸ-ਦੂਜੇ ਮਾਇਕੀ ਰਸ। ਵੀਸਰੈ-ਵਿਸਰ ਗਏ।

**ਅਰਥ :** ਹੇ ਰਸਨਾ ! ਤੂੰ ਹੋਰ (ਮਾਇਕੀ ਪਦਾਰਥਾਂ ਦੇ) ਰੱਸਾਂ ਵਿਚ ਰਚੀ ਹੋਈ ਹੈਂ (ਇਸ ਲਈ) ਤੇਰੀ (ਬਿਖੇ ਰੱਸਾਂ ਵਾਲੀ) ਤਰੇਹ ਦੂਰ ਨਹੀਂ ਹੁੰਦੀ। ਹੋਰ ਕਿਸੇ ਤਰੀਕੇ ਨਾਲ ਵੀ (ਤੇਰੀ) ਪਿਆਸ ਨਹੀਂ ਜਾ ਸਕਦੀ ਜਦੋਂ ਤੀਕ (ਤੂੰ) ਹਰੀ ਦਾ (ਨਾਮ) ਰਸ ਪ੍ਰਾਪਤ ਨਹੀਂ ਕਰ ਲੈਂਦੀ। (ਰਸਨਾ ਜੇ ਤੂੰ) ਹਰੀ ਨਾਮ-ਰਸ ਪ੍ਰਾਪਤ ਕਰ ਲਵੇ, ਹਰੀ ਨਾਮ-ਰਸ (ਗਟਾਕ ਗਟਾਕ ਕਰਕੇ) ਪੀ ਲਵੇ, ਮੁੜ ਕੇ (ਇਸ ਨੂੰ ਕਦੇ ਵੀ ਪਦਾਰਥਕ ਭੋਗਾਂ ਦੀ) ਤ੍ਰਿਸ਼ਨਾ ਨਹੀਂ ਲਗੇਗੀ। ਭਾਗਾਂ ਨਾਲ ਇਹ ਹਰੀ ਰਸ (ਉਸੇ ਜਗਿਆਸੂ ਨੂੰ) ਪ੍ਰਾਪਤ ਹੁੰਦਾ ਹੈ ਜਿਸ ਨੂੰ ਸਤਿਗੁਰੂ ਆ ਕੇ ਮਿਲ ਪਵੇ। ਨਾਨਕ ਆਖਦਾ ਹੈ (ਓਦੋਂ) ਹੋਰ ਸਾਰੇ (ਨਾਮ ਵਿਹੂਣੇ) ਰਸ ਵਿਸਰ ਗਏ। (ਜਦੋਂ ਹਰੀ ਆਪ) ਆ ਕੇ ਮਨ ਵਿਚ ਵਸ ਗਿਆ।੩੨।

**ਏ ਸਰੀਰਾ ਮੇਰਿਆ ! ਹਰਿ ਤੁਮ ਮਹਿ ਜੋਤਿ ਰਖੀ,**
**ਤਾ ਤੂ ਜਗ ਮਹਿ ਆਇਆ ॥**
**ਹਰਿ ਜੋਤਿ ਰਖੀ ਤੁਧੁ ਵਿਚਿ, ਤਾ ਤੂ ਜਗ ਮਹਿ ਆਇਆ॥**
**ਹਰਿ ਆਪੇ ਮਾਤਾ, ਆਪੇ ਪਿਤਾ,**
**ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥**
**ਗੁਰਪਰਸਾਦੀ ਬੁਝਿਆ, ਤਾ ਚਲਤੁ ਹੋਆ,**
**ਚਲਤੁ ਨਦਰੀ ਆਇਆ ॥**
**ਕਹੈ ਨਾਨਕੁ, ਸ੍ਰਿਸਟਿ ਕਾ ਮੂਲੁ ਰਚਿਆ,**
**ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ॥੩੩॥**

**ਪਦ ਅਰਥ :** ਚਲਤੁ-ਕੌਤਕ, ਤਮਾਸ਼ਾ।

**ਅਰਥ :** ਹੇ ਮੇਰੇ ਸਰੀਰਾ! ਹਰੀ ਨੇ ਤੇਰੇ ਵਿਚ (ਆਪਣੀ) ਜੋਤਿ (ਚੇਤਨ-ਸਤਾ) ਰੱਖੀ, ਤਾਂ ਤੂੰ (ਇਸ) ਸੰਸਾਰ ਵਿਚ ਆਇਆ ਹੈਂ। (ਫਿਰ ਸਮਝ ਲੈ) ਕਿ ਹਰੀ ਨੇ ਜੋਤਿ-ਕਲਾ ਤੇਰੇ ਵਿਚ ਰੱਖੀ ਤਾਂ ਤੂੰ (ਇਸ) ਜਗਤ

ਵਿਚ ਆਇਆ ਹੈਂ। ਹਰੀ ਆਪ ਹੀ ਮਾਤਾ ਹੈ, ਆਪ ਹੀ ਪਿਤਾ ਹੈ, ਜਿਸ ਨੇ ਜੀਵ ਪੈਦਾ ਕਰਕੇ (ਇਹ ਸੰਸਾਰ ਰੂਪ ਤਮਾਸ਼ਾ ਤੈਨੂੰ) ਦਿਖਾਇਆ ਹੈ। ਗੁਰੂ ਦੀ ਕਿਰਪਾ ਨਾਲ (ਜਦ ਮਨੁੱਖ ਨੇ ਜੀਵਾਤਮਾ ਤੇ ਪਰਮਾਤਮਾ ਦੀ ਅਭੇਦਤਾ ਵਾਲਾ ਤੱਤ) ਸਮਝ ਲਿਆ ਤਾਂ ਉਸ ਨੂੰ (ਸਾਰਾ ਸੰਸਾਰ ਅਕਾਲ ਪੁਰਖ ਜੀ ਦਾ ਇਕ) ਕੌਤਕ ਵਰਤਿਆ (ਦਿਸਿਆ ਮਾਨੋ) ਤਮਾਸ਼ਾ ਹੀ ਨਜ਼ਰੀ ਆਇਆ। ਨਾਨਕ ਆਖਦਾ ਹੈ ਕਿ (ਹੇ ਮੇਰੇ ਸਰੀਰ! ਹਰੀ ਨੇ ਆਪ ਹੀ ਸਭ ਵਿਚ ਆਪਣੀ) ਚੇਤਨ-ਸਤਾ ਰਖ ਕੇ ਸ੍ਰਿਸ਼ਟੀ ਦਾ ਮੁੱਢ ਬੱਧਾ ਤਾਂ ਤੂੰ ਸੰਸਾਰ ਵਿੱਚ ਆਇਆ।੩੩।

**ਮਨਿ ਚਾਉ ਭਇਆ, ਪ੍ਰਭ ਆਗਮੁ ਸੁਣਿਆ ॥**
**ਹਰਿ ਮੰਗਲੁ ਗਾਉ ਸਖੀ, ਗ੍ਰਿਹੁ ਮੰਦਰੁ ਬਣਿਆ ॥**
**ਹਰਿ ਗਾਉ ਮੰਗਲੁ ਨਿਤ ਸਖੀਏ, ਸੋਗੁ ਦੂਖੁ ਨ ਵਿਆਪਏ॥**
**ਗੁਰ ਚਰਨ ਲਾਗੇ, ਦਿਨ ਸਭਾਗੇ, ਆਪਣਾ ਪਿਰੁ ਜਾਪਏ॥**
**ਅਨਹਤ ਬਾਣੀ, ਗੁਰ ਸਬਦਿ ਜਾਣੀ,**
**ਹਰਿ ਨਾਮੁ ਹਰਿ ਰਸੁ ਭੋਗੋ ॥**
**ਕਹੈ ਨਾਨਕੁ, ਪ੍ਰਭੁ ਆਪਿ ਮਿਲਿਆ,**
**ਕਰਣ ਕਾਰਣ ਜੋਗੋ ॥੩੪॥**

### ਉਚਾਰਨ ਸੇਧ

**ਫੁਟਕਲ :** 'ਗ੍ਰਿਹੁ' ਨੂੰ 'ਗ੍ਰਿਹੋ' ਪੜ੍ਹਨਾ ਅਸ਼ੁੱਧ ਹੈ। ਔਂਕੜ ਇਕ ਬਚਨ ਪੁਲਿੰਗ ਨਾਵ ਦਾ ਸੂਚਕ ਹੈ।

**ਪਦ ਅਰਥ :** ਚਾਉ-ਉਮਾਹ, ਖੁਸ਼ੀ। ਆਗਮੁ-ਆਉਣਾ, ਆਮਦ। ਮੰਗਲੁ-ਖੁਸ਼ੀ ਦੇ ਗੀਤ। ਸੋਗੁ-ਚਿੰਤਾ। ਜਾਪਏ-ਪਤਾ ਲਗ ਜਾਂਦਾ ਹੈ। ਅਨਹਤ-ਇਕ ਰਸ ਰਹਿਣ ਵਾਲੀ ਬਾਣੀ। ਸਬਦਿ-ਗੁਰੂ ਦੇ ਸ਼ਬਦ ਦੁਆਰਾ। ਭੋਗੋ-ਭੋਗਿਆ, ਮਾਣਿਆ ਹੈ। ਜੋਗੋ-ਯੋਗ, ਸਮਰਥ।

**ਅਰਥ :** (ਜਦੋਂ ਮੈਂ ਆਪਣੇ) ਪ੍ਰਭੂ ਦਾ ਆਉਣਾ ਸੁਣਿਆ (ਤਾਂ ਮੇਰੇ ਹਿਰਦੇ ਵਿਚ ਬੜਾ) ਉਤਸ਼ਾਹ ਅਤੇ ਉਮਾਹ ਉਠਿਆ (ਭਾਵ ਖੁਸ਼ੀ ਹੋਈ)। (ਮੈਂ ਗੁਰਮੁਖ ਸਖੀਆਂ ਸਹੇਲੀਆਂ ਨੂੰ ਆਖਿਆ) ਹੇ ਸਖੀਓ ! (ਤੁਸੀਂ ਸਾਰੀਆਂ) ਮੰਗਲਮਈ ਗੀਤ ਗਾਉ (ਕਿਉਂਕਿ ਮੇਰਾ ਹਿਰਦਾ ਰੂਪ) ਘਰ ਅਤੇ ਪ੍ਰਭੂ ਜੋਗਾ ਮੰਦਰ ਬਣ ਗਿਆ ਹੈ। ਹੇ ਸਖੀਓ ! ਹਰੀ ਦਾ ਮੰਗਲ (ਜਸ ਰੂਪੀ ਗੀਤ) ਹਰ ਰੋਜ਼ ਗਾਉ (ਜਿਸ ਦੀ ਬਰਕਤ ਨਾਲ) ਚਿੰਤਾ ਅਤੇ ਦੁੱਖ (ਕਦੇ ਵੀ ਨਹੀਂ ਲਗ ਸਕਦਾ। ਉਹ ਦਿਨ ਭਾਗਾਂ ਵਾਲੇ ਹਨ (ਜਦੋਂ ਅਸੀਂ) ਗੁਰੂ ਦੇ ਚਰਨੀ ਲੱਗੇ ਅਤੇ ਆਪਣੇ ਪਤੀ (ਪਰਮੇਸ਼ਰ ਦਾ) ਪਤਾ ਲੱਗਾ। ਇਕ ਰਸ ਰਹਿਣ ਵਾਲੀ ਬਾਣੀ, ਗੁਰੂ ਸ਼ਬਦ (ਉਪਦੇਸ਼) ਦੁਆਰਾ

ਪਛਾਣੀ ਹੈ, ਹਰੀ ਨਾਮ ਅਤੇ ਹਰੀ ਰਸ ਨੂੰ ਭੋਗ (ਭੁੰਚ) ਰਹੇ ਹਾਂ। ਨਾਨਕ ਆਖਦਾ ਹੈ ਕਿ(ਸਾਨੂੰ)ਕਰਨ-ਕਾਰਨ ਸਮਰਥ ਪ੍ਰਭੂ ਆਪ ਮਿਲਿਆ ਹੈ।੩੪।

**ਏ ਸਰੀਰਾ ਮੇਰਿਆ ! ਇਸ ਜਗ ਮਹਿ ਆਇ ਕੈ,**
**ਕਿਆ ਤੁਧੁ ਕਰਮ ਕਮਾਇਆ ॥**
**ਕਿ ਕਰਮ ਕਮਾਇਆ ਤੁਧੁ ਸਰੀਰਾ,**
**ਜਾ ਤੂ ਜਗ ਮਹਿ ਆਇਆ ॥**
**ਜਿਨਿ ਹਰਿ ਤੇਰਾ ਰਚਨੁ ਰਚਿਆ,**
**ਸੋ ਹਰਿ ਮਨਿ ਨ ਵਸਾਇਆ ॥**
**ਗੁਰ ਪਰਸਾਦੀ ਹਰਿ ਮੰਨਿ ਵਸਿਆ,**
**ਪੂਰਬਿ ਲਿਖਿਆ ਪਾਇਆ ॥**
**ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ,**
**ਜਿਨਿ ਸਤਿਗੁਰ ਸਿਉ ਚਿਤੁ ਲਾਇਆ ॥੩੫॥**

**ਪਦ ਅਰਥ :** ਰਚਨੁ-ਸਰੂਪ। ਪੂਰਬਿ-ਧੁਰ ਦਰਗਾਹੋਂ।

**ਅਰਥ :** ਹੇ ਮੇਰੇ ਸਰੀਰਾ ! ਇਸ ਜਗਤ ਵਿਚ ਆ ਕੇ ਤੁੱਧ ਕਿਹੜਾ (ਚੰਗਾ) ਕੰਮ ਕੀਤਾ ਹੈ? (ਮੈਨੂੰ ਦਸ) ਜਦੋਂ ਦਾ ਤੂੰ (ਇਸ) ਜਗਤ ਵਿਚ ਆਇਆ ਹੈਂ ਤੈਂ ਕਿਹੜਾ (ਚੰਗਾ) ਕੰਮ ਕੀਤਾ ਹੈ?। ਜਿਸ ਹਰੀ ਨੇ ਤੇਰਾ ਸਰੂਪ ਬਣਾਇਆ ਹੈ ਉਸ (ਹਰੀ) ਨੂੰ (ਤੂੰ ਆਪਣੇ) ਮਨ ਵਿਚ ਵਸਾਇਆ ਹੀ ਨਹੀਂ। (ਇਹ ਗੱਲ ਵੀ ਸੁਣ ਲੈ ਕਿ) ਗੁਰੂ ਕਿਰਪਾ ਨਾਲ (ਜਿਸ ਦੇ) ਮਨ ਵਿਚ ਹਰੀ ਵਸਿਆ ਹੈ (ਉਸੇ ਨੇ ਧੁਰ ਦਰਗਾਹੋਂ) ਪੂਰਬ ਲਿਖੇ ਅਨੁਸਾਰ (ਹਰੀ ਨੂੰ) ਪ੍ਰਾਪਤ ਕੀਤਾ ਹੈ। ਨਾਨਕ ਆਖਦਾ ਹੈ ਕਿ (ਉਸ ਪ੍ਰਾਣੀ ਦਾ) ਇਹ ਸਰੀਰ ਪਰਵਾਣ (ਸਫਲ) ਹੋਇਆ ਹੈ ਜਿਸ ਨੇ ਸਤਿਗੁਰੂ ਨਾਲ ਆਪਣਾ ਚਿੱਤ ਜੋੜਿਆ ਹੈ।੩੫।

**ਏ ਨੇਤ੍ਰਹੁ ਮੇਰਿਹੋ ! ਹਰਿ ਤੁਮ ਮਹਿ ਜੋਤਿ ਧਰੀ,**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ,**
**ਨਦਰੀ ਹਰਿ ਨਿਹਾਲਿਆ ॥**
**ਏਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪੁ ਹੈ,**
**ਹਰਿ ਰੂਪੁ ਨਦਰੀ ਆਇਆ ॥**
**ਗੁਰ ਪਰਸਾਦੀ ਬੁਝਿਆ, ਜਾ ਵੇਖਾ ਹਰਿ ਇਕੁ ਹੈ,**

ਹਰਿ ਬਿਨੁ ਅਵਰੁ ਨ ਕੋਈ ॥
ਕਹੈ ਨਾਨਕੁ, ਏਹਿ ਨੇਤ੍ਰ ਅੰਧ ਸੇ,
ਸਤਿਗੁਰਿ ਮਿਲਿਐ, ਦਿਬ ਦ੍ਰਿਸਟਿ ਹੋਈ ॥੩੬॥

ਉਚਾਰਨ ਸੇਧ

ਬਿੰਦੀ ਸਹਿਤ : ਜਾਂ। ਬਿੰਦੀ ਰਹਿਤ : ਵੇਖਾ।

ਪਦ ਅਰਥ : ਜੋਤਿ-ਬਾਹਰ ਅਤੇ ਅੰਦਰ ਦੀਆਂ ਵਸਤੂਆਂ ਨੂੰ ਵੇਖਣ ਵਾਲੀ ਪ੍ਰਕਾਸ਼ਕ ਸ਼ਕਤੀ, ਚੇਤਨ-ਸੱਤਾ। ਨਦਰੀ-ਨਜ਼ਰ ਨਾਲ। ਵਿਸੁ-ਵਿਸ਼ਵ, ਸਾਰਾ। ਬੁਝਿਆ-ਸਮਝਿਆ। ਜਾ-ਜਦੋਂ। ਵੇਖਾ-ਵੇਖਿਆ। ਅੰਧ ਸੇ-ਅੰਨ੍ਹੇ ਸਨ। ਮਿਲਿਐ-ਮਿਲਣ ਨਾਲ। ਦਿਬ ਦ੍ਰਿਸਟਿ-ਗਿਆਨ ਵਾਲੀ ਪ੍ਰਕਾਸ਼ਮਈ ਦ੍ਰਿਸ਼ਟੀ।

ਅਰਥ : ਹੇ ਮੇਰੇ ਨੈਣੋ ! ਹਰੀ ਨੇ ਤੁਹਾਡੇ ਵਿਚ (ਆਪਣੀ) ਜੋਤਿ-ਕਲਾ ਰਖੀ ਹੈ, (ਤੁਸੀਂ) ਹਰੀ ਤੋਂ ਬਿਨਾਂ (ਕਿਸੇ) ਹੋਰ ਨੂੰ ਨਾ ਵੇਖੋ। ਹਰੀ ਤੋਂ ਬਿਨਾਂ ਕੋਈ ਹੋਰ ਨਾ ਵੇਖੋ, (ਤੁਹਾਨੂੰ ਨੈਣਾ ਦੀ ਜੋਤੀ) ਨਜ਼ਰ ਨਾਲ (ਕੇਵਲ) ਹਰੀ ਹੀ ਵੇਖਣਾ ਚਾਹੀਦਾ ਹੈ। ਇਹ ਸਾਰਾ ਸੰਸਾਰ (ਜੋ) ਤੁਸੀਂ ਵੇਖਦੇ ਹੋ, ਇਹ ਹਰੀ ਦਾ (ਆਪਣਾ ਹੀ) ਰੂਪ ਹੈ, (ਤੁਹਾਨੂੰ) ਹਰੀ ਰੂਪ ਹੀ ਨਜ਼ਰ ਆਉਣਾ ਚਾਹੀਦਾ ਹੈ। ਗੁਰੂ ਦੀ ਕਿਰਪਾ ਨਾਲ (ਮੈਂ ਗੁਹਝ ਭੇਦ) ਸਮਝ ਲਿਆ, ਜਦੋਂ ਵੇਖਿਆ (ਤਾਂ ਮੈਨੂੰ ਹਰ ਪਾਸੇ) ਇਕੋ ਹਰੀ ਹੀ (ਦਿਸਿਆ) ਹਰੀ ਤੋਂ ਬਿਨਾਂ ਹੋਰ (ਦੂਜਾ) ਕੋਈ ਹੈ ਹੀ ਨਹੀਂ। ਨਾਨਕ ਆਖਦਾ ਹੈ ਕਿ ਇਹ ਨੇਤਰ (ਜੋ ਅਗਿਆਨਤਾ ਕਾਰਨ) ਅੰਨ੍ਹੇ ਹੋਏ ਪਏ ਸਨ, ਸਤਿਗੁਰੂ ਦੇ ਮਿਲਣ ਨਾਲ ਗਿਆਨ ਦ੍ਰਿਸ਼ਟੀ ਪ੍ਰਾਪਤ ਹੋ ਗਈ ਹੈ।੩੬।

ਏ ਸ੍ਰਵਣਹੁ ਮੇਰਿਹੋ ! ਸਾਚੈ ਸੁਨਣੈ ਨੋ ਪਠਾਏ ॥
ਸਾਚੈ ਸੁਨਣੈ ਨੋ ਪਠਾਏ, ਸਰੀਰਿ ਲਾਏ ਸੁਣਹੁ ਸਤਿ ਬਾਣੀ॥
ਜਿਤੁ ਸੁਣੀ ਮਨੁ ਤਨੁ ਹਰਿਆ ਹੋਆ, ਰਸਨਾ ਰਸਿ ਸਮਾਣੀ॥
ਸਚੁ ਅਲਖ ਵਿਡਾਣੀ, ਤਾ ਕੀ ਗਤਿ ਕਹੀ ਨ ਜਾਏ ॥
ਕਹੈ ਨਾਨਕੁ, ਅੰਮ੍ਰਿਤ ਨਾਮੁ ਸੁਣਹੁ, ਪਵਿਤ੍ਰ ਹੋਵਹੁ,
ਸਾਚੈ ਸੁਨਣੈ ਨੋ ਪਠਾਏ ॥੩੭॥

ਪਦ ਅਰਥ : ਸ੍ਰਵਣਹੁ-ਕੰਨੋ। ਪਠਾਏ-ਭੇਜੇ, ਘੱਲੇ ਗਏ ਹੋ। ਸਤਿ-ਸੱਚੀ। ਰਸਿ-ਰਸ ਵਿਚ। ਸਚੁ-ਸਤਿ ਰੂਪ ਪਰਮਾਤਮਾ। ਅਲਖ-ਸਮਝਣ ਤੋਂ ਰਹਿਤ। ਵਿਡਾਣੀ-ਅਸਚਰਜ। ਗਤਿ-ਅਵਸਥਾ, ਅੰਦਾਜ਼ਾ।

ਅਰਥ : ਹੇ ਮੇਰੇ ਕੰਨੋ ! ਸੱਚੇ (ਸਿਰਜਣਹਾਰ) ਨੇ (ਨਾਮ) ਸੁਣਨ ਲਈ (ਤੁਹਾਨੂੰ ਸੰਸਾਰ ਵਿਚ) ਭੇਜਿਆ ਹੈ। ਸੱਚੇ ਸਿਰਜਣਹਾਰ ਵਲੋਂ (ਸਚੀ ਸਿਫਤਿ ਸਾਲਾਹ) ਸੁਣਨ ਲਈ (ਤੁਸੀਂ ਇਸ) ਸਰੀਰ (ਨਾਲ) ਲਾਏ ਗਏ

ਹੋ, ਇਸ ਲਈ ਤੁਸੀਂ ਸੱਚੀ ਬਾਣੀ ਨੂੰ ਸੁਣੋ। ਜਿਸ ਬਾਣੀ ਦੇ ਸੁਣਨ ਨਾਲ ਮਨ ਤੇ ਸਰੀਰ ਹਰਾ-ਭਰਾ ਹੋਇਆ ਰਹਿੰਦਾ ਹੈ ਅਤੇ ਜੀਭ ਰਸ ਵਿਚ ਗੁੱਧੀ ਜਾਂਦੀ ਹੈ। (ਉਹ) ਸਤਿ ਸਰੂਪ (ਪਰਮਾਤਮਾ) ਲਖਣ ਤੋਂ ਰਹਿਤ ਅਤੇ ਅਸਚਰਜ (ਕੌਤਕੀ) ਹੈ ਉਸ ਦੀ (ਲੀਲਾ-) ਗਤੀ ਆਖੀ ਨਹੀਂ ਜਾ ਸਕਦੀ। ਨਾਨਕ ਆਖਦਾ ਹੈ ਕਿ (ਹੇ ਕੰਨੋ ! ਤੁਸੀਂ) ਅੰਮ੍ਰਿਤ ਨਾਮ ਸੁਣੋ (ਜਿਸ ਸਦਕਾ ਤੁਸੀਂ) ਪਵਿੱਤਰ ਹੋਵੋ (ਕਿਉਂਕਿ ਸੱਚੇ ਪਰਮਾਤਮਾ) ਨੇ (ਤੁਹਾਨੂੰ ਇਸ ਸੰਸਾਰ ਵਿੱਚ ਨਾਮ) ਸੁਣਨ ਲਈ ਭੇਜਿਆ ਹੈ।੩੭।

**ਹਰਿ, ਜੀਉ ਗੁਫਾ ਅੰਦਰਿ ਰਖਿ ਕੈ,**
**ਵਾਜਾ ਪਵਣੁ ਵਜਾਇਆ ॥**
**ਵਜਾਇਆ ਵਾਜਾ ਪਉਣ, ਨਉ ਦੁਆਰੇ ਪਰਗਟੁ ਕੀਏ,**
**ਦਸਵਾ ਗੁਪਤੁ ਰਖਾਇਆ ॥**
**ਗੁਰਦੁਆਰੈ ਲਾਇ ਭਾਵਨੀ,**
**ਇਕਨਾ ਦਸਵਾ ਦੁਆਰੁ ਦਿਖਾਇਆ॥**
**ਤਹ ਅਨੇਕ ਰੂਪ ਨਾਉ ਨਵ ਨਿਧਿ,**
**ਤਿਸ ਦਾ ਅੰਤੁ ਨ ਜਾਈ ਪਾਇਆ ॥**
**ਕਹੈ ਨਾਨਕੁ, ਹਰਿ ਪਿਆਰੈ, ਜੀਉ ਗੁਫਾ ਅੰਦਰਿ ਰਖਿ ਕੈ,**
**ਵਾਜਾ ਪਵਣੁ ਵਜਾਇਆ ॥ ੩੮ ॥**

ਉਚਾਰਨ ਸੇਧ

ਬਿੰਦੀ ਸਹਿਤ : ਦਸਵਾਂ, ਨਾਉਂ।
ਫੁਟਕਲ : 'ਹਰਿ' ਤੋਂ ਬਾਅਦ ਬਿਸਰਾਮ ਦੇਣਾ ਜ਼ਰੂਰੀ ਹੈ। 'ਹਰਿ ਜੀਉ' ਇਕੱਠਾ ਪੜ੍ਹਨ ਨਾਲ ਅਰਥ ਦਾ ਅਨਅਰਥ ਹੋ ਜਾਂਦਾ ਹੈ। 'ਹਰਿ ਪਿਆਰੈ' ਨੂੰ 'ਹਰਿ ਪਿਆਰੇ' ਪੜ੍ਹਨਾ ਅਸ਼ੁੱਧ ਹੈ। ਇਸ ਪੰਕਤੀ ਦਾ ਬਿਸਰਾਮ ਯਾਦ ਰਖਣ ਦੀ ਲੋੜ ਹੈ:-ਕਹੈ ਨਾਨਕ ਹਰਿ ਪਿਆਰੈ

ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥

ਪਦ ਅਰਥ : ਹਰਿ-ਹਰੀ ਨੇ। ਜੀਉ-ਜੀਵ ਨੂੰ। ਗੁਫਾ-ਸਰੀਰ ਰੂਪ ਗੁਫਾ ਵਿਚ, ਹਨੇਰੀ ਥਾਂ ਵਿਚ। ਪਵਣੁ-ਪੌਣ ਸੁਆਸ, ਭਾਵ ਸਰੀਰ ਨੂੰ ਸੁਆਸਾਂ ਦੀ ਸ਼ਕਤੀ ਨਾਲ ਸੁਰਜੀਤ ਕੀਤਾ ਹੈ। ਨਉ ਦੁਆਰੇ-ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਇਕ ਮੂੰਹ, ਇਕ ਲਿੰਗ ਅਤੇ ਇਕ ਗੁੱਦਾ। ਦਸਵਾ ਦੁਆਰੁ-ਦਸਮ ਦੁਆਰ। ਗੁਪਤੁ-ਲੁਕਾ ਕੇ। ਭਾਵਨੀ-ਸ਼ਰਧਾ ਲਾ ਕੇ। ਇਕਨਾ-ਕਈਆਂ ਨੂੰ। ਦਿਖਾਇਆ-ਵਿਖਾ ਦਿਤਾ ਹੈ। ਤਹ-ਉਸ ਥਾਂ (ਭਾਵ ਦਸਮ ਦੁਆਰ ਵਿਚ)। ਅਨੇਕ-ਬੇਅੰਤ। ਨਵਨਿਧਿ-ਨੌਂ ਨਿਧੀਆਂ (ਵੇਰਵੇ ਲਈ ਵੇਖੋ ਆਸਾ ਕੀ ਵਾਰ ਨਿਰਣੈ ਸਟੀਕ)। ਹਰਿ ਪਿਆਰੈ-ਹਰੀ (ਪਰਮੇਸ਼ਰ) ਪਿਆਰੇ ਨੇ।

ਅਰਥ : ਹਰੀ ਨੇ ਜੀਵ ਆਤਮਾ (ਸਰੀਰ ਰੂਪੀ) ਗੁਫਾ ਵਿਚ ਰੱਖ ਕੇ ਸੁਆਸਾਂ ਰੂਪੀ ਵਾਜਾ ਵਜਾਇਆ। ਸੁਆਸਾਂ ਦਾ ਵਾਜਾ ਵਜਾਇਆ, ਨੌਂ ਦੁਰਵਾਜ਼ੇ, (ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਇਕ ਮੂੰਹ, ਇਕ ਲਿੰਗ ਅਤੇ ਇਕ ਗੁਦਾ) ਪ੍ਰਗਟ ਕੀਤੇ (ਤੇ) ਦਸਮ ਦੁਆਰ ਗੁਪਤ ਰਖਵਾ ਦਿੱਤਾ। ਉਥੇ (ਭਾਵ ਦਸਮ ਦੁਆਰ ਵਿਚ) ਅਨੇਕ ਤਰ੍ਹਾਂ ਦੇ ਰੂਪ, ਨੌਂ ਨਿਧੀਆਂ ਦਾ (ਖ਼ਜ਼ਾਨਾ ਭਾਵ ਨਾਮ ਦਾ ਪ੍ਰਕਾਸ਼ ਕਿਸੇ ਪਾਸੋਂ ਵੀ) ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਨਾਨਕ ਆਖਦਾ ਹੈ ਕਿ ਹਰੀ ਪਿਆਰੇ ਨੇ ਜੀਵ-ਆਤਮਾ ਨੂੰ (ਸਰੀਰ ਰੂਪੀ) ਗੁਫਾ ਵਿਚ ਰਖ ਕੇ ਸੁਆਸਾਂ ਦਾ ਵਾਜਾ ਵਜਾਇਆ ਹੈ।੩੮।

**ਏਹੁ ਸਾਚਾ ਸੋਹਿਲਾ, ਸਾਚੈ ਘਰਿ ਗਾਵਹੁ ॥**
**ਗਾਵਹੁ ਤ ਸੋਹਿਲਾ ਘਰਿ ਸਾਚੈ,**
**ਜਿਥੈ ਸਦਾ ਸਚੁ ਧਿਆਵਹੇ ॥**
**ਸਚੋ ਧਿਆਵਹਿ, ਜਾ ਤੁਧੁ ਭਾਵਹਿ,**
**ਗੁਰਮੁਖਿ ਜਿਨਾ ਬੁਝਾਵਹੇ ॥**
**ਇਹੁ ਸਚੁ ਸਭਨਾ ਕਾ ਖਸਮੁ ਹੈ,**
**ਜਿਸੁ ਬਖਸੇ ਸੋ ਜਨੁ ਪਾਵਹੇ ॥**
**ਕਹੈ ਨਾਨਕੁ, ਸਚੁ ਸੋਹਿਲਾ ਸਚੈ ਘਰਿ ਗਾਵਹੇ॥੩੯॥**

### ਉਚਾਰਨ ਸੇਧ

ਬਿੰਦੀ ਸਹਿਤ : ਧਿਆਵਹੇਂ, ਧਿਆਵਹਿਂ, ਜਾਂ, ਭਾਵਹਿਂ, ਜਿਨ੍ਹਾਂ, ਬੁਝਾਵਹੇਂ।
ਫੁਟਕਲ: 'ਏਹੁ' ਨੂੰ 'ਏਹੋ' ਪੜ੍ਹਨਾ ਅਸ਼ੁੱਧ ਹੈ। 'ਏਹੁ' ਸੋਹਿਲਾ ਸ਼ਬਦ ਦਾ ਪੁਲਿੰਗ ਪੜਨਾਂਵ ਹੈ। ਇਸ ਲਈ ਹਾਹੇ ਨੂੰ ਔਕੜ ਲੱਗਾ ਹੈ।

ਪਦ ਅਰਥ : ਸੋਹਿਲਾ-ਆਤਮਿਕ ਅਨੰਦਮਈ ਗੀਤ। ਘਰਿ-ਸਚੇ ਵਾਹਿਗੁਰੂ ਦੇ ਘਰ ਵਿਚ ਭਾਵ ਸਤਿਸੰਗਤ ਵਿਚ। ਧਿਆਵਹੇ-ਧਿਆਉਂਦੇ ਹਨ। ਸਚੋ-ਸੱਚ ਨੂੰ। ਧਿਆਵਹਿ-ਧਿਆਉਂਦੇ ਹਨ। ਜਾ-ਜਦ। ਭਾਵਹਿ-ਚੰਗੇ ਲਗਦੇ ਹਨ। ਗੁਰਮੁਖਿ-ਗੁਰੂ ਦੁਆਰਾ। ਬੁਝਾਵਹੇ-ਸਮਝਾਉਂਦਾ ਹੈਂ। ਬਖਸੇ-ਬਖ਼ਸ਼ਿਸ਼ ਕਰ ਦੇਵੇ। ਪਾਵਹੇ-ਪਾਉਂਦਾ ਹੈ। ਗਾਵਹੇ-ਗਾਉਂਦਾ ਹੈ।

ਅਰਥ : (ਹੇ ਭਾਈਓ !) ਇਹ ਸੱਚਾ ਸੋਹਿਲਾ (ਸਿਫਤ ਸਲਾਹ ਮਈ ਗੀਤ) ਸੱਚੇ ਘਰ (ਭਾਵ ਸਤਿਸੰਗਤ ਵਿਚ ਬੈਠ ਕੇ ਹਿਰਦੇ ਰੂਪੀ) ਘਰ (ਵਿਚ) ਗਾਉ। (ਇਹ) ਸੋਹਿਲਾ (ਉਸ) ਸੱਚੇ ਘਰ ਵਿਚ (ਬੈਠ ਕੇ ਗਾਉ) ਜਿਥੇ (ਪ੍ਰਭੂ ਦੇ ਪਿਆਰੇ) ਸਦਾ ਸੱਚ ਰੂਪ (ਪ੍ਰਭੂ) ਨੂੰ ਧਿਆਉਂਦੇ (ਸਿਮਰਦੇ) ਹਨ। (ਹੇ ਪ੍ਰਭੂ ! ਤੂੰ) ਜਿਨ੍ਹਾਂ (ਜਗਿਆਸੂਆਂ) ਨੂੰ ਗੁਰਦੁਆਰਾ ਸਮਝਾਉਂਦਾ ਹੈ (ਉਹ ਓਦੋਂ ਤੈਨੂੰ) ਸੱਚ ਰੂਪ ਨੂੰ ਧਿਆਉਂਦੇ

ਹਨ, ਜਦ ਤੈਨੂੰ ਚੰਗੇ ਲਗਦੇ ਹਨ। ਇਹ ਸਚੁ ਸਭਨਾ ਦਾ ਮਾਲਕ ਹੈ ਜਿਸ ਨੂੰ (ਪ੍ਰਭੂ) ਬਖ਼ਸ਼ਿਸ਼ ਕਰੇ, ਓਹ ਸੇਵਕ-ਜਨ (ਸਚ ਨੂੰ) ਪ੍ਰਾਪਤ ਕਰਦਾ ਹੈ। ਨਾਨਕ ਆਖਦਾ ਹੈ (ਕਿ ਕੋਈ ਬਖ਼ਸ਼ਿਆ ਹੋਇਆ ਸੇਵਕ ਹੀ) ਸੱਚ ਰੂਪ ਸੋਹਿਲਾ ਸਚੇ (ਸਤਿਸੰਗਤ ਰੂਪ ਘਰ) ਵਿਚ (ਬੈਠ ਕੇ) ਗਾਉਂਦਾ ਹੈ।੩੯।

*ਅਨਦੁ ਸੁਣਹੁ ਵਡਭਾਗੀਹੋ !
ਸਗਲ ਮਨੋਰਥ ਪੂਰੇ ॥
ਪਾਰਬ੍ਰਹਮੁ ਪ੍ਰਭੁ ਪਾਇਆ,
ਉਤਰੇ ਸਗਲ ਵਿਸੂਰੇ ॥
ਦੂਖ ਰੋਗ ਸੰਤਾਪ ਉਤਰੇ,
ਸੁਣੀ ਸਚੀ ਬਾਣੀ ॥
ਸੰਤ ਸਾਜਨ ਭਏ ਸਰਸੇ,
ਪੂਰੇ ਗੁਰ ਤੇ ਜਾਣੀ ॥
ਸੁਣਤੇ ਪੁਨੀਤ ਕਹਤੇ ਪਵਿਤੁ,
ਸਤਿਗੁਰੁ ਰਹਿਆ ਭਰਪੂਰੇ ॥
ਬਿਨਵੰਤਿ ਨਾਨਕ, ਗੁਰ ਚਰਣ ਲਾਗੇ,
ਵਾਜੇ ਅਨਹਦ ਤੂਰੇ ॥ ੪੦ ॥ ੧ ॥

### ਉਚਾਰਨ ਸੇਧ

ਫੁਟਕਲ : 'ਸਰਸੇ' ਦਾ ਉਚਾਰਨ 'ਸ-ਰੱਸੇ' ਕਰਨਾ ਮਨਘੜਤ ਹੈ।

---

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਰਤਮਾਨ ਛਾਪੇ ਵਾਲੇ ਪਾਵਨ ਸਰੂਪਾਂ ਵਿੱਚ 'ਅਨਦੁ ਸੁਣਹੁ ਵਡਭਾਗੀਹੋ...' ਪਾਠ ਪ੍ਰਕਾਸ਼ਤ ਹੋ ਰਿਹਾ ਹੈ ਜਦੋਂ ਕਿ ਪੁਰਾਤਨ ਹਥ ਲਿਖਤੀ ਸਰੂਪਾਂ ਵਿਚ 'ਅਨੰਦੁ ਸੁਣਹੁ ਵਡਭਾਗੀਹੋ' ਪਾਠ ਅੰਕਿਤ ਹੈ। ਜੋ ਇਸ ਬਾਣੀ ਦੇ ਸਿਰਲੇਖ ਨਾਲ ਮੇਲ ਖਾਂਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵਲੋਂ ਪਾਠ ਭੇਦਾਂ ਦੀ ਸੂਚੀ ਵਿਚ ਅਜਿਹੇ 12 ਹਵਾਲੇ ਦਰਜ ਹਨ। ਸੰਮਤ ੧੮੪੪ ਦਾ ਹਥ ਲਿਖਤ ਸਰੂਪ ਜੋ ਦਾਸਰੇ ਪਾਸ ਹੈ, ਵਿਚ ਵੀ 'ਅਨੰਦ' ਪਾਠ ਹੈ।
ਕੇਵਲ 'ਅਨਦੁ' ਪਾਠ ਹੀ ਨਹੀਂ, ਹੋਰ ਕਈ ਅਜਿਹੇ ਪਾਠ ਭੇਦ ਮੌਜੂਦ ਹਨ, ਜਿਨ੍ਹਾਂ ਦੀ ਸੁਧਾਈ ਹੋਣੀ ਅਤਿ ਜਰੂਰੀ ਹੈ। ਸ਼੍ਰੋਮਣੀ ਕਮੇਟੀ ਨੇ ਇਕ ਪਾਠ-ਸੋਧਕ ਕਮੇਟੀ ਬਣਾਈ ਸੀ ਜਿਸਦੇ ਕਨਵੀਨਰ ਸਿੰਘ ਸਾਹਿਬ ਜੋਗਿੰਦਰ ਸਿੰਘ ਜੀ 'ਵੇਦਾਂਤੀ' ਬਣਾਏ ਗਏ ਸਨ। ਸੋਧਕ ਕਮੇਟੀ ਨੇ ਧਰਮ ਪ੍ਰਚਾਰ ਕਮੇਟੀ ਨੂੰ ਪਾਠ ਭੇਦਾਂ ਦੀ ਸੂਚੀ ਭੇਜਿਆਂ ਡੇਢ ਸਾਲ ਦਾ ਸਮਾਂ ਹੋਣ ਲਗਾ ਹੈ, ਅਜੇ ਤਕ ਉਸ ਤੇ ਕੋਈ ਕਾਰਵਾਈ ਨਹੀਂ ਕੀਤੀ ਗਈ। ਸਿਆਣਪ ਇਹੀ ਹੈ ਕਿ ਅਸ਼ੁੱਧੀਆਂ ਦੂਰ ਕਰਨ ਹਿਤ ਛੇਤੀ ਤੋਂ ਛੇਤੀ ਅਗਲੀ ਕਾਰਵਾਈ ਕੀਤੀ ਜਾਵੇ।

**ਪਦ ਅਰਥ :** ਅਨਦੁ-ਅਨੰਦ (ਬਾਣੀ)। ਸਗਲ-ਸਾਰੇ। ਮਨੋਰਥ-ਮਨ ਦੇ ਅਰਥ (ਖਾਹਿਸ਼ਾਂ)। ਪੂਰੇ-ਪੂਰਨ ਕਰਨ ਵਾਲਾ। ਉਤਰੇ-ਦੂਰ ਹੋ ਗਏ। ਵਿਸੂਰੇ-ਝੋਰੇ। ਸੰਤਾਪ-ਜਲਨ ਪੈਦਾ ਕਰਨ ਵਾਲੇ ਦੁਖ। ਭਏ ਸਰਸੇ-ਪ੍ਰਸੰਨ ਹੋ ਗਏ। ਭਰਪੂਰੇ-ਵਸ ਰਿਹਾ ਹੈ।

**ਅਰਥ :** ਹੇ ਵੱਡੇ ਭਾਗਾਂ ਵਾਲਿਓ ! ਅਨੰਦ (ਬਾਣੀ) ਸੁਣੋ (ਜਿਸ ਨੇ ਸੱਚੇ ਦਿਲੋਂ ਇਹ ਬਾਤੀ ਸ੍ਰਵਣ ਕੀਤੀ ਹੈ ਉਸ ਦੇ) ਸਾਰੇ ਮਨੋਰਥ ਪੂਰੇ ਹੋ ਗਏ। (ਅਨੰਦ ਦੇ ਸ੍ਰੋਤੇ ਨੇ) ਪਾਰਬ੍ਰਹਮ ਪ੍ਰਭੂ ਨੂੰ ਪਾ ਲਿਆ, (ਅਤੇ ਉਸ ਦੇ) ਸਾਰੇ ਝੋਰੇ-ਕਲੇਸ਼ ਦੂਰ ਹੋ ਗਏ।

(ਜਿਸ ਨੇ ਇਹ ਅਨੰਦ ਰੂਪ) ਸੱਚੀ ਬਾਣੀ (ਸਚੇ ਹਿਰਦੇ ਨਾਲ) ਸੁਣੀ, (ਉਸ ਦੇ ਸਭ) ਦੁਖ, ਬਿਮਾਰੀਆਂ, ਸੰਤਾਪ ਦੂਰ ਹੋ ਗਏ। (ਓਹ) ਸੰਤ ਸੱਜਣ ਸਾਰੇ ਪ੍ਰਸੰਨ ਹੋ ਗਏ, (ਜਿਨ੍ਹਾਂ ਨੇ) ਪੂਰੇ ਗੁਰੂ ਪਾਸੋਂ (ਅਨੰਦ ਬਾਣੀ) ਸਮਝ ਲਈ।

(ਇਸ ਬਾਣੀ ਨੂੰ) ਸੁਣਨ ਵਾਲੇ ਪਵਿੱਤਰ (ਤੇ) ਕਹਿਣ ਵਾਲੇ (ਵੀ) ਪਵਿੱਤਰ ਹੋ ਗਏ (ਕਿਉਂਕਿ) ਸਤਿਗੁਰੂ (ਆਪ ਅਨੰਦ ਬਾਣੀ ਵਿਚ) ਨਿਰੰਤਰ ਵੱਸ ਰਹਿਆ ਹੈ। ਨਾਨਕ (ਗੁਰੂ ਜੀ) ਬੇਨਤੀ ਕਰਦੇ ਹਨ (ਕਿ ਜਿਹੜੇ ਜੀਵ ਸਤਿ) ਗੁਰੂ ਦੀ ਚਰਨੀ ਲਗ ਗਏ (ਸਹੀ ਅਰਥਾਂ ਵਿੱਚ ਉਨ੍ਹਾਂ ਦੇ ਹਿਰਦੇ ਅੰਦਰ) ਅਨਹਦ (ਸ਼ਬਦ) ਦੇ ਵਾਜੇ ਵੱਜ ਗਏ।੪੦।੧।

ਵਾਹਿਗੁਰੂ ਜੀ ਕਾ ਖ਼ਾਲਸਾ
ਵਾਹਿਗੁਰੂ ਜੀ ਕੀ ਫ਼ਤਿਹ।



# ਸੋ ਦਰੁ

## (ਇਤਿਹਾਸਕ ਜਾਣ-ਪਛਾਣ)

'ਸੋ ਦਰੁ' ਇਸ ਬਾਣੀ ਦਾ ਨਾਉਂ ਹੈ। ਇਹ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਤਿੰਨ ਥਾਵਾਂ ਤੇ ਅੰਕਿਤ ਹੈ ਪਰ ਤਿੰਨਾਂ ਥਾਵਾਂ ਤੇ ਹੀ ਕਈ ਪਦ, ਸ਼ਬਦ ਲਗਾ ਮਾਤਰਾਂ ਦੇ ਫ਼ਰਕ ਨਾਲ ਦਰਜ ਹਨ। ਸੰਪਰਦਾਈ ਵਿਦਵਾਨ 'ਸੋ ਦਰੁ' ਬਾਣੀ ਦਾ ਸਬੰਧ ਤਿੰਨ ਥਾਵਾਂ ਨਾਲ ਜੋੜਦੇ ਹਨ:-

ਪਹਿਲਾ: ਜਪੁਜੀ ਸਾਹਿਬ ਵਾਲਾ 'ਸੋ ਦਰੁ' ਸਿੱਧਾਂ ਨੂੰ ਸੁਣਾਇਆ ਗਿਆ।

ਦੂਜਾ : ਰਹਰਾਸਿ ਸਾਹਿਬ ਵਾਲਾ 'ਸੋ ਦਰੁ' ਭਾਈ ਬਾਲਾ ਜੀ ਅਤੇ ਭੈਣ ਨਾਨਕੀ ਜੀ ਤਾਈਂ ਉਦੋਂ ਸੁਣਾਇਆ ਜਦੋਂ ਗੁਰੂ ਨਾਨਕ ਦੇਵ ਜੀ ਵੇਈਂ ਨਦੀ (ਸੰਤ ਘਾਟ) ਵਿਚੋਂ ਬਾਹਰ ਨਿਕਲੇ ਸਨ।

ਤੀਜਾ : ਆਸਾ ਰਾਗ ਵਾਲਾ 'ਸੋ ਦਰੁ' ਅਕਾਲ ਪੁਰਖ ਦੀ ਹਜ਼ੂਰੀ ਸਚਖੰਡ ਦਰਬਾਰ ਵਿਚ ਗਾਇਨ ਕੀਤਾ ਗਿਆ।

ਮਹਾਨ ਕੋਸ਼ ਵਿੱਚ 'ਸੋ ਦਰੁ' ਬਾਰੇ ਦਿੱਤੇ ਗਏ ਵੀਚਾਰ ਜੋ ਕਿ ਕਈ ਪਾਠਕਾਂ ਲਈ ਭੁਲੇਖੇ ਦਾ ਕਾਰਨ ਬਣ ਸਕਦੇ ਹਨ, ਗੁਰਮਤਿ ਪੱਖ ਤੋਂ ਉਨ੍ਹਾਂ ਦਾ ਸਪਸ਼ਟੀਕਰਨ ਕਰਨਾ ਜ਼ਰੂਰੀ ਹੈ। ਭਾਈ ਕਾਨ੍ਹ ਸਿੰਘ ਜੀ ਲਿਖਦੇ ਹਨ:-

'ਸੋ ਦਰੁ' ਇਕ ਖ਼ਾਸ ਬਾਣੀ ਜਿਸ ਦਾ ਪਾਠ ਸੰਝ (ਸੰਧਿਆ) ਸਮੇਂ ਰਹਰਾਸਿ ਵਿਚ ਹੁੰਦਾ ਹੈ। ਇਸ ਦੇ ਮੁੱਢ 'ਸੋ ਦਰੁ ਕੇਹਾ ਸੋ ਘਰੁ ਕੇਹਾ' ਪਾਠ ਹੋਣ ਕਰਕੇ ਇਹ ਸੰਗਯਾ ਹੋ ਗਈ ਹੈ। ਇਸ 'ਸੋ ਦਰੁ' ਬਾਣੀ ਵਿਚ ਕਰਤਾਰ ਦਾ ਕੋਈ ਖ਼ਾਸ ਦਰ (ਘਰ), ਜੋ ਅਗਯਾਨੀ ਮੰਨਦੇ ਹਨ, ਉਸ ਦਾ ਖੰਡਨ ਕਰਕੇ ਵਾਹਿਗੁਰੂ ਦਾ ਅਸਲ ਦਰ ਦਸਿਆ ਹੈ।

ਕਈ ਅਵਿਵੇਕੀ ਲੇਖਕਾਂ ਨੇ ਲਿਖਿਆ ਹੈ ਜਦ ਗੁਰੂ ਨਾਨਕ ਦੇਵ ਜੀ ਕਰਤਾ ਪੁਰਖ ਦੇ ਦਰਬਾਰ 'ਚ ਪੁਜੇ ਤਾਂ ਉਥੇ ਇਹ ਸ਼ਬਦ ਉਚਾਰਿਆ। ਜੇ ਕਦੀ ਐਸਾ ਹੁੰਦਾ ਤਾਂ ਇਸ ਦਾ ਪਾਠ ਹੁੰਦਾ 'ਇਹ ਦਰ ਕੇਹਾ.... ।'

ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਉਪਰੋਕਤ ਵਿਚਾਰ ਗੁਰਮਤਿ ਅਨੁਸਾਰ ਠੀਕ ਨਹੀਂ ਜਾਪਦੇ। ਅਕਾਲ ਪੁਰਖ ਜੀ ਦੇ ਦਰਬਾਰ ਬਾਰੇ ਅਜਿਹੇ ਵਿਚਾਰ ਬੁਧੀ-ਮੰਡਲ ਦੇ ਕੈਦੀ ਦੇ ਹੋ ਸਕਦੇ ਹਨ, ਪਰ

ਆਤਮਿਕ-ਮੰਡਲ ਦੇ ਰਹੱਸਵਾਦੀਆਂ ਦੇ ਨਹੀਂ। ਇਹ ਵੀਚਾਰ ਅੱਜ-ਕੱਲ ਦੇ ਵਿਗਿਆਨੀਆਂ ਨਾਲ ਮਿਲਦੇ ਜੁਲਦੇ ਹਨ। ਉਹ ਵੀ ਇਹ ਕੁਝ ਕਹਿੰਦੇ ਹਨ ਕਿ ਕੋਈ ਸਚਖੰਡ ਨਹੀਂ, ਕੋਈ ਨਰਕ ਸੁਰਗ ਨਹੀਂ, ਕੋਈ ਜਮਦੂਤ ਨਹੀਂ, ਕੋਈ ਧਰਮ ਰਾਜ ਨਹੀਂ ਇਹ ਸਭ ਡਰਾਵਾ ਹੀ ਹੈ।

ਅਸੀਂ ਥੋੜੀ ਬੁਧੀ ਵਾਲੇ ਅਲਪਗ ਜੀਵ ਹਾਂ। ਸਾਡੀ ਬੁਧੀ ਦੇਸ਼ ਤੇ ਕਾਲ ਦੀਆਂ ਹੱਦਾਂ ਤਕ ਸੀਮਤ ਹੈ ਜਦੋਂ ਕਿ ਵਾਹਿਗੁਰੂ ਜੀ ਤ੍ਰਿਗੁਣ ਅਤੀਤ ਹਨ। ਉਹ ਦੇਸ਼ ਕਾਲ ਦੀਆਂ ਸੀਮਾਂ ਤੋਂ ਪਰੇ ਹਨ। ਪਾਰਬ੍ਰਹਮ ਜੀ ਦੀ ਅਚਰਜ ਸਭਾ ਹੈ। 'ਸੋ ਦਰੁ' ਇਸ ਬਾਣੀ ਦਾ ਕੇਵਲ ਨਾਉਂ ਹੀ ਨਹੀਂ, ਰੱਬੀ-ਦਰਬਾਰ ਦਾ ਅੱਖੀ ਡਿੱਠਾ ਸਰੂਪ ਹੈ। 'ਦਰੁ' ਦੇ ਰਾਰੇ ਨੂੰ ਲੱਗਿਆ ਔਂਕੁੜ ਇਸ ਭੇਦ ਨੂੰ ਪ੍ਰਗਟ ਕਰਦਾ ਹੈ ਕਿ ਇਹ ਪਦ ਇਕ ਖ਼ਾਸ ਦਰਬਾਰ ਦਾ ਸੂਚਕ ਹੈ। ਇਸ ਲਈ ਇਸ ਬਾਰੇ ਇਉਂ ਕਹਿਣਾ ਉਚਿਤ ਹੈ ਕਿ ਵਾਹਿਗੁਰੂ ਜੀ ਸਰਬ- ਵਿਆਪਕ ਘਟ ਘਟ ਵਾਸੀ ਹਨ ਪਰ ਆਪ ਜੀ ਦਾ ਇਕ ਵਿਸ਼ੇਸ਼ ਅਸਥਾਨ ਸਚਖੰਡ-ਦਰਬਾਰ ਵੀ ਹੈ ਜਿਹੜਾ ਕਿ ਸਰੀਰਕ ਮੰਡਲ ਤੋਂ ਉਪਰ ਹੈ ਪਰ ਉਸ ਅਸਥਾਨ ਤੇ ਹਰ ਇਕ ਦੀ ਪਹੁੰਚ ਨਹੀਂ ਹੋ ਸਕਦੀ। ਕੇਵਲ ਗੁਰੂ ਨਾਨਕ ਦੇਵ ਜੀ ਵਰਗੀ ਮਹਾਨ ਹਸਤੀ ਹੀ ਉਸ ਬਾਰੇ ਚਾਨਣ ਪਾ ਸਕਦੀ ਹੈ:-

ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥
ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥ [ਪੰਨਾ ੫

ਜਿਸ ਪ੍ਰਭੂ ਨੇ ਬੇਅੰਤ ਪਤਾਲਾਂ, ਪੁਰੀਆਂ, ਆਕਾਰਾਂ ਅਤੇ ਉਨ੍ਹਾਂ ਵਿਚ ਵਸ ਰਹੇ ਜੀਵ-ਜੰਤੂਆਂ ਨੂੰ ਸਾਜਿਆ ਤੇ ਸਵਾਰਿਆ ਹੈ, ਸੂਖਮ ਰੂਪ ਵਿੱਚ ਉਸ ਦੇ ਨਿਜ-ਅਸਥਾਨ ਦੀ ਹੋਂਦ ਹਰੇਕ ਹਿਰਦੇ ਅੰਦਰ ਅਤੇ ਬਾਹਰ ਹੈ ਪਰ ਉਸ ਅਸਥਾਨ ਦਾ ਗੁੱਝਾ ਭੇਤ ਸੁਣ ਸੁਣ ਕੇ ਨਹੀਂ ਲੱਭ ਸਕੀਦਾ। ਦਿਮਾਗ਼ੀ ਕਸਰਤ ਨਾਲ ਉਸ ਅਸਥਾਨ ਦਾ ਪੱਤਾ ਨਹੀਂ ਲਗ ਸਕਦਾ। ਹਾਂ, ਵਾਹਿਗੁਰੂ ਜੀ ਦੀ ਇੱਛਾ ਅਨੁਸਾਰ ਉਸ ਪ੍ਰਭੂ ਦੇ ਨਿਜ ਅਸਥਾਨ ਦੇ ਦਰਸ਼ਨ ਨਸੀਬ ਹੋ ਸਕਦੇ ਹਨ, ਜਿਵੇਂ ਕਿ ਗੁਰਦੇਵ ਜੀ ਦਾ ਫ਼ੁਰਮਾਨ ਹੈ:-

ਸਾਚਾ ਨਿਰੰਕਾਰ ਨਿਜ ਥਾਇ ॥
ਸੁਣਿ ਸੁਣਿ ਆਖਣੁ ਆਖਣਾ, ਜੇ ਭਾਵੈ ਕਰੇ ਤਮਾਇ॥ [ਪੰਨਾ ੧੪

ਜੇ ਵਾਹਿਗੁਰੂ ਜੀ ਦਾ ਕੋਈ ਖ਼ਾਸ ਦਰ ਨਾ ਹੁੰਦਾ ਤਾਂ ਗੁਰਬਾਣੀ ਵਿੱਚ ਇਸ ਤਰ੍ਹਾਂ ਦੇ ਵਾਕ ਦਰਜ ਨਾ ਹੁੰਦੇ:-

ਹਉ ਢਾਢੀ ਹਰਿ ਪ੍ਰਭ ਖਸਮ ਕਾ, ਹਰਿ ਕੈ ਦਰਿ ਆਇਆ॥
ਹਰਿ ਅੰਦਰਿ ਸੁਣੀ ਪੂਕਾਰ, ਢਾਢੀ ਮੁਖਿ ਲਾਇਆ ॥
ਹਰਿ ਪੁਛਿਆ ਢਾਢੀ ਸਦਿ ਕੈ, ਕਿਤੁ ਅਰਥਿ ਤੂੰ ਆਇਆ ॥
[ਪੰਨਾ ੯੧

ਭਾਈ ਗੁਰਦਾਸ ਜੀ, ਨਰਕਾਂ ਦੀ ਹੋਂਦ ਤੇ ਆਪਣੀ ਮੁਹਰ ਲਾਉਂਦੇ ਹਨ ਜਿਵੇਂ ਕਿ ਰਾਜਾ ਜਨਕ ਦਾ ਪ੍ਰਸੰਗ ਵਰਣਨ ਕਰਦੇ ਹੋਏ ਅੰਕਿਤ ਕੀਤਾ ਹੈ:

ਜਮੁ ਪੁਰਿ ਗਇਆ ਪੁਕਾਰ ਸੁਣਿ
ਵਿਲਲਾਵਨਿ ਜੀਅ ਨਰਕ ਨਿਵਾਸੀ ॥ [ਭਾ. ਗੁ. ਵਾ. ੧੦-੫

ਇਸੇ ਤਰ੍ਹਾਂ ਬਗ਼ਦਾਦ ਵਾਲੇ ਪੀਰ ਦੇ ਪੁੱਤਰ ਨੂੰ ਗੁਰੂ ਨਾਨਕ ਦੇਵ ਜੀ ਨੇ ਅੱਖ ਫਰਕ ਵਿਚ ਸਭ ਕੁਝ ਵਿਖਾਇਆ। ਜਿਸ ਤੋਂ ਸਾਰਾ ਸੰਸਾਰ ਚੰਗੀ ਤਰ੍ਹਾਂ ਜਾਣੂੰ ਹੈ:-

ਲਖ ਅਕਾਸ ਪਤਾਲ ਲਖ ਅਖ ਫਰਕ ਵਿਚਿ ਸਭ ਦਿਖਲਾਈ।
ਭਰਿ ਕਚਕੌਲ ਪ੍ਰਸ਼ਾਦ ਦਾ, ਧੁਰੋਂ ਪਤਾਲੋਂ ਲਈ ਕੜਾਹੀ। [ਭਾ. ਗ.

ਸੋ, ਅਜਿਹੇ ਪ੍ਰਮਾਣਾਂ ਦੀ ਹੋਂਦ ਵਿੱਚ ਬੇਅੰਤ ਪ੍ਰਭੂ ਦੇ 'ਸਚਖੰਡ ਦਰਬਾਰ' ਨੂੰ ਨਾ ਮੰਨਣਾ, ਸਿਵਾਏ ਹਠ ਤੋਂ ਹੋਰ ਕੁਝ ਭੀ ਨਹੀਂ।

ਇਸ ਬਾਣੀ ਦਾ ਨਾਂ 'ਰਹਰਾਸਿ' ਕਿਵੇਂ ਪ੍ਰਸਿੱਧ ਹੋਇਆ, ਇਸ ਬਾਰੇ ਕੋਈ ਲਿਖਤੀ ਪ੍ਰਮਾਣ ਨਹੀਂ ਮਿਲਦਾ ਸਿਵਾਏ ਇਸ ਖ਼ਿਆਲ ਦੇ ਕਿ ਇਸ ਬਾਣੀ ਅੰਦਰ ਹੇਠ ਲਿਖੀ ਪੰਕਤੀ ਦਰਜ ਹੈ:

ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ,
ਹਰਿ ਕੀਰਤਿ ਹਮਰੀ ਰਹਰਾਸਿ ॥

'ਰਹਰਾਸਿ' ਪਦ ਦੇ ਅਰਥ ਹਨ-ਨਮਸਕਾਰ, ਬੇਨਤੀ, ਮਰਯਾਦਾ, ਰਹੁਰੀਤੀ, ਆਦਿ। 'ਸੋ ਦਰੁ' ਵਾਲੀ ਬਾਣੀ ਦੇ ਸੰਗ੍ਰਹਿ ਦਾ ਨਾਮ 'ਰਹਰਾਸਿ' ਪੰਚਮ ਗੁਰਦੇਵ ਜੀ ਦੇ ਸਮੇਂ ਪ੍ਰਸਿੱਧ ਨਹੀਂ ਸੀ। ਜੇ ਇਸ ਤਰ੍ਹਾਂ ਹੁੰਦਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਤਤਕਰੇ ਵਿਚ ਜਾਂ ਇਸ ਬਾਣੀ ਦੇ ਆਰੰਭ ਵਿਚ 'ਸੋ ਦਰੁ' ਦੇ ਨਾਲ 'ਰਹਰਾਸਿ' ਪਦ ਜ਼ਰੂਰ ਅੰਕਿਤ ਕੀਤਾ ਗਿਆ ਹੁੰਦਾ। ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਸੰਪਾਦਨਾ ਪਿਛੋਂ ਛੇਤੀ ਹੀ ਇਹ ਨਾਉਂ ਰਖਿਆ ਜਾਂਦਾ ਤਾਂ ਭਾਈ ਗੁਰਦਾਸ ਜੀ ਇਸ ਗੱਲ ਦੀ ਪੁਸ਼ਟੀ ਕਰ ਜਾਂਦੇ। ਭਾਈ ਸਾਹਿਬ ਜੀ ਦੀਆਂ ਵਾਰਾਂ ਤੋਂ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਉਸ ਵੇਲੇ ਇਸ ਬਾਣੀ ਦਾ ਨਾਉਂ ਕੇਵਲ 'ਸੋ ਦਰੁ' ਸੀ :-

੧. ਸੰਝੈ ਸੋ ਦਰੁ ਗਾਵਣਾ, ਮਨ ਮੇਲੀ ਕਰਿ ਮੇਲਿ ਮਿਲੰਦੇ ॥ [੬-੩
੨. 'ਸੋ ਦਰੁ' ਆਰਤੀ ਗਾਵੀਐ,
ਅੰਮ੍ਰਿਤ ਵੇਲੇ ਜਾਪੁ ਉਚਾਰਾ॥ [੧-੩੮

ਇਤਿਹਾਸਕ ਖੋਜ ਤੋਂ ਇਹ ਪਤਾ ਲਗਦਾ ਹੈ ਕਿ ਇਸ ਬਾਣੀ ਦਾ ਨਾਉਂ 'ਰਹਰਾਸਿ' ਦਸਮ ਪਾਤਸ਼ਾਹ ਵੇਲੇ ਪਰਚਲਤ ਹੋਇਆ ਕਿਉਂਕਿ 'ਅਥ ਤਨਖਾਹ ਨਾਮ' ਰਚਿਤ ਭਾਈ ਨੰਦ ਲਾਲ ਜੀ ਵਿੱਚ 'ਰਹਰਾਸਿ'

ਪਦ ਦੀ ਵਰਤੋਂ ਇਉਂ ਕੀਤੀ ਗਈ ਹੈ:-

ਬਿਨੁ ਰਹਰਾਸਿ ਸਮਾ ਜੋ ਖੋਵੈ ॥
ਕੀਰਤਨ ਪੜੈ ਬਿਨੁ ਰੈਨ ਜੋ ਸੋਵੈ ॥

ਇਸ ਬਾਣੀ ਦੇ ਸਿਰਲੇਖ ਦੀ ਵਰਤੋਂ ਵਿਚ ਪਰਿਵਰਤਨ ਆਉਣ ਨਾਲ ਇਸ ਵੇਲੇ ਇਸ ਬਾਣੀ ਦਾ ਨਾਉਂ 'ਸੋ ਦਰੁ (ਰਹਰਾਸਿ)' ਪ੍ਰਸਿੱਧ ਹੈ। ਇਸ ਬਾਣੀ ਨਾਲ ਚੌਪਈਆਂ, ਦੋਹਰੇ ਅੜਿਲ, ਅਨੰਦੁ, ਮੁੰਦਾਵਣੀ ਆਦਿ ਲਾਉਣ ਬਾਰੇ ਕੋਈ ਨਿਸਚਿਤ ਪ੍ਰਮਾਣ ਨਹੀਂ ਮਿਲਦਾ ਪਰ ਗੁਟਕਿਆਂ ਤੋਂ ਪਤਾ ਲਗਦਾ ਹੈ ਕਿ ਇਹ ਮਰਯਾਦਾ ਪੁਰਾਣੀ ਹੈ। ਇਹ ਗੱਲ ਵੀ ਅਨਿਸਚਿਤ ਹੈ ਕਿ ਦਸਮੇਸ਼ ਪਿਤਾ ਜੀ ਨੇ ਆਪਣੀ ਬਾਣੀ ਆਪ ਹੀ 'ਰਹਰਾਸਿ' ਵਿਚ ਸ਼ਾਮਲ ਕੀਤੀ। ਜੇ ਇਹ ਗੱਲ ਠੀਕ ਹੁੰਦੀ ਤਾਂ 'ਰਹਰਾਸਿ' ਦਾ ਪੁਰਾਤਨ ਸਰੂਪ ਜਿਉਂ ਦਾ ਤਿਉਂ ਰਹਿੰਦਾ, ਕਿਸੇ ਧਾਰਮਿਕ ਜਥੇਬੰਦੀ ਦੇ ਆਗੂ ਦਾ ਇਸ ਬਾਣੀ ਜਾਂ ਪਾਠ ਨੂੰ ਘਟਾਉਣ ਦਾ ਹੀਆ ਨਾ ਪੈਂਦਾ। ਜੇ ਗੁਟਕਿਆਂ ਅਨੁਸਾਰ 'ਰਹਰਾਸਿ' ਦਾ ਪੁਰਾਤਨ ਤੇ ਵਰਤਮਾਨ ਸਰੂਪ ਆਪਸ ਵਿਚ ਮੇਲੀਏ ਤਾਂ ਬਹੁਤ ਅੰਤਰ ਹੈ। ਪ੍ਰਚਲਤ ਵਿਚਾਰ, ਕਿ ਦਸਮ ਗ੍ਰੰਥ ਦੀ ਬਾਣੀ ਦਾ ਪ੍ਰਚਾਰ ਕਰਨ ਲਈ 'ਸੋਦਰੁ ਰਹਰਾਸਿ' ਦੇ ਪਾਠ ਨਾਲ ਚੌਪਈ ਅਤੇ ਹੋਰ ਦੋਹਰੇ ਆਦਿ ਲਾਏ ਗਏ ਸਨ, ਪਰ ਇਹ ਗਲ ਵੀ ਨਿਸਚੇ ਨਾਲ ਨਹੀਂ ਕਹੀ ਜਾ ਸਕਦੀ। ਇਸ ਬਾਣੀ ਨਾਲ ਬਿਨਾਂ ਵੀਚਾਰੇ ਕਈ ਅਜਿਹੇ ਦੋਹਰੇ ਵੀ ਲਾਏ ਗਏ ਜਿਨ੍ਹਾਂ ਵਿਚ ਦੇਵੀ ਦੇਵਤਿਆਂ ਦੀ ਪੂਜਾ ਦਾ ਵਰਣਨ ਹੈ। ਦਸਮ ਗ੍ਰੰਥ ਦੀ ਬਾਣੀ ਬਾਰੇ ਵਿਦਵਾਨਾਂ ਵਿਚ ਮਤਭੇਦ ਹੋਣ ਕਾਰਨ ਅਕਾਲੀ ਲਹਿਰ ਪਿਛੋਂ 'ਕਹੁ ਨਾਨਕ ਹਮ ਨੀਚ ਕਰੰਮਾ' ਤਕ ਹੀ 'ਸੋਦਰੁ ਰਹਰਾਸਿ' ਦਾ ਪਾਠ ਕਰਨ ਦੀ ਪ੍ਰਪਾਟੀ ਚਲ ਪਈ ਸੀ ਪਰ ਬਾਅਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਇਸ ਪਾਠ ਚੋਂ ਵਾਧੂ ਚੌਪਈਆਂ, ਦੋਹਰੇ, ਸਵੱਈਏ ਕੱਢ ਕੇ ਇਸ ਦਾ ਇਕ ਸਰੂਪ ਕਾਇਮ ਕੀਤਾ ਜਿਸ ਦੀ ਵਰਤੋਂ ਅੱਜ-ਕੱਲ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਹੋਰ ਇਤਿਹਾਸਕ ਅਸਥਾਨਾਂ ਤੇ ਗੁਰਦੁਆਰਿਆਂ ਵਿਚ ਹੋ ਰਹੀ ਹੈ। ਕਈ ਪ੍ਰੇਮੀ ਹੁਣ ਵੀ ਉਸੇ ਤਰ੍ਹਾਂ ਪਾਠ ਕਰਦੇ ਹਨ ਜਿਵੇਂ ਉਨ੍ਹਾਂ ਨੂੰ ਕੰਠਾਗਰ ਹੈ। ਗੁਰਬਾਣੀ ਦਾ ਪਠਨ-ਪਾਠਨ ਜਿਤਨਾ ਵੀ ਹੋ ਸਕੇ, ਉਤਨਾ ਹੀ ਚੰਗਾ ਹੈ। ਪਰ ਹੁਣ ਸਿੱਖ ਰਹਿਤ ਮਰਯਾਦਾ ਅਨੁਸਾਰ ਪਾਠ ਕਰਨਾ ਹੀ ਉਚਿਤ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਪਾਠ 'ਕਹੁ ਨਾਨਕ ਹਮ ਨੀਚ ਕਰੰਮਾ॥ ਸਰਣਿ ਪਰੇ ਕੀ ਰਾਖਹੁ ਸਰਮਾ' ਤਕ ਦਰਜ ਹੈ। ਦੇਸ਼ ਦੀ ਵੰਡ ਤੋਂ ਪਹਿਲੇ ਗੁਰਦੁਆਰਾ ਡੇਹਰਾ ਸਾਹਿਬ ਲਾਹੌਰ ਵਿਖੇ 'ਸੋਦਰੁ' ਬਾਣੀ ਦਾ

ਪਾਠ ਇਥੋਂ ਤਕ ਹੀ ਕੀਤਾ ਜਾਂਦਾ ਸੀ। ਜੇ ਵਿਗਿਆਨਕ ਪੱਖ ਤੋਂ ਸੋਚੀਏ ਤਾਂ ਗੁਰੂ ਅਰਜਨ ਦੇਵ ਜੀ ਨੇ ਸੰਧਿਆ ਸਮੇਂ ਇਸ ਬਾਣੀ ਦਾ ਛੋਟਾ ਜਿਹਾ ਸੰਗ੍ਰਹਿ ਇਸ ਲਈ ਨੀਯਤ ਕੀਤਾ ਹੋਵੇਗਾ ਕਿਉਂਕਿ ਮਨੁੱਖ ਸਾਰਾ ਦਿਨ ਕੰਮ ਕਾਜ ਤੋਂ ਉਪਰੰਤ ਥੱਕ ਟੁੱਟ ਜਾਂਦਾ ਹੈ ਤੇ ਬਹੁਤ ਲੰਮੇ ਪਾਠ ਵਿਚ ਉਸ ਦੀ ਸੁਰਤਿ ਦਾ ਇਕਾਗਰ ਹੋਣਾ ਔਖਾ ਜਿਹਾ ਜਾਪਦਾ ਸੀ। ਰਾਤ ਨੂੰ ਸੌਣ ਸਮੇਂ 'ਸੋਹਿਲਾ' ਬਾਣੀ ਦਾ ਆਕਾਰ ਇਸ ਤੋਂ ਵੀ ਛੋਟਾ ਰਖਿਆ ਗਿਆ ਕਿਉਂਕਿ ਮਨੁੱਖ ਸਾਰਾ ਦਿਨ ਕੰਮ ਕਰਨ ਮਗਰੋਂ ਨਿਢਾਲ ਹੋ ਜਾਂਦੇ ਹਨ। ਪ੍ਰਸ਼ਾਦਾ ਛੱਕਣ ਮਗਰੋਂ ਨੀਂਦ ਭੀ ਬਹੁਤ ਤੰਗ ਕਰਦੀ ਹੈ। ਇਸ ਲਈ ਇਨ੍ਹਾਂ ਤਿੰਨ ਸਮਿਆਂ ਦੇ ਨਿਤਨੇਮ ਦਾ ਸਰੂਪ ਉਤਨਾ ਹੀ ਨੀਯਤ ਕੀਤਾ ਗਿਆ ਹੈ ਜਿਤਨਾ ਕੁ ਇਕ ਗ੍ਰਹਿਸਤੀ ਮਨੁੱਖ ਸਾਵਧਾਨਤਾ ਨਾਲ ਇਕਾਗਰ ਚਿਤ ਹੋ ਕੇ ਪੜ੍ਹ ਸੁਣ ਕੇ ਆਤਮ-ਲਾਭ ਪ੍ਰਾਪਤ ਕਰ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਹੱਥ ਲਿਖਤੀ ਪੁਰਾਤਨ ਸਰੂਪਾਂ ਵਿਚੋਂ ਜੋ 'ਤਤਕਰਾ ਰਾਗਾਂ ਕਾ' ਦਿੱਤਾ ਹੋਇਆ ਹੈ ਉਸ ਵਿਚ 'ਸੋ ਦਰੁ' ਬਾਣੀ ਦੇ ਸ਼ਬਦਾਂ ਦਾ ਸੰਗ੍ਰਹਿ ਹੇਠ ਲਿਖੇ ਅਨੁਸਾਰ ਦਰਜ ਹੈ:-

੧. ਸੋਦਰੁ ਪੰਚ ਸਬਦ<br>
ਸੋ ਪੁਰਖੁ (ਹੱਥ ਲਿਖਤ ਸਰੂਪ ਸੰ. ੧੮੪੪)

੨. ਸੋਦਰੁ ਮਹਲਾ ੧<br>
ਸੁਣਿ ਵਡਾ ਸਬਦ ੪<br>
ਸੋ ਪੁਰਖੁ ਸਬਦ ੪ (ਹੱਥ ਲਿਖਤੀ ਸਰੂਪ ਬਿਨਾਂ ਸੰਮਤ ਦੇ)

ਵਰਤਮਾਨ ਛਾਪੇ ਵਾਲੇ ਸਰੂਪਾਂ ਵਿਚ ਕੇਵਲ 'ਸੋਦਰੁ' ਦਿੱਤਾ ਹੋਇਆ ਹੈ। ਇਸ ਵੀਚਾਰ ਦਾ ਇਹ ਭਾਵ ਨਹੀਂ ਕਿ ਵਰਤਮਾਨ ਪੰਥਕ ਮਰਯਾਦਾ ਨੂੰ ਅੱਖੋਂ ਉਹਲੇ ਕਰਕੇ ਨੌਂ ਸ਼ਬਦਾਂ ਦੇ ਸੰਗ੍ਰਹਿ ਭਾਵ 'ਕਹੁ ਨਾਨਕ, ਹਮ ਨੀਚ ਕਰੰਮਾ' ਤਕ ਹੀ 'ਸੋਦਰੁ' ਦਾ ਪਾਠ ਕੀਤਾ ਜਾਏ। ਮਨ ਦੀ ਇਕਾਗਰਤਾ ਪ੍ਰੇਮ-ਭਾਵਨਾ ਅਤੇ ਹਜ਼ੂਰੀ ਵਿਚ ਰਹਿ ਕੇ ਪਾਠ ਕਰਨ ਦੀ ਜੋ ਮਹੱਤਤਾ ਹੈ, ਉਹ ਕੇਵਲ ਨੇਮ ਦੀ ਪੂਰਤੀ ਕਰਨ ਵਿਚ ਨਹੀਂ, ਸਗੋਂ ਗੁਰਬਾਣੀ ਦੇ ਪ੍ਰੇਮ ਵਿੱਚ ਗੜੂੰਦ ਹੋਣਾ ਹੈ। ਸੋ, ਇਸ ਸੰਗਤੀ ਬਾਣੀ ਦਾ ਪਾਠ ਪ੍ਰੇਮ ਸਹਿਤ ਕਰਨ ਅਤੇ ਸੁਣਨ ਦਾ ਅਭਿਆਸੀ ਬਣਨਾ ਇਕ ਚੰਗੇ ਗੁਰਮੁਖ ਜੀਵਨ ਦੀ ਨਿਸ਼ਾਨੀ ਦਾ ਪ੍ਰਤੀਕ ਹੈ।



# ਸੋ ਦਰੁ, ਰਾਗੁ ਆਸਾ, ਮਹਲਾ ੧

ੴ ਸਤਿਗੁਰ ਪ੍ਰਸਾਦਿ ॥

**ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ**
**ਜਿਤੁ ਬਹਿ ਸਰਬ ਸਮਾਲੇ ॥**
**ਵਾਜੇ ਤੇਰੇ ਨਾਦ ਅਨੇਕ ਅਸੰਖਾ**
**ਕੇਤੇ ਤੇਰੇ ਵਾਵਣਹਾਰੇ ॥**

### ਉਚਾਰਨ ਸੇਧ

**ਫੁਟਕਲ:** 'ਸੋ ਦਰੁ, ਰਾਗੁ ਆਸਾ, ਮਹਲਾ ੧' ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ਨੰਬਰ 6, 8 ਅਤੇ 347 ਉਤੇ ਕੁਝਕੁ ਅਖਰਾਂ, ਲਗ-ਮਾਤਰਾਂ ਦੇ ਫ਼ਰਕ ਨਾਲ ਅੰਕਿਤ ਹੈ।'ਸੋ ਦਰੁ' ਅੰਮ੍ਰਿਤ ਵੇਲੇ 'ਜਪੁ' ਸਾਹਿਬ ਤੇ ਸੰਝ ਸਮੇਂ 'ਸੋ ਦਰੁ' (ਰਹਰਾਸਿ) ਵਿਚ ਪੜ੍ਹਿਆ ਜਾਂਦਾ ਹੈ। ਇਨ੍ਹਾਂ ਦੇ ਸਰੂਪਾਂ ਦਾ ਸੰਖੇਪ ਜਿਹਾ ਸੰਤੁਲਨ 'ਜਪੁ ਨਿਰਣੈ' ਅਤੇ "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ" ਦੀ ਪਹਿਲੀ ਪੋਥੀ ਵਿਚ ਦਿਤਾ ਗਿਆ ਹੈ।

'ਮਹਲਾ' ਦਾ ਸ਼ੁੱਧ ਉਚਾਰਨ 'ਮਹੱਲਾ' ਨਹੀਂ, ਅੱਧਕ ਤੋਂ ਰਹਿਤ ਹੈ। ਪੂਰੀ ਵਿਆਖਿਆ ਲਈ ਵੇਖੋ 'ਆਸਾ ਕੀ ਵਾਰ' ਨਿਰਣੈ (ਸਟੀਕ) ਅਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ (ਸਟੀਕ) ਪੋਥੀ ਪਹਿਲੀ ਪੰਨਾ 187-190।

**ਪਦ ਅਰਥ :** ਕੇਹਾ-ਕਿਹੋ ਜਿਹਾ ਕਿੰਨਾ ਸੁੰਦਰ ਹੈ। ਬਹਿ-ਜਿਥੇ ਬੈਠ ਕੇ। ਸਰਬ-ਸਾਰਿਆਂ ਦੀ। ਸਮਾਲੇ-ਸਮ੍ਹਾਲ ਕਰਦਾ ਹੈ। ਨਾਦ-ਅਵਾਜ਼ਾਂ, ਧੁਨੀਆਂ। ਅਨੇਕ-ਅਨਗਿਣਤ। ਵਾਵਣਹਾਰੇ-ਵਜਾਉਣ ਵਾਲੇ।

**ਅਰਥ :** (ਹੇ ਵਾਹਿਗੁਰੂ ! ਤੇਰਾ) ਉਹ ਦਰਬਾਰ ਅਤੇ ਘਰ ਕਿਹੋ ਜਿਹਾ (ਭਾਵ ਕਿਤਨਾ ਸੁੰਦਰ ਹੈ), ਜਿਥੇ ਬੈਠ ਕੇ (ਤੂੰ) ਸਭਨਾਂ (ਜੀਆਂ) ਦੀ (ਨਿਰੰਤਰ) ਸੰਭਾਲ ਕਰ ਰਿਹਾ ਹੈ। ਤੇਰੇ (ਉਸ ਦਰ ਘਰ ਵਿਚ) ਅਨੇਕ ਪਰਕਾਰ ਦੇ ਅਣਗਿਣਤ ਨਾਦ ਵਜ ਰਹੇ ਹਨ (ਅਤੇ) ਕਿਤਨੇ ਹੀ ਤੇਰੇ (ਨਾਦ ਨੂੰ) ਵਜਾਉਣ ਵਾਲੇ ਹਨ।

**ਕੇਤੇ ਤੇਰੇ ਰਾਗ, ਪਰੀ ਸਿਉ ਕਹੀਅਹਿ,**
**ਕੇਤੇ ਤੇਰੇ ਗਾਵਣਹਾਰੇ ॥**
**ਗਾਵਨਿ ਤੁਹਨੋ ਪਵਣੁ ਪਾਣੀ ਬੈਸੰਤਰੁ,**
**ਗਾਵੈ ਰਾਜਾ ਧਰਮੁ ਦੁਆਰੇ ॥**

**ਪਦ ਅਰਥ :** ਪਰੀ-ਪਰੀਆਂ ਤੋਂ। ਰਾਜਾਧਰਮੁ-ਧਰਮ ਰਾਜ। ਦੁਆਰੇ-(ਤੇਰੇ) ਦੁਆਰੇ ਉਤੇ।

**ਅਰਥ :** ਕਿਤਨੇ ਹੀ ਤੇਰੇ ਰਾਗ ਹਨ (ਜੋ) ਪਰੀਆਂ ਤੋਂ ਗਾਇਨ ਕੀਤੇ ਜਾ ਰਹੇ ਹਨ (ਅਤੇ) ਕਿਤਨੇ ਹੀ ਤੇਰੇ (ਰਾਗਾਂ ਰਾਗਣੀਆਂ ਨੂੰ) ਗਾਇਨ ਕਰਨ ਵਾਲੇ (ਰਾਗੀ) ਹਨ। ਤੈਨੂੰ ਹਵਾ, ਪਾਣੀ ਅਤੇ ਅਗਨੀ ਗਾਉਂਦੇ ਹਨ ਅਤੇ

ਧਰਮ ਰਾਜਾ ਵੀ (ਤੇਰੇ) ਦੁਆਰੇ ਤੇ (ਬੈਠਾ ਕੇ ਤੇਰਾ ਜੱਸ) ਗਾਇਨ ਕਰ ਰਿਹਾ ਹੈ।

**ਗਾਵਨਿ ਤੁਧ ਨੋ ਚਿਤੁ ਗੁਪਤੁ ਲਿਖਿ ਜਾਣਨਿ**
**ਲਿਖਿ ਲਿਖਿ ਧਰਮੁ ਬੀਚਾਰੇ ॥**
**ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ**
**ਸੋਹਨਿ ਤੇਰੇ ਸਦਾ ਸਵਾਰੇ ॥**

**ਪਦ ਅਰਥ :** ਗੁਪਤੁ-ਧਰਮ ਰਾਜ ਦੇ ਮੁਨਸ਼ੀ। ਸੋਹਨਿ-ਸੋਭਦੇ ਹਨ। ਸਵਾਰੇ-ਸਜਾਏ, ਬਣਾਏ ਹੋਏ।

**ਅਰਥ :** ਤੈਨੂੰ ਧਰਮਰਾਜ ਦੇ ਮੁਨਸ਼ੀ ਚਿਤਰ ਗੁਪਤ (ਜੋ ਸਮੂਹ ਜੀਆਂ ਦੇ ਕਰਮਾਂ ਦਾ ਲੇਖਾ) ਲਿਖਣ ਦਾ ਕੰਮ ਕਰਦੇ ਹਨ ਅਤੇ ਧਰਮ-ਰਾਜਾ (ਉਸ ਲੇਖੇ ਨੂੰ) ਲਿਖ ਲਿਖ ਕੇ ਵਾਚਦਾ ਹੈ, (ਉਹ ਸਾਰੇ ਹੀ ਤੇਰਾ ਜੱਸ) ਗਾਉਂਦੇ ਹਨ। ਤੈਨੂੰ ਗਾਉਂਦੇ ਹਨ, ਸ਼ਿਵ ਜੀ, ਬ੍ਰਹਮਾ, ਦੇਵੀਆਂ (ਆਦਿ ਜੋ) ਤੇਰੇ ਸਾਜੇ-ਸਵਾਰੇ ਹੋਏ ਹਨ (ਤੇਰੇ ਦਰ ਉਤੇ) ਸਦਾ ਸੋਭਾ ਪਾ ਰਹੇ ਹਨ।

**ਗਾਵਨਿ ਤੁਧ ਨੋ ਇੰਦ੍ਰ ਇੰਦ੍ਰਾਸਣਿ ਬੈਠੇ**
**ਦੇਵਤਿਆ ਦਰਿ ਨਾਲੇ ॥**
**ਗਾਵਨਿ ਤੁਧ ਨੋ ਸਿਧ ਸਮਾਧੀ ਅੰਦਰਿ**
**ਗਾਵਨਿ ਤੁਧ ਨੋ ਸਾਧ ਵਿਚਾਰੇ ॥**

**ਪਦ ਅਰਥ :** ਇੰਦ੍ਰ ਇੰਦਾਸਣਿ-ਇੰਦਰ ਆਸਣਾ ਉਤੇ। ਦੇਵਤਿਆ-ਦੇਵਤਿਆਂ ਨਾਲ। ਵਿਚਾਰੇ-ਵਿਚਾਰ ਸਹਿਤ।

**ਅਰਥ :** (ਹੇ ਵਾਹਿਗੁਰੂ ! ਤੇਰੇ) ਦੁਆਰੇ ਉਤੇ, ਇੰਦ੍ਰ (ਦੇਵਤੇ) ਇੰਦਰ-ਆਸਣਾਂ ਉਤੇ ਬੈਠੇ (ਹੋਰ) ਦੇਵਤਿਆਂ ਨਾਲ (ਮਿਲ ਕੇ) ਤੈਨੂੰ ਗਾਉਂਦੇ ਹਨ। ਸਿੱਧ (ਪੁਰਸ਼) ਸਮਾਧੀ ਅੰਦਰ ਤੈਨੂੰ ਗਾਉਂਦੇ ਹਨ (ਅਤੇ) ਸਾਧੂ (ਜਨ, ਗਿਆਨ) ਵੀਚਾਰ ਦੁਆਰਾ ਤੈਨੂੰ ਗਾਉਂਦੇ ਹਨ।

**ਗਾਵਨਿ ਤੁਧ ਨੋ ਜਤੀ ਸਤੀ ਸੰਤੋਖੀ**
**ਗਾਵਨਿ ਤੁਧ ਨੋ ਵੀਰ ਕਰਾਰੇ ॥**
**ਗਾਵਨਿ ਤੁਧ ਨੋ ਪੰਡਿਤ ਪੜਨਿ ਰਖੀਸਰ**
**ਜੁਗੁ ਜੁਗੁ ਵੇਦਾ ਨਾਲੇ ॥**

**ਪਦ ਅਰਥ :** ਜਤੀ-ਬਿੰਦ ਨੂੰ ਰਖਣ ਵਾਲੇ, ਸਦਾਚਾਰੀ। ਸਤੀ-ਸਤਿਵਾਦੀ, ਸੰਜਮੀ। ਸੰਤੋਖੀ-ਸਬਰ, ਧੀਰਜ ਵਾਲੇ। ਵੀਰ-ਬੀਰ, ਬਹਾਦਰ। ਗਾਵਨਿ-ਗਾਉਂਦੇ ਹਨ। ਪੜਨਿ-ਪੜ੍ਹਦੇ ਹਨ। ਰਖੀਸਰ-ਇੰਦਰੀਆਂ ਦਾ ਨਿਰੋਧ ਕਰਨ ਵਾਲੇ।

ਅਰਥ : ਸਦਾਚਾਰੀ, ਸਤਿਵਾਦੀ, ਸੰਤੋਖੀ, ਵੱਡੇ ਜੋਧੇ ਅਤੇ ਸੂਰਮੇ (ਸਾਰੇ ਤੇਰਾ ਜੱਸ) ਗਾਉਂਦੇ ਹਨ। ਪੰਡਿਤ ਅਤੇ ਰਿਖੀ (ਲੋਕ ਜੋ) ਜੁੱਗਾਂ ਜੁੱਗਾਂ (ਤੋਂ) ਵੇਦਾਂ ਦਾ (ਪਾਠ)ਪੜ੍ਹਦੇ ਹਨ, (ਉਹ ਵੀ) ਤੈਨੂੰ ਗਾਉਂਦੇ ਹਨ।

**ਗਾਵਨਿ ਤੁਧ ਨੋ ਮੋਹਣੀਆ ਮਨੁ ਮੋਹਨਿ**
**ਸੁਰਗੁ ਮਛੁ ਪਇਆਲੇ ॥**
**ਗਾਵਨਿ ਤੁਧ ਨੋ ਰਤਨ ਉਪਾਏ ਤੇਰੇ**
**ਅਠਸਠਿ ਤੀਰਥ ਨਾਲੇ ॥**

ਪਦ ਅਰਥ : ਮੋਹਣੀਆ-ਮੋਹਣ ਵਾਲੀਆਂ ਇਸਤ੍ਰੀਆਂ। ਸੁਰਗਾ-ਸੁਰਗ ਲੋਕ ਵਾਲੇ। ਮਛ-ਮਾਤ ਲੋਕ ਵਾਲੇ। ਪਇਆਲੇ-ਪਾਤਾਲ ਲੋਕ ਵਾਲੇ। ਉਪਾਏ-ਪੈਦਾ ਕੀਤੇ ਹੋਏ। ਨਾਲੇ-ਸਮੇਤ।

ਅਰਥ : ਮਨ ਨੂੰ ਮੋਹਣ ਵਾਲੀਆਂ ਇਸਤਰੀਆਂ, ਸੁਰਗ, ਮਾਤ ਅਤੇ ਪਾਤਾਲ ਲੋਕ (ਸਾਰੇ ਹੀ) ਤੈਨੂੰ ਗਾਉਂਦੇ ਹਨ। ਤੇਰੇ ਪੈਦਾ ਕੀਤੇ ਹੋਏ (ਅਮੋਲਕ) ਰਤਨ (ਭਾਵ ਦੈਵੀ ਗੁਣਾਂ ਨਾਲ ਸਪੰਨ ਸਤਿਪੁਰਸ਼ ਭੀ) ਅਠਾਹਠ ਤੀਰਥਾਂ ਸਮੇਤ ਤੈਨੂੰ ਗਾ ਰਹੇ ਹਨ।

**ਗਾਵਨਿ ਤੁਧ ਨੋ ਜੋਧ ਮਹਾਬਲ ਸੂਰਾ**
**ਗਾਵਨਿ ਤੁਧ ਨੋ ਖਾਣੀ ਚਾਰੇ ॥**
**ਗਾਵਨਿ ਤੁਧ ਨੋ ਖੰਡ ਮੰਡਲ ਬ੍ਰਹਮੰਡਾ**
**ਕਰਿ ਕਰਿ ਰਖੇ ਤੇਰੇ ਧਾਰੇ ॥**

ਪਦ ਅਰਥ : ਮਹਾਬਲ-ਵਡੇ ਬਲੀ। ਖਾਣੀ-ਅੰਡਜ, ਜੇਰਜ, ਸੇਤਜ, ਉਤਭੁਜ (ਚਾਰ ਖਾਣੀਆਂ)। ਖੰਡ-ਟਾਪੂ। ਮੰਡਲ-ਦੇਸ਼। ਬ੍ਰਹਮੰਡਾ-ਬ੍ਰਹਮੰਡ, ਸ੍ਰਿਸ਼ਟੀ। ਧਾਰੇ-ਆਸਰੇ ਤੇ।

ਅਰਥ : (ਵੱਡੇ) ਜੋਧੇ, ਮਹਾਂ ਬਲੀ ਸੂਰਮੇ ਤੈਨੂੰ ਗਾਉਂਦੇ ਹਨ, ਚਾਰੇ ਖਾਣੀਆਂ (ਵਾਲੇ ਜੀਵ ਵੀ) ਤੈਨੂੰ ਗਾਉਂਦੇ ਹਨ। (ਅਨਗਿਣਤ) ਖੰਡ, ਮੰਡਲ ਅਤੇ ਬ੍ਰਹਮੰਡ (ਜੋ) ਤੇਰੇ ਸਹਾਰੇ ਖੜੇ ਹਨ, ਤੈਨੂੰ (ਭਾਵ ਤੇਰੀ ਕੀਰਤੀ) ਗਾਉਂਦੇ ਹਨ।

**ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ**
**ਰਤੇ ਤੇਰੇ ਭਗਤ ਰਸਾਲੇ ॥**
**ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ**
**ਨਾਨਕੁ ਕਿਆ ਬੀਚਾਰੇ ॥**

ਪਦ ਅਰਥ : ਰਸਾਲੇ-ਰਸੀਏ। ਬੀਚਾਰੇ-ਕੀ ਵੀਚਾਰ ਦਸੇ।

ਅਰਥ : (ਅਸਲ ਵਿੱਚ) ਓਹੀ (ਜੀਵ) ਤੈਨੂੰ ਗਾਉਂਦੇ ਹਨ, ਜੋ ਤੈਨੂੰ ਚੰਗੇ

ਲਗਦੇ ਹਨ (ਨਾਮ ਰੰਗ ਵਿੱਚ) ਰੱਤੇ ਹੋਏ (ਨਾਮ) ਰਸੀਏ ਤੇਰੇ ਭਗਤ (ਤੇਰੇ ਵਿਚ ਲੀਨ ਰਹਿੰਦੇ ਹਨ)। (ਇਨ੍ਹਾਂ ਤੋਂ ਇਲਾਵਾ) ਹੋਰ ਕਿਤਨੇ ਹੀ (ਮਹਾਨ ਵਿਅਕਤੀ ਹਨ ਜੋ ਤੇਰਾ ਜੱਸ) ਗਾਉਂਦੇ ਹਨ, ਉਹ ਮੇਰੇ ਚੇਤੇ ਵਿੱਚ ਹੀ ਨਹੀਂ ਆਉਂਦੇ, ਨਾਨਕ (ਉਨ੍ਹਾਂ ਦੀ ਗਿਣਤੀ ਦਾ) ਕੀ ਵੀਚਾਰ ਕਰੇ (ਭਾਵ ਕੁਝ ਨਹੀਂ ਦਸ ਸਕਦਾ)।

**ਸੋਈ ਸੋਈ ਸਦਾ ਸਚੁ ਸਾਹਿਬੁ**
**ਸਾਚਾ ਸਾਚੀ ਨਾਈ ॥**
**ਹੈ ਭੀ ਹੋਸੀ ਜਾਇ ਨ ਜਾਸੀ**
**ਰਚਨਾ ਜਿਨਿ ਰਚਾਈ ॥**

**ਪਦ ਅਰਥ :** ਸਚੁ-ਸਦੀਵੀ ਹੋਂਦ ਵਾਲਾ। ਨਾਈ-ਵਡਿਆਈ। ਜਾਇ ਨਾ ਜਾਸੀ-(ਨਾ) ਜੰਮਦਾ ਹੈ, ਨਾ ਮਰਦਾ ਹੈ।

**ਅਰਥ :** (ਕੇਵਲ ਤੇ ਕੇਵਲ) ਓਹੀ ਸਦੀਵੀ ਹੋਂਦ ਵਾਲਾ ਸਾਹਿਬ (ਮਾਲਕ) ਹੈ, (ਓਹ) ਸਦਾ ਥਿਰ ਰਹਿਣ ਵਾਲਾ ਹੈ (ਅਤੇ ਉਸ ਦੀ) ਵਡਿਆਈ ਵੀ ਸੱਚੀ ਹੈ। ਜਿਸ (ਸਿਰਜਨਹਾਰ) ਨੇ (ਸਾਰੀ ਸ੍ਰਿਸ਼ਟੀ ਦੀ) ਰਚਨਾ ਕੀਤੀ ਹੈ, (ਉਹ) ਹੁਣ ਵੀ ਹੈ, (ਪਹਿਲਾਂ) ਭੀ ਸੀ (ਅਤੇ) ਅਗੇ ਨੂੰ ਵੀ ਹੋਵੇਗਾ, ਉਹ ਨਾ ਜੰਮਦਾ ਹੈ, ਨਾ ਮਰਦਾ ਹੈ।

**ਰੰਗੀ ਰੰਗੀ ਭਾਤੀ ਕਰਿ ਕਰਿ**
**ਜਿਨਸੀ ਮਾਇਆ ਜਿਨਿ ਉਪਾਈ ॥**
**ਕਰਿ ਕਰਿ ਦੇਖੈ ਕੀਤਾ ਆਪਣਾ**
**ਜਿਉ ਤਿਸ ਦੀ ਵਡਿਆਈ ॥**

**ਪਦ ਅਰਥ :** ਰੰਗੀ ਰੰਗੀ-ਰੰਗਾਂ ਰੰਗਾਂ ਦੀ। ਭਾਤੀ-ਕਈ ਭਾਂਤਾਂ (ਕਿਸਮਾਂ ਦੀ ਭਾਵ ਨਾਨਾ ਪ੍ਰਕਾਰ ਦੀ)। ਜਿਨਸੀ-ਜਿਨਸਾਂ। ਕਰਿ ਕਰਿ-(ਪੈਦਾ) ਕਰ ਕਰ ਸ੍ਰਿਸ਼ਟੀ ਰਚੀ। ਜਿਨਿ-ਜਿਸ (ਪਰਮਾਤਮਾ) ਨੇ। ਉਪਾਈ-ਪੈਦਾ ਕੀਤੀ।

**ਅਰਥ :** ਜਿਸ (ਪਰਮਾਤਮਾ) ਨੇ ਰੰਗਾਂ ਰੰਗਾਂ ਦੀ (ਭਾਵ ਵੱਖ ਵੱਖ) ਕਿਸਮਾਂ ਦੀਆਂ ਜਿਨਸਾਂ (ਪੈਦਾ) ਕਰ ਕਰਕੇ ਮਾਇਆ ਪੈਦਾ ਕੀਤੀ ਹੈ, (ਉਹ ਪ੍ਰਭੂ ਜੀਵ) ਪੈਦਾ ਕਰ ਕਰ ਕੇ (ਉਸ ਨੂੰ) ਵੇਖ ਰਿਹਾ ਭਾਵ ਉਸ ਦੀ ਸੰਭਾਲ ਕਰ ਰਿਹਾ ਹੈ, ਜਿਸ ਤਰ੍ਹਾਂ (ਕਿ) ਉਸ ਦੀ ਵਡਿਆਈ (ਜਗਤ-ਪ੍ਰਸਿਧ) ਹੈ।

**ਜੋ ਤਿਸੁ ਭਾਵੈ ਸੋਈ ਕਰਸੀ**
**ਫਿਰਿ ਹੁਕਮੁ ਨ ਕਰਣਾ ਜਾਈ ॥**
**ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ**

ਨਾਨਕ ਰਹਣੁ ਰਜਾਈ ॥ ੧ ॥

**ਪਦ ਅਰਥ :** ਸਾਹਾ ਪਾਤਿਸਾਹਿਬੁ–ਸ਼ਾਹਾਂ ਪਾਤਿਸ਼ਾਹਾਂ ਦਾ ਮਾਲਕ। ਰਜਾਈ–ਰਜ਼ਾ ਵਿੱਚ।

**ਅਰਥ :** ਜਿਹੜੀ (ਗਲ) ਉਸ ਸਾਹਿਬ ਨੂੰ ਚੰਗੀ ਲਗਦੀ ਹੈ, (ਉਹ) ਉਹੀ ਕਰਦਾ ਹੈ, ਉਸ ਉਤੇ (ਹੋਰ ਕਿਸੇ ਦਾ) ਹੁਕਮ ਨਹੀਂ ਕੀਤਾ ਜਾ ਸਕਦਾ। ਉਹ ਪਾਤਿਸ਼ਾਹ ਹੈ, ਸ਼ਾਹਾਂ, ਪਾਤਿਸ਼ਾਹਾਂ ਦਾ ਵੀ ਮਾਲਕ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਉਸ ਸਾਹਿਬ ਦੀ) ਰਜ਼ਾ ਵਿੱਚ ਰਹਿਣਾ (ਹੀ ਉਚਿਤ ਹੈ)।੧।

## ਆਸਾ, ਮਹਲਾ ੧ ॥

ਸੁਣਿ ਵਡਾ ਆਖੈ ਸਭੁ ਕੋਇ ॥
ਕੇਵਡੁ ਵਡਾ ਡੀਠਾ ਹੋਇ ॥
ਕੀਮਤਿ ਪਾਇ ਨ ਕਹਿਆ ਜਾਇ ॥
ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥
ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥
ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥੧॥ ਰਹਾਉ॥

**ਪਦ ਅਰਥ :** ਸੁਣਿ–ਸੁਣ ਕੇ। ਡੀਠਾ–ਵੇਖਿਆ। ਤੇਰੇ–ਤੇਰੇ (ਵਿਚ)। ਸਮਾਏ–ਲੀਨ (ਇਕਮਿਕ) ਹੋ ਰਹੇ ਹਨ। ਸਾਹਿਬਾ–ਮਾਲਕਾ। ਗਹਿਰ–ਡੂੰਘਾ। ਗੰਭੀਰਾ–ਸਬਰ ਵਾਲਾ। ਗਹੀਰਾ–ਬਹੁਤ ਡੂੰਘਾ। ਕੇਤਾ–ਕਿਤਨਾ। ਕੇਵਡੁ–ਕਿਤਨਾ ਵੱਡਾ। ਚੀਰਾ–ਵਿਸਥਾਰ।

**ਅਰਥ:** (ਹੇ ਸਾਹਿਬਾ! ਇਕ ਦੂਜੇ ਪਾਸੋਂ) ਸੁਣ ਕੇ ਹਰ ਕੋਈ (ਤੈਨੂੰ) ਵੱਡਾ ਆਖਦਾ ਹੈ (ਪਰ ਤੂੰ) ਕਿਤਨਾ ਕੁ ਵੱਡਾ ਹੈਂ (ਇਹ ਭੇਦ ਓਹੀ ਦਸ ਸਕਦਾ ਹੈ ਜਿਸ (ਕਿਸੇ ਤੈਨੂੰ) ਵੇਖਿਆ ਹੋਵੇ। (ਅਸਲ ਵਿਚ) ਨਾ ਤੇਰੀ ਕੀਮਤ ਪਾਈ ਜਾ ਸਕਦੀ ਹੈ ਨਾ (ਤੇਰੀ ਬੇਅੰਤਤਾ ਨੂੰ) ਆਖਿਆ ਜਾ ਸਕਦਾ ਹੈ। (ਕਿਉਂਕਿ ਤੇਰੀਆਂ ਸਿਫਤਾਂ) ਆਖਣ ਵਾਲੇ ਤੇਰੇ ਵਿਚ ਹੀ ਲੀਨ ਹੋ ਰਹੇ ਹਨ।੧।

ਹੇ ਮੇਰੇ ਵੱਡੇ ਸਾਹਿਬਾ ! (ਤੂੰ) ਡੂੰਘਾ, ਵੱਡੇ ਸਬਰ ਵਾਲਾ ਤੇ ਗੁਣਾਂ ਦਾ ਅਤੀ ਡੂੰਘਾ (ਸਮੁੰਦਰ) ਹੈਂ। ਕੋਈ (ਮਨੁੱਖ) ਨਹੀਂ ਜਾਣਦਾ ਕਿ ਤੇਰਾ ਕਿਤਨਾ ਅਤੇ ਕੇਡਾ ਵੱਡਾ (ਕੁਦਰਤਿ ਰੂਪੀ) ਵਿਸਥਾਰ ਹੈ।੧।ਰਹਾਉ।

ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥
ਸਭਿ ਕੀਮਤਿ ਮਿਲਿ ਕੀਮਤਿ ਪਾਈ ॥
ਗਿਆਨੀ ਧਿਆਨੀ ਗੁਰ ਗੁਰ ਹਾਈ ॥

## ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥੨॥

### ਉਚਾਰਨ ਸੇਧ

**ਬਿੰਦੀ ਸਹਿਤ : ਸੁਰਤੀਂ (ਬਹੁ-ਵਚਨ)।**

**ਫੁਟਕਲ : 'ਗੁਰ ਗੁਰ ਹਾਈ' ਦਾ ਉਚਾਰਨ 'ਗੁਰ ਗੁਰਹਾਈ' ਕਰਨਾ ਠੀਕ ਨਹੀਂ ਹੈ।**

**ਪਦ ਅਰਥ :** ਸਭਿ-ਸਾਰੇ। ਸੁਰਤੀ-ਸੁਰਤ ਵਾਲਿਆਂ ਨੇ। ਮਿਲਿ-ਮਿਲ ਕੇ (ਇਕ ਦੂਜੇ ਦੀ ਸਲਾਹ ਨਾਲ)। ਸੁਰਤਿ-ਧਿਆਨ ਸ਼ਕਤੀ। ਕੀਮਤਿ-ਕੀਮਤ ਪਾਉਣ ਵਾਲਿਆਂ ਨੇ। ਗਿਆਨੀ-ਗਿਆਨੀਆਂ (ਬੁਧੀਵਾਨਾਂ) ਨੇ। ਧਿਆਨੀ-ਧਿਆਨ ਧਾਰੀਆਂ ਨੇ। ਹਾਈ-ਬਹੁਤ ਵੱਡਾ। ਤਿਲੁ-ਤਿਲ ਮਾਤਰ।

**ਅਰਥ : (ਹੇ ਸਾਹਿਬਾ ! ਤੇਰੇ ਵਡੱਪਣ ਨੂੰ ਲਭਣ ਲਈ) ਸਾਰੇ ਸੁਰਤੀਵਾਨਾਂ ਨੇ (ਇਕ ਦੂਜੇ ਨਾਲ) ਮਿਲ ਕੇ ਸੁਰਤਿ (ਜੋੜਨ ਵਾਲੀ ਸ਼ਕਤੀ) ਦੀ ਕਮਾਈ ਕੀਤੀ। (ਫਿਰ) ਕੀਮਤ ਪਾਉਣ ਵਾਲਿਆਂ ਨੇ ਮਿਲ ਕੇ (ਆਪਣੇ ਅੰਦਾਜ਼ੇ ਨਾਲ) ਕੀਮਤ ਪਾਈ। ਗਿਆਨਵਾਨਾਂ, ਧਿਆਨ ਵਾਲਿਆਂ ਨੇ ਵੀ (ਆਖਿਆ ਕਿ ਸੱਚਾ ਸਾਹਿਬ) ਵੱਡਾ ਹੈ, ਵੱਡਾ ਹੈ (ਪਰ ਸਚਾਈ ਇਹ ਹੈ ਕਿ ਇਨ੍ਹਾਂ ਸਾਰਿਆਂ ਪਾਸੋਂ) ਤਿਲ ਮਾਤਰ ਵੀ (ਤੇਰੀ) ਵਡਿਆਈ ਨਹੀਂ ਆਖੀ ਜਾ ਸਕੀ (ਭਾਵ ਤੂੰ ਬੇਅੰਤ ਹੈਂ)।੨।**

## ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥
## ਸਿਧਾ ਪੁਰਖਾ ਕੀਆ ਵਡਿਆਈਆ ॥
## ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥
## ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥੩॥

### ਉਚਾਰਨ ਸੇਧ

**ਬਿੰਦੀ ਸਹਿਤ : ਚੰਗਿਆਈਆਂ, ਸਿਧਾਂ, ਪੁਰਖਾਂ, ਕੀਆਂ, ਵਡਿਆਈਆਂ,**
**ਬਿੰਦੀ ਰਹਿਤ :** ਸਿਧੀ, ਪਾਈਆ, ਰਹਾਈਆ।

**ਨੋਟ:** ਕਈ ਪ੍ਰੇਮੀ 'ਸਿਧੀ' ਪਦ ਦਾ ਉਚਾਰਨ ਬਿੰਦੀ ਸਹਿਤ ਕਰਕੇ 'ਪਾਈਆ, ਰਹਾਈਆ' ਵੀ ਬਿੰਦੀ ਸਹਿਤ ਉਚਾਰਦੇ ਹਨ ਜੋ ਕਿ ਠੀਕ ਨਹੀਂ। ਚੰਗਿਆਈਆ, ਬੁਰਿਆਈਆ, ਸ਼ਬਦ ਬਹੁ-ਵਚਨੀ ਉਚਾਰਨ ਦੇ ਲਖਾਇਕ ਹਨ। ਪਾਈਆ, ਰਹਾਈਆ ਦਾ ਉਚਾਰਨ ਵੀ ਬਿੰਦੀ ਰਹਿਤ ਕਰਨਾ ਹੀ ਉਚਿਤ ਹੈ। ਗੁਰਬਾਣੀ ਵਿੱਚ ਅਜਿਹੇ ਪ੍ਰਮਾਣ ਉਪਲਬਧ ਹਨ। ਵੇਖੋ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਸ਼ਨ ਨਿਰਣੈ ਸਟੀਕ'।

**ਪਦ ਅਰਥ : ਸਤ-ਪੁੰਨ ਦਾਨ। ਸਿਧਾ-ਸ਼ਕਤੀਵਾਨਾਂ। ਸਿਧੀ-ਸਿਧੀਆਂ, ਕਰਾਮਾਤੀ ਸ਼ਕਤੀਆਂ। ਕਰਮਿ-ਬਖ਼ਸ਼ਿਸ਼ ਦੁਆਰਾ। ਠਾਕਿ-ਰੋਕ ਕੇ। ਰਹਾਈਆ-ਰੱਖੀਆਂ, ਅਟਕਾਈਆਂ।**

ਅਰਥ : (ਹੇ ਸਾਹਿਬਾ ! ਇਸ ਸੰਸਾਰ ਵਿਚ) ਸਾਰੇ ਪੁੰਨ ਦਾਨ, ਸਾਰੇ ਤਪ ਤੇ ਸਾਰੀਆਂ ਚੰਗਿਆਈਆਂ ਸਿਥਾਂ ਪੁਰਸ਼ਾਂ ਦੀਆਂ (ਜੋ ਕਰਾਮਾਤੀ) ਵਡਿਆਈਆਂ (ਹਨ) ਤੇਰੇ (ਹੁਕਮ) ਤੋਂ ਬਿਨਾਂ (ਇਹ) ਸਿਧੀ ਕਿਸੇ ਨੇ ਪ੍ਰਾਪਤ ਨਹੀਂ ਕੀਤੀ । (ਹੇ ਸਾਹਿਬਾ !) ਤੇਰੀ ਬਖ਼ਸ਼ਿਸ਼ ਦੁਆਰਾ (ਜੇ ਇਹ ਸ਼ਕਤੀ ) ਮਿਲ ਜਾਣ (ਤਾਂ ਕਿਸੇ ਪਾਸੋਂ ਵੀ) ਰੋਕ ਕੇ ਨਹੀਂ ਰੱਖੀ ਜਾ ਸਕਦੀ (ਭਾਵ ਤੇਰੀ ਰਹਿਮਤ ਵਿਚ ਕੋਈ ਰੁਕਾਵਟ ਨਹੀਂ ਪਾ ਸਕਦਾ)।

**ਆਖਣ ਵਾਲਾ ਕਿਆ ਵੇਚਾਰਾ ॥**
**ਸਿਫਤੀ ਭਰੇ ਤੇਰੇ ਭੰਡਾਰੇ ॥**
**ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ॥**
**ਨਾਨਕ ਸਚੁ ਸਵਾਰਣਹਾਰਾ ॥੪॥੨॥**

ਉਚਾਰਨ ਸੇਧ

ਬਿੰਦੀ ਸਹਿਤ : ਸਿਫਤੀਂ, ਦੇਹਿਂ।

ਪਦ ਅਰਥ : ਦੇਹਿ–ਦੇਵੇਂ। ਤਿਸੈ-ਉਸ ਨਾਲ। ਚਾਰਾ–ਵੱਸ, ਜ਼ੋਰ। ਸਚੁ–ਸਦੀਵੀ ਹੋਂਦ ਵਾਲਾ।

ਅਰਥ : (ਹੇ ਸਾਹਿਬਾ ! ਤੇਰੇ ਵੱਡਪਣ ਨੂੰ) ਆਖਣ ਵਾਲਾ (ਇਹ) ਜੀਵ ਵੀਚਾਰਾ ਕੀ (ਚੀਜ਼) ਹੈ? (ਭਾਵ ਕੁਝ ਵੀ ਨਹੀਂ ਹੈ)। ਸਿਫਤਾਂ ਨਾਲ ਤੇਰੇ ਭੰਡਾਰ ਭਰੇ ਪਏ ਹਨ। (ਜਿਸ ਨੂੰ ਤੂੰ ਆਪਣੀਆਂ ਸਿਫ਼ਤਾਂ ਦਾ ਖ਼ਜ਼ਾਨਾ ਬਖ਼ਸ਼) ਦੇਵੇਂ, ਉਸ ਨਾਲ ਕਿਸੇ (ਮਨੁੱਖ) ਦਾ ਕੀ ਜ਼ੋਰ ਚਲ ਸਕਦਾ ਹੈ? (ਭਾਵ ਉਸ ਦਾ ਕੋਈ ਕੁਝ ਨਹੀਂ ਵਿਗਾੜ ਸਕਦਾ)। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਹੇ ਸਾਹਿਬਾ ! ਤੂੰ) ਸਦੀਵੀ ਹੋਂਦ ਵਾਲਾ (ਸਭ) ਜੀਆਂ ਨੂੰ ਸਵਾਰਨ ਵਾਲਾ ਹੈਂ।੪।੨।

## ਆਸਾ, ਮਹਲਾ ੧ ॥

**ਆਖਾ ਜੀਵਾ ਵਿਸਰੈ ਮਰਿ ਜਾਉ ॥**
**ਆਖਣਿ ਅਉਖਾ ਸਾਚਾ ਨਾਉ ॥**
**ਸਾਚੇ ਨਾਮ ਕੀ ਲਾਗੈ ਭੂਖ ॥**
**ਉਤੁ ਭੂਖੈ ਖਾਇ ਚਲੀਅਹਿ ਦੂਖ॥੧॥**
**ਸੋ ਕਿਉ ਵਿਸਰੈ ਮੇਰੀ ਮਾਇ**
**ਸਾਚਾ ਸਾਹਿਬੁ ਸਾਚੈ ਨਾਇ॥੧॥ ਰਹਾਉ ॥**

ਉਚਾਰਨ ਸੇਧ

ਬਿੰਦੀ ਸਹਿਤ : ਆਖਾਂ, ਜੀਵਾਂ, ਜਾਉਂ, ਨਾਉਂ, ਚਲੀਅਹਿਂ, ਕਿਉਂ, ਨਾਇਂ।

**ਪਦ ਅਰਥ :** ਆਖਾ-ਆਖਦਾ (ਸਿਮਰਦਾ) ਹਾਂ। ਜੀਵਾ-ਜੀਉਂਦਾ ਹਾਂ। ਵਿਸਰੈ-(ਜਦੋਂ ਨਾਮ) ਵਿਸਰਦਾ (ਭੁੱਲ) ਜਾਂਦਾ ਹੈ। ਜਾਉ-ਜਾਂਦਾ ਹਾਂ। ਉਤੁ-ਉਸ ਭੁੱਖ ਨਾਲ। ਖਾਇ-ਖਾਧੇ। ਚਲੀਅਹਿ-ਚਲੇ ਜਾਂਦੇ ਹਨ। ਸਾਚੈ ਨਾਇ-ਸਚੇ ਨਾਮ ਕਰਕੇ। ਰਹਾਉ-ਟੇਕ, ਧਾਰਨਾ ਜਾਂ ਸਥਾਈ।

**ਅਰਥ :** (ਹੇ ਮੇਰੀ ਮਾਂ ! ਜਦੋਂ ਮੈਂ ਆਪਣੇ ਸਾਹਿਬ ਦਾ ਨਾਮ) ਸਿਮਰਦਾ ਹਾਂ (ਓਦੋਂ ਮੈਂ ਆਤਮਿਕ ਜੀਵਨ) ਜੀਉਂਦਾ ਹਾਂ (ਜਦੋਂ ਮੈਨੂੰ ਨਾਮ) ਵਿਸਰ ਜਾਂਦਾ ਹੈ (ਓਦੋਂ ਮੈਂ) ਮਰ ਜਾਂਦਾ ਹਾਂ। (ਹੇ ਮਾਂ !) ਸੱਚਾ ਨਾਮ ਆਖਣਾ ਬਹੁਤ ਹੀ ਔਖਾ ਹੈ।

(ਹੇ ਮਾਂ ! ਜਦੋਂ ਮੈਨੂੰ) ਸੱਚੇ ਨਾਮ ਦੀ ਭੁੱਖ ਲਗਦੀ ਹੈ (ਓਦੋਂ) ਉਸ ਭੁੱਖ (ਲੱਗਣ) ਨਾਲ (ਮੇਰੇ ਸਾਰੇ) ਦੁੱਖ ਕਲੇਸ਼ ਆਦਿ ਖਾਧੇ ਜਾਂਦੇ ਹਨ, (ਭਾਵ ਦੂਰ ਹੋ ਜਾਂਦੇ ਹਨ)।੧।

ਹੇ ਮੇਰੀ ਮਾਂ ! ਸੱਚੇ ਨਾਮ ਕਰਕੇ (ਜੋ) ਸਦਾ ਥਿਰ ਰਹਿਣ ਵਾਲਾ ਸਾਹਿਬ ਹੈ, ਉਹ (ਸਾਹਿਬ) ਮੈਨੂੰ ਕਿਉਂ ਵਿਸਰੇ? (ਭਾਵ ਕਦੇ ਵੀ ਨਾ ਵਿਸਰੇ)।੧।ਰਹਾਉ।

**ਸਾਚੇ ਨਾਮ ਕੀ ਤਿਲੁ ਵਡਿਆਈ ॥**
**ਆਖਿ ਥਕੇ ਕੀਮਤਿ ਨਹੀ ਪਾਈ ॥**
**ਜੇ ਸਭਿ ਮਿਲਿ ਕੈ ਆਖਣ ਪਾਹਿ ॥**
**ਵਡਾ ਨ ਹੋਵੈ ਘਾਟਿ ਨ ਜਾਇ ॥੨॥**

ਉਚਾਰਨ ਸੇਧ

ਬਿੰਦੀ ਸਹਿਤ : ਪਾਹਿਂ।

**ਪਦ ਅਰਥ :** ਥਕੇ-ਆਖ ਕੇ ਰਹਿ ਗਏ। ਆਖਣ-ਆਖਣ ਲੱਗ ਪੈਣ। ਘਾਟਿ ਨ ਜਾਇ-ਘੱਟ ਕੇ (ਭਾਵ ਛੋਟਾ) ਨਹੀਂ ਹੁੰਦਾ।

**ਅਰਥ :** (ਹੇ ਮਾਂ !) ਸੱਚੇ ਨਾਮ ਦੀ ਤਿਲ ਮਾਤਰ ਵਡਿਆਈ ਨੂੰ (ਸਭ ਲੋਕੀ) ਆਖ (ਆਖ) ਕੇ ਥੱਕ ਗਏ ਹਨ (ਪਰ ਕਿਸੇ ਪਾਸੋਂ ਉਸ ਦੀ) ਕੀਮਤ ਨਹੀਂ ਪਾਈ ਗਈ। (ਇਥੇ ਹੀ ਬਸ ਨਹੀਂ) ਜੇ ਸਾਰੇ (ਜੀਵ ਜੰਤੂ) ਇਕੱਠੇ ਹੋ ਕੇ (ਉਸ ਸਾਹਿਬ ਦੇ ਗੁਣ) ਆਖਣ ਲਗ ਪੈਣ (ਤਾਂ ਵੀ ਉਹ ਇਸ ਤਰ੍ਹਾਂ ਦੇ ਆਖਣ ਨਾਲ) ਨਾ ਵੱਡਾ ਹੁੰਦਾ ਹੈ ਨਾ ਘਟ ਕੇ (ਛੋਟਾ ਹੋ) ਜਾਂਦਾ ਹੈ।੨।

**ਨਾ ਓਹੁ ਮਰੈ ਨ ਹੋਵੈ ਸੋਗੁ ॥**
**ਦੇਦਾ ਰਹੈ ਨ ਚੂਕੈ ਭੋਗੁ ॥**
**ਗੁਣੁ ਏਹੋ ਹੋਰੁ ਨਾਹੀ ਕੋਇ ॥**
**ਨਾ ਕੋ ਹੋਆ ਨਾ ਕੋ ਹੋਇ ॥੩॥**

## ਉਚਾਰਨ ਸੇਧ

ਬਿੰਦੀ ਸਹਿਤ : ਦੇਂਦਾ, ਨਾਹੀਂ ।

**ਪਦ ਅਰਥ :** ਸੋਗੁ-ਸ਼ੋਕ, ਚਿੰਤਾ। ਦੇਦਾ ਰਹੈ-ਦੇਂਦਾ ਰਹਿੰਦਾ ਹੈ। ਚੂਕੇ-ਮੁਕਦਾ ਨਹੀਂ ਹੈ 'ਦੇਂਦਾ ਰਹੈ ਨ ਮੰਗੀਐ, ਮਰੈ ਨ ਹੋਇ ਵਿਜੋਗ ਵਿਜੋਗੀ' (ਭਾਈ ਗੁਰਦਾਸ ਜੀ 39-12)। ਭੋਗੁ-ਭੋਜਨ (ਭੰਡਾਰਾ)।

**ਅਰਥ :** (ਹੇ ਮਾਂ !) ਉਹ (ਸਾਹਿਬ) ਨਾ ਮਰਦਾ ਹੈ ਨਾ (ਉਸ ਨੂੰ ਕਿਸੇ ਕਿਸਮ ਦਾ) ਸ਼ੋਕ ਹੁੰਦਾ ਹੈ। (ਉਹ ਸਾਹਿਬ ਸਦਾ ਦਾਤਾਂ) ਦੇਂਦਾ ਰਹਿੰਦਾ ਹੈ (ਅਤੇ ਓਹ ਭੰਡਾਰਾ) ਭੋਗਣ (ਭਾਵ ਖਾਣ ਦੇ ਬਾਵਜੂਦ ਵੀ ਜੀਆਂ ਪਾਸੋਂ ਕਦੇ) ਨਹੀਂ ਮੁਕਦਾ। (ਉਸ ਸਾਹਿਬ ਦਾ ਸਭ ਤੋਂ ਵਿਸ਼ੇਸ਼) ਗੁਣ ਇਹ ਹੈ ਕਿ (ਉਸ ਜਿਤਨਾ ਵੱਡਾ) ਹੋਰ ਕੋਈ ਨਹੀਂ ਹੈ। (ਅਜਿਹਾ ਹੁਣ ਤੀਕ) ਨਾ ਕੋਈ ਹੋਇਆ ਹੈ ਅਤੇ ਨਾ ਕੋਈ (ਅੱਗੋਂ) ਹੋਵੇਗਾ।੩।

**ਜੇਵਡੁ ਆਪਿ ਤੇਵਡੁ ਤੇਰੀ ਦਾਤਿ ॥**
**ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥**
**ਖਸਮੁ ਵਿਸਾਰਹਿ ਤੇ ਕਮਜਾਤਿ ॥**
**ਨਾਨਕ ਨਾਵੈ ਬਾਝੁ ਸਨਾਤਿ ॥੪॥੩॥**

## ਉਚਾਰਨ ਸੇਧ

ਬਿੰਦੀ ਸਹਿਤ : ਵਿਸਾਰਹਿੰ, ਨਾਵੈਂ ।

**ਪਦ ਅਰਥ :** ਕਮਜਾਤਿ-ਘਟੀਆ, ਜਾਤ ਵਾਲਾ। ਸਨਾਤਿ-ਬਹੁਤ ਨੀਵੀਂ ਜਾਤ ਵਾਲਾ, ਸਾਂਸੀ ਆਦਿ।

**ਅਰਥ :** (ਹੇ ਸਾਹਿਬਾ !) ਜਿਤਨਾ ਵੱਡਾ (ਤੂੰ) ਆਪ ਹੈਂ, ਉਤਨੀ ਵੱਡੀ ਤੇਰੀ ਦਾਤਿ ਹੈ, ਜਿਸ ਨੇ ਕਿ ਦਿਨ ਬਣਾ ਕੇ ਰਾਤ ਵੀ ਬਣਾ ਦਿੱਤੀ। (ਜਿਹੜੇ ਜੀਵ) ਮਾਲਕ ਨੂੰ ਵਿਸਾਰਦੇ ਹਨ, ਉਹ (ਸਾਰੇ) ਨੀਚ ਜਾਤ ਵਾਲੇ (ਭਾਵ ਕਮੀਨੇ) ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਨਾਮ ਤੋਂ ਬਿਨਾਂ (ਸਾਰੇ ਮਨੁੱਖ) ਮਹਾਂ ਨੀਚ ਹਨ।੪।੩।

## ਰਾਗੁ ਗੂਜਰੀ, ਮਹਲਾ ੪ ॥

**ਹਰਿ ਕੇ ਜਨ ਸਤਿਗੁਰ ਸਤ ਪੁਰਖਾ !**
**ਬਿਨਉ ਕਰਉ ਗੁਰ ਪਾਸਿ ॥**
**ਹਮ ਕੀਰੇ ਕਿਰਮ ਸਤਿਗੁਰ ਸਰਣਾਈ**
**ਕਰਿ ਦਇਆ ਨਾਮੁ ਪਰਗਾਸਿ ॥੧॥**
**ਮੇਰੇ ਮੀਤ ਗੁਰਦੇਵ ਮੋਕਉ ਰਾਮ ਨਾਮੁ ਪਰਗਾਸਿ ॥**
**ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ**

## ਹਰਿ ਕੀਰਤਿ ਹਮਰੀ ਰਹਰਾਸਿ ॥੧॥ ਰਹਾਉ ॥

### ਉਚਾਰਨ ਸੇਧ

**ਬਿੰਦੀ ਸਹਿਤ :** ਬਿਨਉਂ, ਕਰਉਂ, ਮੋਕਉਂ।

**ਪਦ ਅਰਥ :** ਕਰਉ-ਕਰਦਾ ਹਾਂ। ਕੀਰੇ-ਕੀੜੇ। ਕਿਰਮ-ਬਹੁਤ ਨਿੱਕੇ ਕੀੜੇ (ਛੋਟੇ ਸੇਵਕ)। ਪਰਗਾਸਿ-ਪ੍ਰਕਾਸ਼, ਚਾਨਣਾ। ਗੁਰਮਤਿ ਨਾਮੁ-ਗੁਰੂ ਦੀ ਮਤਿ ਦੁਆਰਾ ਪ੍ਰਾਪਤ ਹੋਇਆ ਨਾਮ (ਮੰਤ੍ਰ)। ਸਖਾਈ-ਸਹਾਇਕ। ਕੀਰਤਿ-ਕੀਰਤੀ, ਸਿਫ਼ਤਿ। ਰਹਰਾਸਿ-ਰਹੁਰੀਤੀ, ਮਰਯਾਦਾ।

**ਅਰਥ :** ਹੇ ਹਰੀ ਦੇ ਸੇਵਕ, ਸਤਿਗੁਰੂ ਸਤਿਪੁਰਖ ਜੀ ! (ਮੈਂ ਆਪ) ਗੁਰੂ ਦੇ ਕੋਲ (ਇਕ) ਬੇਨਤੀ ਕਰਦਾ ਹਾਂ। (ਹੇ ਸਤਿਗੁਰੂ ਜੀ !) ਅਸੀਂ ਨਿੱਕੇ ਕੀੜੇ (ਭਾਵ ਤੁਛ ਜਿਹੇ ਜੀਵ, ਆਪ) ਸਤਿਗੁਰੂ ਜੀ ਦੀ ਸ਼ਰਣ ਵਿਚ (ਆਏ) ਹਾਂ, ਤਰਸ ਕਰਕੇ (ਸਾਡੇ ਹਿਰਦੇ ਅੰਦਰ) ਰਾਮ ਦਾ ਨਾਮ ਪ੍ਰਕਾਸ਼ ਕਰ ਦਿਓ।੧।

ਹੇ ਮੇਰੇ ਮਿੱਤਰ ਗੁਰਦੇਵ ! ਮੈਨੂੰ ਰਾਮ ਨਾਮ ਰੂਪੀ ਪ੍ਰਕਾਸ਼ (ਬਖ਼ਸ਼ੋ)। (ਆਪ) ਗੁਰੂ ਜੀ ਦੀ ਮਤਿ ਦੁਆਰਾ ਪ੍ਰਾਪਤ ਹੋਇਆ ਨਾਮ, ਮੇਰੇ ਪ੍ਰਾਣਾਂ ਦਾ ਸਾਥੀ (ਸਹਾਰਾ) ਹੋਵੇ ਅਤੇ ਹਰੀ ਦੀ ਸਿਫਤ ਮੇਰੀ (ਜੀਵਨ) ਮਰਯਾਦਾ (ਬਣ ਜਾਏ)।੧।ਰਹਾਉ।

**ਹਰਿ ਜਨ ਕੇ ਵਡਭਾਗ ਵਡੇਰੇ**
**ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥**
**ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ**
**ਮਿਲਿ ਸੰਗਤਿ ਗੁਣ ਪਰਗਾਸਿ ॥੨॥**

### ਉਚਾਰਨ ਸੇਧ

**ਬਿੰਦੀ ਸਹਿਤ :** ਤ੍ਰਿਪਤਾਸਹਿਂ ।

**ਪਦ ਅਰਥ :** ਸਰਧਾ-ਪ੍ਰੇਰਨਾ ਤੋਂ ਪਹਿਲਾਂ ਉਠਣ ਵਾਲੀ ਭਾਵਨਾ। ਤ੍ਰਿਪਤਾਸਹਿ-ਰਜਦੇ ਹਨ।

**ਅਰਥ :** ਹਰੀ ਦੇ ਸੇਵਕਾਂ ਦੇ ਬਹੁਤ ਵੱਡੇ ਭਾਗ ਹਨ, ਜਿਨ੍ਹਾਂ ਦੇ (ਹਿਰਦੇ ਅੰਦਰ) ਨਿਰੋਲ ਹਰੀ ਦੀ ਭਾਵਨਾ ਅਤੇ ਹਰੀ (ਨਾਮ) ਦੀ ਪਿਆਸ ਹੈ। (ਉਹ) ਨਿਰੋਲ ਹਰੀ ਦਾ ਨਾਮ ਮਿਲਣ ਤੇ ਤ੍ਰਿਪਤ ਹੋ ਜਾਂਦੇ ਹਨ, ਸੰਗਤ ਵਿਚ ਮਿਲ (ਬੈਠ) ਕੇ (ਹੀ ਦੈਵੀ) ਗੁਣ ਪ੍ਰਕਾਸ਼ ਹੁੰਦੇ ਹਨ।੨।

**ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ**
**ਤੇ ਭਾਗਹੀਣ ਜਮ ਪਾਸਿ ॥**
**ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ**
**ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥ ੩ ॥**

ਪਦ ਅਰਥ :ਭਾਗਹੀਣ-ਅਭਾਗੇ 'ਸਾਧ ਸੰਗਤਿ ਗੁਰ ਸਬਦ ਸੁਣਿ, ਗੁਰ ਉਪਦੇਸ ਰਹਤ ਨ ਰਹਿੰਦੇ॥ ਮਸਤਕਿ ਭਾਗ ਜਿਨ੍ਹਾਂ ਦੇ ਮੰਦੇ॥' (ਭਾ.ਗੁ.ਵਾ. 17-2)।

ਅਰਥ : ਜਿਨ੍ਹਾਂ (ਸੇਵਕਾਂ) ਨੇ ਹਰੀ ਹਰੀ (ਜਾਪ ਅਤੇ) ਹਰੀ ਦਾ ਨਾਮ ਰੂਪੀ ਰਸ ਪ੍ਰਾਪਤ ਨਹੀਂ ਕੀਤਾ, ਉਹ ਮੰਦਭਾਗੇ (ਜੀਵ) ਜਮਾਂ ਦੇ ਹਵਾਲੇ ਹੁੰਦੇ ਹਨ। ਜਿਹੜੇ (ਜੀਵ) ਸਤਿਗੁਰ ਦੀ ਸ਼ਰਣ ਅਤੇ ਸੰਗਤਿ ਵਿਚ ਨਹੀਂ ਆਏ (ਉਹ ਜਿਤਨਾ ਚਿਰ) ਜੀਵੇ, ਫਿਟਕਾਰ ਯੋਗ ਹੈ, (ਅਜਿਹੇ) ਹੋਰ ਜੀਵਨ ਦੀ ਆਸ ਨੂੰ ਵੀ ਲਾਹਨਤ ਹੈ।੩।

**ਜਿਨ ਹਰਿਜਨ ਸਤਿਗੁਰ ਸੰਗਤਿ ਪਾਈ**
**ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥**
**ਧਨ ਧੰਨੁ ਸਤ ਸੰਗਤਿ ਜਿਤੁ ਹਰਿਰਸੁ ਪਾਇਆ**
**ਮਿਲਿ ਜਨ ਨਾਨਕ ਨਾਮੁ ਪਰਗਾਸਿ ॥੪॥੪॥**

ਪਦ ਅਰਥ : ਧੁਰਿ-ਧੁਰ ਤੋਂ, ਪਹਿਲਾਂ। ਮਸਤਕਿ-ਮੱਥੇ ਉਤੇ।

ਅਰਥ : ਜਿਨ੍ਹਾਂ ਹਰੀ ਦੇ ਸੇਵਕਾਂ ਨੇ ਸਤਿਗੁਰੂ ਦੀ ਸੰਗਤ ਪ੍ਰਾਪਤ ਕੀਤੀ ਹੈ, ਉਨ੍ਹਾਂ ਦੇ ਮੱਥੇ ਉਤੇ (ਮਾਨੋ) ਧੁਰ ਤੋਂ ਲਿਖਿਆ (ਲੇਖ) ਪ੍ਰਗਟ ਹੋਇਆ ਹੈ। (ਸਤਿਗੁਰੂ) ਦੀ ਸਤਿਸੰਗਤ ਧੰਨਤਾ ਯੋਗ ਹੈ ਜਿਸ ਕਰਕੇ (ਹਰੀਜਨਾਂ ਨੇ) ਹਰੀ ਦਾ ਨਾਮ ਰਸ ਪ੍ਰਾਪਤ ਕੀਤਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਰੱਬੀ) ਸੇਵਕਾਂ ਨੂੰ ਮਿਲ ਕੇ ਨਾਮ ਰੂਪੀ ਚਾਨਣ ਪ੍ਰਗਟ ਹੁੰਦਾ ਹੈ।੪।੪।

## ਰਾਗੁ ਗੂਜਰੀ ਮਹਲਾ ੫ ॥

**ਕਾਹੇ ਰੇ ਮਨ ਚਿਤਵਹਿ ਉਦਮੁ**
**ਜਾ ਆਹਰਿ ਹਰਿ ਜੀਉ ਪਰਿਆ ॥**
**ਸੈਲ ਪਥਰ ਮਹਿ ਜੰਤ ਉਪਾਏ**
**ਤਾ ਕਾ ਰਿਜਕੁ, ਆਗੈ ਕਰਿ ਧਰਿਆ ॥੧॥**

ਉਚਾਰਨ ਸੇਧ

ਬਿੰਦੀ ਸਹਿਤ : ਚਿਤਵਹਿੰ, ਜਾਂ, ਮਹਿੰ, ਤਾਂ।

ਪਦ ਅਰਥ : ਕਾਹੇ-ਕਿਉਂ, ਕਿਸ ਲਈ। ਰੇ ਮਨ-ਹੇ ਮਨ!। ਚਿਤਵਹਿ-ਚਿਤਵਦਾ ਹੈ। ਜਾ-ਜਦ। ਆਹਰਿ-ਆਹਰ ਵਿਚ। ਪਰਿਆ-ਪਿਆ ਹੋਇਆ। ਸੈਲ- ਪਹਾੜਾਂ। ਪਥਰ-ਪੱਥਰਾਂ ਵਿਚ। ਜੰਤ-ਜੰਤ (ਪੰਛੀ ਅਤੇ ਹੋਰ ਜੀਵ ਆਦਿ ਪੈਦਾ ਕੀਤੇ ਹਨ)। ਆਗੈ-ਪਹਿਲਾਂ ਹੀ। ਧਰਿਆ-ਰਖਿਆ।

ਅਰਥ : ਹੇ ਮਨ! ਜਦ (ਰੋਟੀ, ਰੋਜ਼ੀ-ਰਿਜ਼ਕ ਅਪੜਾਉਣ ਦੇ) ਆਹਰ (ਕੰਮ) ਵਿਚ ਪਰਮਾਤਮਾ (ਆਪ ਲੱਗਾ) ਪਿਆ ਹੈ, (ਤੂੰ ਉਸ ਕੰਮ

ਲਈ) ਕਿਉਂ ਉਦਮ ਰੂਪ ਚਿਤਵਨੀ ਕਰਦਾ ਰਹਿੰਦਾ ਹੈਂ? (ਭਾਵ ਚਿੰਤਾ ਨਾ ਕਰਿਆ ਕਰ)। (ਵੇਖ ! ਪ੍ਰਭੂ ਨੇ ਜੋ) ਜੀਵ-ਜੰਤੂ ਪਹਾੜਾਂ, ਪੱਥਰਾਂ ਵਿਚ ਪੈਦਾ ਕੀਤੇ ਹਨ ਉਨ੍ਹਾਂ ਦਾ ਰਿਜ਼ਕ (ਉਸ ਦਾਤੇ ਨੇ) ਪਹਿਲਾਂ (ਉਥੇ ਹੀ) ਤਿਆਰ ਕਰਕੇ ਰਖਿਆ ਹੋਇਆ ਹੈ।੧।

**ਮੇਰੇ ਮਾਧਉ ਜੀ ਸਤਿ ਸੰਗਤਿ ਮਿਲੇ ਸੋ ਤਰਿਆ ॥**
**ਗੁਰ ਪ੍ਰਸਾਦਿ ਪਰਮਪਦੁ ਪਾਇਆ**
**ਸੂਕੇ ਕਾਸਟ ਹਰਿਆ ॥੧॥ ਰਹਾਉ ॥**

**ਪਦ ਅਰਥ :** ਮਾਧਉ-ਹੇ ਮਾਇਆ ਦੇ ਪਤੀ ! (ਕਰਤਾਰ)। ਸਤਿ ਸੰਗਤਿ-ਸਤਿਸੰਗਤ ਵਿਚ। ਪਰਮਪਦੁ-ਪੂਰਨ ਨਿਰਬਾਣ ਪਦ। ਸੂਕੇ-ਸੁਕੇ ਹੋਏ। ਕਾਸਟ-ਕਾਠ, ਲੱਕੜਾਂ। ਹਰਿਆ-ਹਰਾ ਹੋ ਗਿਆ 'ਸੂਕੇ ਹਰੇ ਕੀਏ ਖਿਨ ਮਾਹੇ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ' (ਪੰਨਾ ੧੯੧)।

**ਅਰਥ :** ਹੇ ਮੇਰੇ ਮਾਧੋ ਜੀ ! (ਜਿਹੜਾ ਜੀਵ ਆਪ ਜੀ ਦੀ) ਸੰਗਤ ਨਾਲ ਮਿਲ ਗਿਆ (ਸਮਝੋ) ਉਹ (ਸੰਸਾਰ ਭਉਜਲ ਤੋਂ) ਤਰ ਗਿਆ। (ਉਸ ਨੇ) ਗੁਰੂ ਦੀ ਕਿਰਪਾ ਨਾਲ ਵੱਡੀ ਪਦਵੀ ਨੂੰ ਪਾ ਲਿਆ (ਉਹ ਇਸ ਤਰ੍ਹਾਂ ਹੋ ਗਿਆ ਜਿਵੇਂ ਕੋਈ) ਸੁਕਾ ਕਾਠ ਹਰਾ ਭਰਾ ਹੋ ਗਿਆ ਹੋਵੇ (ਭਾਵ ਉਹ ਕਠੋਰ ਤੋਂ ਕੋਮਲ ਸੁਭਾਅ ਵਾਲਾ ਬਣ ਗਿਆ)।੧।ਰਹਾਉ।

**ਜਨਨਿ ਪਿਤਾ ਲੋਕ ਸੁਤ ਬਨਿਤਾ**
**ਕੋਇ ਨ ਕਿਸ ਕੀ ਧਰਿਆ ॥**
**ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰ**
**ਕਾਹੇ ਮਨ ਭਉ ਕਰਿਆ ॥ ੨ ॥**

**ਪਦ ਅਰਥ :** ਜਨਨਿ-ਮਾਤਾ। ਸੁਤ-ਪੁੱਤਰ। ਬਨਿਤਾ-ਇਸਤਰੀ। ਧਰਿਆ-ਧਰ, ਆਸਰਾ। ਸਿਰਿ ਸਿਰਿ-ਹਰੇਕ ਜੀਵ ਪ੍ਰਤੀ। ਰਿਜਕੁ-ਰੋਜ਼ੀ ਪਹੁੰਚਾਉਂਦਾ ਹੈ। ਭਉ-ਡਰ।

**ਅਰਥ :** (ਹੇ ਮਨ !) ਮਾਤਾ ਪਿਤਾ (ਹੋਰ) ਲੋਕ, ਪੁਤਰ, ਵਹੁਟੀ (ਆਦਿ ਇਨ੍ਹਾਂ ਵਿਚੋਂ) ਕੋਈ ਵੀ ਕਿਸੇ ਦਾ ਆਸਰਾ ਨਹੀਂ ਹੈ। ਸਿਰਿ ਸਿਰਿ (ਭਾਵ ਹਰੇਕ ਜੀਵ ਪ੍ਰਤੀ) ਵਾਹਿਗੁਰੂ ਆਪ ਰਿਜ਼ਕ ਪਹੁੰਚਾ ਰਿਹਾ ਹੈ, ਹੇ ਮੇਰੇ ਮਨ! (ਤੂੰ) ਕਾਹਦੇ ਲਈ ਡਰ (ਧਾਰਨ) ਕੀਤਾ ਹੋਇਆ ਹੈ?।੨।

**ਊਡੇ ਊਡਿ ਆਵੈ ਸੈ ਕੋਸਾ,**
**ਤਿਸੁ ਪਾਛੈ ਬਚਰੇ ਛਰਿਆ ॥**
**ਤਿਨ ਕਵਣੁ ਖਲਾਵੈ ਕਵਣੁ ਚੁਗਾਵੈ,**
**ਮਨ ਮਹਿ ਸਿਮਰਨੁ ਕਰਿਆ ॥ ੩ ॥**

### ਉਚਾਰਨ ਸੇਧ

ਬਿੰਦੀ ਸਹਿਤ : ਕੋਸਾਂ।

ਫੁਟਕਲ : (੧) 'ਕੋਸਾ' ਪਦ ਦੇ ਅਰਥ ਹਨ 'ਥੋੜਾ ਜਿਹਾ ਤੱਤਾ' ਜਦੋਂ ਕਿ 'ਕੋਸਾਂ' ਪਦ ਬਹੁ ਬਚਨੀ ਰੂਪ ਵਿਚ 'ਕੋਹਾਂ' ਦਾ ਸੂਚਕ ਹੈ। ਵੈਸੇ 'ਕੋਸਾਂ' ਤੇ 'ਕੋਸ' ਦੋਵੇਂ ਹੀ ਬਹੁ ਬਚਨ ਹਨ। ਪਰ ਇਥੇ 'ਕੋਸਾਂ' ਹੀ ਸ਼ੁੱਧ ਉਚਾਰਨ ਹੈ-"ਅਜੁ ਫਰੀਦੈ ਕੂਜੜਾ, ਸੈ ਕੋਹਾਂ ਥੀਓਮਿ" (ਪੰਨਾ ੧੩੭੮)

(੨) 'ਖਲਾਵੈ' ਪਦ ਦਾ ਉਚਾਰਨ 'ਖਿਲਾਵੈ' ਕਰਨਾ ਠੀਕ ਨਹੀਂ ਹੈ ਕਿਉਂਕਿ ਗੁਰਬਾਣੀ ਵਿਚ ਇਹੋ ਸਰੂਪ ਹੋਰ ਥਾਂ ਤੇ ਵੀ ਵਰਤਿਆ ਗਿਆ ਹੈ :-ਅਪਨੀ ਉਕਤਿ ਖਲਾਵੈ ਭੋਜਨ, ਅਪਨੀ ਉਕਤਿ ਖੇਲਾਵੈ॥ (ਪੰਨਾ ੬੮੦)

ਪਦ ਅਰਥ : ਊਡੇ ਊਡਿ-ਉਡ ਉਡ ਕੇ। ਆਵੈ-ਆਉਂਦੀ ਹੈ। ਸੈ-ਸੈਂਕੜੇ। ਕੋਸਾ-ਕੋਹਾਂ ਤੋਂ। ਤਿਸੁ-ਉਸ (ਕੂੰਜ ਨੇ)। ਪਾਛੈ-ਪਿੱਛੇ। ਬਚਰੇ-ਬੱਚਿਆਂ ਨੂੰ। ਛਰਿਆ-ਛਡਿਆ ਹੁੰਦਾ ਹੈ। ਖਲਾਵੈ-ਖਿਲਾਉਂਦਾ ਪਾਲਦਾ ਪੋਸਦਾ। ਚੁਗਾਵੈ-ਚੋਗਾ ਪਾਉਂਦਾ ਹੈ। ਸਿਮਰਨੁ-ਚਿੰਤਨ।

ਅਰਥ : (ਹੇ ਮਨ ! ਤੂੰ ਵੇਖ) ਕੂੰਜ (ਬਚਿਆਂ ਦਾ ਚੋਗਾ ਲੈਣ ਹਿਤ) ਸੈਂਕੜੇ ਕੋਹਾਂ ਉਡ ਉਡ ਕੇ (ਵਾਪਸ) ਆਉਂਦੀ ਹੈ, ਉਸ ਨੇ ਪਿੱਛੇ ਬਚਿਆਂ ਨੂੰ ਛਡਿਆ ਹੁੰਦਾ ਹੈ। (ਦਸ ਖਾਂ !) ਉਨ੍ਹਾਂ (ਬਚਿਆਂ) ਨੂੰ ਕੌਣ ਖਿਲਾਉਂਦਾ ਹੈ ਤੇ ਕੌਣ ਚੋਗਾ ਪਾਉਂਦਾ ਹੈ? (ਉਤਰ : ਕੂੰਜ ਨੇ ਆਪਣੇ ਬਚਿਆ ਦਾ ਆਪਣੇ) ਮਨ ਵਿਚ ਚਿੰਤਨ ਕੀਤਾ ਹੁੰਦਾ ਹੈ (ਭਾਵ ਉਸ ਚਿੰਤਨ ਨਾਲ ਉਨ੍ਹਾਂ ਦੀ ਪਾਲਨਾ-ਪੋਸਣਾ ਹੁੰਦੀ ਹੈ)।੩।

**ਸਭਿ ਨਿਧਾਨ ਦਸਅਸਟ ਸਿਧਾਨ**
**ਠਾਕੁਰ ਕਰ ਤਲ ਧਰਿਆ ॥**
**ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ**
**ਤੇਰਾ ਅੰਤੁ ਨ ਪਾਰਾਵਰਿਆ ॥੪॥੫॥**

### ਉਚਾਰਨ ਸੇਧ

ਫੁਟਕਲ : ਮਹਾਨ ਕੋਸ਼ ਵਿੱਚ 'ਕਰਤਲ' ਜੁੜਤ ਪਦ ਦਿੱਤਾ ਹੈ, ਪਰ ਅਰਥ ਕਰਨ ਵੇਲੇ 'ਕਰ' ਤੇ 'ਤਲ' ਦੀ ਸੰਧੀ ਕੀਤੀ ਜਾਂਦੀ ਹੈ। 'ਪਾਰਾਂਵਰਿਆ' ਉਚਾਰਨ ਕਰਨਾ ਅਸ਼ੁੱਧ ਹੈ।

ਪਦ ਅਰਥ : ਨਿਧਾਨ-ਖ਼ਜ਼ਾਨੇ। ਦਸਅਸਟ-ਦਸ ਤੇ ਅੱਠ ਅਠਾਰਾਂ। ਸਿਧਾਨ-ਸਿਧੀਆਂ। ਕਰ-ਹੱਥ। ਤਲ-ਤਲੀ ਵਿਚ। ਧਰਿਆ-ਧਰੇ, ਰੱਖੇ ਹੋਏ ਹਨ। ਬਲਿ-ਬਲਿਹਾਰ, ਸਦਕੇ। ਪਾਰਾਵਰਿਆ-ਉਰਵਾਰ ਪਾਰ ਨਹੀਂ ਹੈ, ਭਾਵ ਬੇਅੰਤ ਹੈ।

ਅਰਥ : ਹੇ ਠਾਕੁਰ ! (ਨੌ ਨਿਧੀਆਂ ਤੇ) ਅਠਾਰ੍ਹਾਂ ਸਿੱਧੀਆਂ ਦੇ ਸਾਰੇ ਖ਼ਜ਼ਾਨੇ (ਜੀਆਂ ਨੂੰ ਦੇਣ ਲਈ ਤੇਰੇ) ਹੱਥ ਦੀ ਤਲੀ ਉਤੇ ਰਖੇ ਹੋਏ ਹਨ। ਦਾਸ ਨਾਨਕ (ਆਖਦਾ ਹੈ ਕਿ ਤੈਥੋਂ) ਕੁਰਬਾਨ, ਸਦਕੇ ਸਦਾ ਬਲਿਹਾਰ

ਜਾਈਏ, ਤੇਰਾ ਅੰਤ (ਕੋਈ ਨਹੀਂ ਪਾ ਸਕਦਾ ਕਿਉਂਕਿ ਤੇਰੇ ਅੰਤ ਦਾ ਕੋਈ) ਉਰਵਾਰ-ਪਾਰ ਨਹੀਂ ਹੈ।੪।੫।

## ਰਾਗੁ ਆਸਾ ਮਹਲਾ ੪ ਸੋ ਪੁਰਖੁ

### ੧ਓ ਸਤਿਗੁਰ ਪ੍ਰਸਾਦਿ ॥

**ਸੋ ਪੁਰਖੁ ਨਿਰੰਜਨੁ, ਹਰਿ ਪੁਰਖੁ ਨਿਰੰਜਨੁ,**
**ਹਰਿ ਅਗਮਾ ਅਗਮ ਅਪਾਰਾ ॥**
**ਸਭਿ ਧਿਆਵਹਿ, ਸਭਿ ਧਿਆਵਹਿ,**
**ਤੁਧੁ ਜੀ ! ਹਰਿ ਸਚੇ ਸਿਰਜਣਹਾਰਾ ॥**
**ਸਭ ਜੀਅ ਤੁਮਾਰੇ ਜੀ ! ਤੂੰ ਜੀਆ ਕਾ ਦਾਤਾਰਾ ॥**
**ਹਰਿ ਧਿਆਵਹੁ ਸੰਤਹੁ ਜੀ !**
**ਸਭਿ ਦੂਖ ਵਿਸਾਰਣਹਾਰਾ ॥**
**ਹਰਿ ਆਪੇ ਠਾਕੁਰ, ਹਰਿ ਆਪੇ ਸੇਵਕੁ ਜੀ !**
**ਕਿਆ ਨਾਨਕ ਜੰਤ ਵਿਚਾਰਾ ॥ ੧ ॥**

ਉਚਾਰਨ ਸੇਧ

ਬਿੰਦੀ ਸਹਿਤ : ਅਗਮਾਂ, ਧਿਆਵਹਿਂ, ਜੀਆਂ,

ਫੁਟਕਲ : 'ਜੀ' ਦਾ ਉਚਾਰਨ ਸਾਵਧਾਨ ਹੋ ਕੇ ਹਜ਼ੂਰੀ ਵਾਲੇ ਰੂਪ ਵਿੱਚ ਕਰਨਾ ਹੈ। 'ਅਗਮਾ' ਦਾ ਉਚਾਰਨ 'ਅਗੰਮਾ' ਕਰਨਾ ਠੀਕ ਨਹੀਂ। ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 492 ਤੇ ਵੀ ਦਰਜ ਹੈ।

ਪਦ ਅਰਥ : ਸੋ-ਉਹ। ਪੁਰਖੁ-(ਵਿਆਪਕ) ਹਸਤੀ। ਨਿਰੰਜਨੁ- ਮਾਇਆ ਤੋਂ ਰਹਿਤ। ਅਗਮਾ-ਪਹੁੰਚ ਤੋਂ ਪਰੇ। ਅਪਾਰਾ-ਪਰੇ ਤੋਂ ਪਰੇ। ਧਿਆਵਹਿ- ਧਿਆਉਂਦੇ ਹਨ। ਸੰਤਹੁ ਜੀ-(ਗੁਰਸਿੱਖ) ਸੰਤ ਜਨੋ ਜੀ !। ਵਿਸਾਰਣਹਾਰਾ- ਭੁਲਾਉਣ ਵਾਲਾ, ਭਾਵ ਦੂਰ ਕਰਨ ਵਾਲਾ। ਠਾਕੁਰ-ਮਾਲਕ। ਸੇਵਕੁ- ਨੌਕਰ।

ਅਰਥ : (ਇਹ ਸ਼ਬਦ ਆਸਾ ਰਾਗ ਵਿਚ ਗੁਰੂ ਰਾਮ ਦਾਸ ਜੀ ਦਾ ਉਚਾਰਨ ਕੀਤਾ ਹੋਇਆ ਹੈ, 'ਸੋ ਪੁਰਖੁ' ਸਿਰਲੇਖ ਵਜੋਂ ਅੰਕਿਤ ਹੈ)। ਉਹ ਵਿਆਪਕ ਪੁਰਖ ਮਾਇਆ ਤੋਂ ਰਹਿਤ ਹੈ, (ਉਹ) ਹਰੀ ਪੁਰਖ ਮਾਇਆ ਤੋਂ ਰਹਿਤ ਹੈ, (ਉਹ) ਹਰੀ ਪਹੁੰਚ ਤੋਂ ਪਰੇ, (ਹੋਰ) ਪਰੇ, ਪਾਰ ਤੋਂ ਰਹਿਤ (ਭਾਵ ਬੇਅੰਤ ਹੈ)। ਹੇ ਹਰੀ ! ਸਾਰੇ (ਜੀਵ) ਤੈਨੂੰ ਧਿਆਉਂਦੇ ਹਨ, ਸਾਰੇ (ਜੀਵ) ਤੈਨੂੰ ਧਿਆਉਂਦੇ ਹਨ ਜੀ ! ਤੂੰ ਸੱਚਾ ਸਿਰਜਣਹਾਰਾ ਹੈਂ। ਸਾਰੇ ਜੀਵ ਤੇਰੇ ਬਣਾਏ ਹੋਏ ਹਨ, ਤੂੰ ਸਭਨਾਂ ਜੀਆਂ ਦਾ ਦਾਤਾ ਹੈਂ-

ਤੂ ਭੰਨਣ ਘੜਨ ਸਮਰਥੁ ਦਾਤਾਰੁ ਹਹਿ,
ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ ॥ [ਪੰਨਾ ੫੪੯

ਹੇ ਸੰਤਹੁ ਜੀ ! (ਉਸ) ਹਰੀ ਦਾ ਧਿਆਨ ਕਰੋ (ਜਿਹੜਾ) ਸਭ (ਜੀਆਂ ਦੇ) ਦੁੱਖਾਂ ਨੂੰ ਦੂਰ ਕਰਨ ਵਾਲਾ ਹੈ। (ਉਹ) ਹਰੀ ਆਪ ਹੀ (ਕਿਤੇ) ਮਾਲਕ ਹੈ, (ਕਿਤੇ) ਹਰੀ ਆਪ ਹੀ ਸੇਵਕ (ਬਣਿਆ ਹੋਇਆ) ਹੈ ਜੀ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਹ) ਜੀਵ ਵਿਚਾਰੇ ਕੀ ਹਨ? ਭਾਵ ਕੁਝ ਵੀ ਨਹੀਂ "ਜਿਉ ਨਾਨਕ ਆਪਿ ਨਚਾਇਦਾ ਤਿਵ ਹੀ ਕੋ ਨਚਾ" ਪੰਨਾ ੧੦੯੪)।੧।

**ਤੂੰ ਘਟ ਘਟ ਅੰਤਰਿ, ਸਰਬ ਨਿਰੰਤਰਿ ਜੀ !**
**ਹਰਿ ਏਕੋ ਪੁਰਖੁ ਸਮਾਣਾ ॥**
**ਇਕਿ ਦਾਤੇ ਇਕਿ ਭੇਖਾਰੀ ਜੀ !**
**ਸਭ ਤੇਰੇ ਚੋਜ ਵਿਡਾਣਾ ॥**
**ਤੂੰ ਆਪੇ ਦਾਤਾ ਆਪੇ ਭੁਗਤਾ ਜੀ !**
**ਹਉ ਤੁਧੁ ਬਿਨੁ ਅਵਰੁ ਨ ਜਾਣਾ ॥**
**ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ !**
**ਤੇਰੇ ਕਿਆ ਗੁਣ ਆਖਿ ਵਖਾਣਾ ॥**
**ਜੋ ਸੇਵਹਿ, ਜੋ ਸੇਵਹਿ ਤੁਧੁ ਜੀ !**
**ਜਨੁ ਨਾਨਕੁ ਤਿਨ ਕੁਰਬਾਣਾ ॥ ੨ ॥**

ਉਚਾਰਨ ਸੇਧ

**ਬਿੰਦੀ ਸਹਿਤ :** ਹਉਂ, ਸੇਵਹਿਂ।

**ਪਦ ਅਰਥ :** ਘਟ-ਹਰੇਕ ਹਿਰਦੇ ਅੰਦਰ। ਨਿਰੰਤਰਿ-ਲਗਾਤਾਰ ਇਕ ਰਸ। ਸਮਾਣਾ-ਸਮਾਇਆ ਹੋਇਆ ਹੈ। ਦਾਤੇ-ਦਾਨੀ। ਭੇਖਾਰੀ-ਮੰਗਤੇ। ਚੋਜ-ਕੌਤਕ। ਵਿਡਾਣਾ-ਅਸਚਰਜ। ਭੁਗਤਾ-ਭੋਗਣ ਵਾਲਾ। ਅਵਰੁ-ਔਰ, ਹੋਰ।

**ਅਰਥ :** ਹੇ ਹਰੀ ! ਤੂੰ ਘਟ ਘਟ (ਭਾਵ ਹਰੇਕ ਹਿਰਦੇ) ਅੰਦਰ, ਸਾਰੇ (ਜੀਆਂ) ਅੰਦਰ ਇਕ ਰਸ (ਵਿਆਪਕ) ਹੈਂ ਜੀ!, (ਤੂੰ) ਇਕੋ ਪੁਰਖੁ (ਸਭ ਵਿੱਚ) ਸਮਾਇਆ ਹੋਇਆ ਹੈਂ। (ਪਰ ਇਹ ਸਭ ਕੁਝ ਹੁੰਦੇ ਹੋਏ ਵੀ ਇਸ ਸੰਸਾਰ ਵਿਚ) ਕਈ ਦਾਨ ਦੇਣ ਵਾਲੇ (ਦਾਤੇ), ਕਈ ਮੰਗਣ ਵਾਲੇ (ਭਿਖਾਰੀ) ਹਨ ਜੀ !, (ਇਹ) ਸਾਰੇ ਤੇਰੇ ਅਸਚਰਜ ਕੌਤਕ ਹਨ। (ਅਸਲ ਵਿੱਚ) ਤੂੰ ਆਪੇ ਦਾਤਾ (ਦਾਨ ਦੇਣ ਵਾਲਾ) ਹੈਂ ਅਤੇ ਆਪੇ (ਉਸ ਦਾਨ ਨੂੰ) ਭੋਗਣ ਵਾਲਾ ਹੈਂ ਜੀ ! ਮੈਂ ਤੇਰੇ ਬਿਨਾਂ ਹੋਰ (ਕਿਸੇ ਨੂੰ) ਨਹੀਂ ਜਾਣਦਾ। ਤੂੰ ਪਾਰਬ੍ਰਹਮ ਬੇਅੰਤ ਬੇਅੰਤ ਹੈਂ ਜੀ ! (ਮੈਂ) ਤੇਰੇ ਕਿਹੜੇ ਕਿਹੜੇ ਗੁਣ ਆਖ ਕੇ ਵਰਣਨ ਕਰਾਂ? ਜਿਹੜੇ (ਜੀਵ) ਮਨ, ਬਚਨ ਅਤੇ ਕਰਮ ਕਰਕੇ) ਤੈਨੂੰ ਸੇਂਵਦੇ (ਸਿਮਰਦੇ) ਹਨ ਜੀ !, ਦਾਸ ਨਾਨਕ ਉਨ੍ਹਾਂ

(ਸੇਵਕਾਂ) ਤੋਂ ਸਦਕੇ ਜਾਂਦਾ ਹੈ।੨।

ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ !
ਸੇ ਜਨ ਜੁਗ ਮਹਿ ਸੁਖਵਾਸੀ ॥
ਸੇ ਮੁਕਤੁ, ਸੇ ਮੁਕਤੁ ਭਏ, ਜਿਨ ਹਰਿ ਧਿਆਇਆ ਜੀ !
ਤਿਨ ਤੂਟੀ ਜਮ ਕੀ ਫਾਸੀ ॥
ਜਿਨ ਨਿਰਭਉ, ਜਿਨ ਹਰਿ ਨਿਰਭਉ ਧਿਆਇਆ ਜੀ !
ਤਿਨ ਕਾ ਭਉ ਸਭੁ ਗਵਾਸੀ ॥
ਜਿਨ ਸੇਵਿਆ, ਜਿਨ ਸੇਵਿਆ ਮੇਰਾ ਹਰਿ ਜੀ !
ਤੇ ਹਰਿ ਹਰਿ ਰੂਪਿ ਸਮਾਸੀ ॥
ਸੇ ਧੰਨੁ, ਸੇ ਧੰਨੁ, ਜਿਨ ਹਰਿ ਧਿਆਇਆ ਜੀ !
ਜਨੁ ਨਾਨਕੁ, ਤਿਨ ਬਲਿ ਜਾਸੀ ॥੩॥

ਉਚਾਰਨ ਸੇਧ

**ਬਿੰਦੀ ਸਹਿਤ :** ਧਿਆਵਹਿੰ।

**ਪਦ ਅਰਥ :** ਸੁਖਵਾਸੀ-ਸੁਖ ਨਾਲ ਵਸਣ ਵਾਲੇ। ਮੁਕਤੁ-ਸੁਤੰਤਰ, ਬੰਧਨ ਤੋਂ ਰਹਿਤ। ਭਏ-ਹੋ ਗਏ ਹਨ। ਨਿਰਭਉ-ਡਰ ਤੋਂ ਰਹਿਤ (ਕਰਤਾਰ ਦੇ)। ਗਵਾਸੀ-ਦੂਰ (ਨਾਸ਼) ਹੋ ਜਾਵੇਗਾ। ਤੇ-ਓਹ। ਰੂਪਿ-ਨਿਰੋਲ ਹਰੀ ਦੇ ਰੂਪ ਵਿਚ। ਸਮਾਸੀ-ਲੀਨ (ਭਾਵ ਵਾਹਿਗੁਰੂ ਨਾਲ ਇਕਮਿਕ ਹੋ ਗਏ ਹਨ)।

**ਅਰਥ :** ਹੇ ਹਰੀ ! (ਜਿਹੜੇ ਜੀਵ) ਤੈਨੂੰ ਧਿਆਉਂਦੇ ਹਨ, ਤੈਨੂੰ ਧਿਆਉਂਦੇ ਹਨ ਜੀ ! ਓਹ ਜਨ (ਆਪਣੇ) ਜੀਵਨ ਕਾਲ ਵਿਚ ਸੁਖ ਨਾਲ ਵਸਣ ਵਾਲੇ ਹਨ। ਹੇ ਹਰੀ ! ਜਿਨ੍ਹਾਂ ਜੀਆਂ ਨੇ (ਤੈਨੂੰ) ਧਿਆਇਆ ਹੈ ਜੀ !, ਓਹ (ਜੀਵ ਮਾਇਆ-ਮੋਹ ਦੇ ਬੰਧਨ ਚੋਂ) ਮੁਕਤ ਹੋ ਗਏ ਹਨ (ਅਤੇ) ਉਨ੍ਹਾਂ ਦੀ ਜਮਾਂ ਦੀ ਫਾਹੀ ਵੀ ਟੁੱਟ ਗਈ ਹੈ। ਜਿਨ੍ਹਾਂ (ਜੀਆਂ ਨੇ) ਭਉ-ਰਹਿਤ ਹਰੀ, ਜਿਨ੍ਹਾਂ ਨਿਰਭਉ ਹਰੀ ਨੂੰ ਧਿਆਇਆ ਹੈ ਜੀ ! (ਹਰੀ) ਉਨ੍ਹਾਂ ਦਾ ਸਾਰਾ (ਹਰ ਪ੍ਰਕਾਰ ਦਾ) ਡਰ ਦੂਰ ਕਰ ਦਿੰਦਾ ਹੈ। ਜਿਨ੍ਹਾਂ ਜਿਨ੍ਹਾਂ (ਜਨਾਂ) ਨੇ ਮੇਰਾ ਹਰੀ ਸਿਮਰਿਆ ਹੈ ਜੀ ! ਓਹ (ਜਨ) ਹਰੀ ਦੇ ਰੂਪ ਵਿਚ ਲੀਨ ਹੋ ਗਏ ਹਨ। ਓਹ (ਮਨੁੱਖ) ਧੰਨ ਹਨ, ਓਹ (ਜਨ) ਧੰਨ ਹਨ, ਜਿਨ੍ਹਾਂ ਨੇ ਹਰੀ ਨੂੰ ਧਿਆਇਆ ਹੈ ਜੀ ! ਦਾਸ ਨਾਨਕ ਉਨ੍ਹਾਂ ਤੋਂ ਬਲਿਹਾਰ-ਸਦਕੇ ਜਾਂਦਾ ਹੈ।੩।

ਤੇਰੀ ਭਗਤਿ, ਤੇਰੀ ਭਗਤਿ ਭੰਡਾਰ ਜੀ !
ਭਰੇ ਬਿਅੰਤ ਬੇਅੰਤਾ ॥
ਤੇਰੇ ਭਗਤ, ਤੇਰੇ ਭਗਤ ਸਲਾਹਨਿ ਤੁਧੁ ਜੀ !

ਹਰਿ ਅਨਿਕ ਅਨੇਕ ਅਨੰਤਾ ॥
ਤੇਰੀ ਅਨਿਕ, ਤੇਰੀ ਅਨਿਕ ਕਰਹਿ ਹਰਿ ਪੂਜਾ ਜੀ !
ਤਪੁ ਤਾਪਹਿ, ਜਪਹਿ ਬੇਅੰਤਾ ॥
ਤੇਰੇ ਅਨੇਕ, ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ !
ਕਰਿ ਕਿਰਿਆ, ਖਟੁ ਕਰਮ ਕਰੰਤਾ ॥
ਸੇ ਭਗਤ, ਸੇ ਭਗਤ ਭਲੇ ਜਨ ਨਾਨਕ ਜੀ !
ਜੋ ਭਾਵਹਿ ਮੇਰੇ ਹਰਿ ਭਗਵੰਤਾ ॥ ੪ ॥

ਉਚਾਰਨ ਸੇਧ

**ਬਿੰਦੀ ਸਹਿਤ :** ਕਰਹਿਂ, ਤਾਪਹਿਂ, ਜਪਹਿਂ, ਪੜਹਿਂ, ਭਾਵਹਿਂ।

**ਪਦ ਅਰਥ :** ਭਗਤਿ-ਭਗਤੀ। ਭਗਤ-ਭਗਤੀ ਕਰਨ ਵਾਲੇ। ਸਲਾਹਨਿ-ਸਲਾਹੁੰਦੇ ਹਨ। ਅਨਿਕ-ਅਨੇਕਾਂ ਵਾਰੀ। ਤਪੁ ਤਾਪਹਿ-ਤਪ ਤਪਦੇ, ਭਾਵ ਸਾਧਨਾ ਕਰਦੇ ਹਨ। ਪੜਹਿ-ਪੜ੍ਹਦੇ, (ਵਾਚਦੇ) ਹਨ। ਬਹੁ-ਬਹੁਤ ਸਾਰੇ। ਸਿਮ੍ਰਿਤਿ-ਸਿਮਰਤੀਆਂ ਜਿਨ੍ਹਾਂ ਦੀ ਗਿਣਤੀ 31 ਮਿਥੀ ਹੋਈ ਹੈ। ਸਾਸਤ-ਹਿੰਦੂਆਂ ਦੇ ਛੇ ਧਰਮ ਗ੍ਰੰਥ। ਕਰਿ ਕਿਰਿਆ-ਕਿਰਿਆ ਕਰਦੇ ਭਾਵ ਸਾਧ ਕੇ। ਖਟੁ-ਛੇ ਕਰਮ (ਵਿਦਿਆ ਪੜ੍ਹਨੀ ਪੜ੍ਹਾਉਣੀ, ਯੱਗ ਕਰਨੇ ਕਰਾਉਣੇ ਅਤੇ ਦਾਨ ਦੇਣਾ-ਲੈਣਾ)। ਕਰੰਤਾ-ਕਰਦੇ ਹਨ। ਭਲੇ-ਚੰਗੇ, ਸ਼ੁਭ।

**ਅਰਥ :** (ਹੇ ਪ੍ਰਭੂ !) ਤੇਰੀ ਭਗਤੀ, ਤੇਰੀ ਭਗਤੀ ਦੇ (ਅਨੇਕਾਂ) ਭੰਡਾਰ ਹਨ ਜੀ! (ਜੋ ਸਦਾ) ਭਰੇ (ਰਹਿੰਦੇ ਹਨ), ਬੇਅੰਤ ਤੋਂ ਬੇਅੰਤ (ਭਾਵ ਅਮੁੱਕ) ਹਨ। ਹੇ ਹਰੀ ਜੀ ! ਤੇਰੇ ਭਗਤ, ਤੇਰੇ ਭਗਤ ਤੈਨੂੰ ਸਲਾਹੁੰਦੇ (ਤੇਰੀਆਂ ਸਿਫਤਾਂ ਕਰਦੇ) ਹਨ ਜੀ ! (ਅਤੇ ਸਲਾਹੁਣ ਵਾਲੇ ਭਗਤਾਂ ਦੀ ਗਿਣਤੀ ਵੀ) ਅਨਗਿਣਤ ਭਾਵ ਅੰਤ ਤੋਂ ਬਾਹਰ ਹੈ। (ਜਿਹੜੇ ਜੀਵ) ਤੇਰੀ ਅਨੇਕ, ਤੇਰੀ ਅਨੇਕ (ਪ੍ਰਕਾਰ ਦੀ) ਪੂਜਾ ਕਰਦੇ ਹਨ ਜੀ !, ਤਪ ਤਪਦੇ ਹਨ (ਅਤੇ) ਬੇਅੰਤ (ਮੰਤਰਾਂ ਦੇ ਜਪ) ਜਪਦੇ ਹਨ। ਤੇਰੇ (ਬਣਾਏ ਹੋਏ) ਅਨਗਿਣਤ, ਤੇਰੇ (ਪੈਦਾ ਕੀਤੇ ਹੋਏ) ਅਨਗਿਣਤ (ਸੇਵਕ ਹਨ ਜੋ) ਬਹੁਤ ਸਿਮਰਤੀਆਂ ਅਤੇ ਸ਼ਾਸਤਰਾਂ ਦਾ (ਪਾਠ) ਕਰਦੇ ਹਨ ਜੀ। (ਅਤੇ ਉਨ੍ਹਾਂ ਵਿਚ ਵਸੇ ਹੋਏ) ਛੇ ਪ੍ਰਕਾਰ ਦੇ ਧਾਰਮਿਕ ਕੰਮ (ਹੋਰ ਕ੍ਰਿਆ) ਕਰਮ (ਆਦਿ) ਕਰਦੇ ਹਨ। ਦਾਸ ਨਾਨਕ ਕਹਿੰਦਾ ਹੈ (ਕਿ ਅਸਲ ਵਿਚ) ਓਹ ਭਗਤ, ਓਹ ਭਗਤ (ਕੇਵਲ) ਚੰਗੇ ਹਨ ਜੀ ! ਜੋ ਮੇਰੇ ਹਰੀ ਭਗਵੰਤ ਨੂੰ ਚੰਗੇ ਪਿਆਰੇ ਲਗਦੇ ਹਨ।੪।

ਤੂੰ ਆਦਿ ਪੁਰਖੁ, ਅਪਰੰਪਰੁ ਕਰਤਾ ਜੀ !
ਤੁਧੁ ਜੇਵਡੁ ਅਵਰੁ ਨ ਕੋਈ ॥

ਤੂੰ ਜੁਗੁ ਜੁਗੁ ਏਕੋ, ਸਦਾ ਸਦਾ ਤੂੰ ਏਕੋ ਜੀ
ਤੂੰ ਨਿਹਚਲੁ ਕਰਤਾ ਸੋਈ ॥
ਤੁਧੁ ਆਪੇ ਭਾਵੈ, ਸੋਈ ਵਰਤੈ ਜੀ !
ਤੂੰ ਆਪੇ ਕਰਹਿ ਸੁ ਹੋਈ ॥
ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ !
ਤੁਧੁ ਆਪੇ ਸਿਰਜਿ ਸਭ ਗੋਈ ॥
ਜਨੁ ਨਾਨਕੁ, ਗੁਣ ਗਾਵੈ ਕਰਤੇ ਕੇ ਜੀ !
ਜੋ ਸਭਸੈ ਕਾ ਜਾਣੋਈ ॥੫॥੧॥

ਉਚਾਰਨ ਸੇਧ

**ਬਿੰਦੀ ਸਹਿਤ :** ਕਰਹਿੰ।

**ਪਦ ਅਰਥ :** ਆਦਿ-ਮੁਢਲਾ, ਪਹਿਲਾ। ਅਪਰੰਪਰੁ-ਪਰੇ ਤੋਂ ਪਰੇ। ਕਰਤਾ-ਪੈਦਾ ਕਰਨ ਵਾਲਾ ਕਰਤਾਰ। ਏਕੋ-ਇਕੋ ਹੀ। ਨਿਹਚਲੁ- ਅਚੱਲ, ਅਹਿੱਲ। ਵਰਤੈ-ਵਰਤਦਾ ਹੈ। ਕਰਹਿ-ਕਰਦਾ ਹੈ। ਉਪਾਈ-ਪੈਦਾ ਕੀਤੀ ਹੈ। ਸਿਰਜਿ-ਪੈਦਾ ਕਰਕੇ, ਸਵਾਰ ਕੇ। ਗੋਈ-ਲੈ, ਨਾਸ਼ ਕੀਤੀ ਹੈ। ਜਾਣੋਈ-ਜਾਣਨ ਵਾਲਾ 'ਪ੍ਰਭੁ ਮੇਰਾ ਅੰਤਰਜਾਮੀ ਜਾਣੂ' (ਪੰਨਾ ੧੩੨੩)।

**ਅਰਥ :** (ਹੇ ਪ੍ਰਭੂ !) ਤੂੰ ਆਦਿ ਪੁਰਖ, ਪਰੇ ਤੋਂ ਪਰੇ (ਬੇਅੰਤ ਅਤੇ ਕਰਣ-ਕਾਰਣ) ਕਰਤਾਰ ਹੈਂ ਜੀ!, ਤੇਰੇ ਵਰਗਾ ਹੋਰ ਕੋਈ ਨਹੀਂ ਹੈ। ਤੂੰ ਜੁਗਾਂ ਜੁਗਾਂ ਤੋਂ ਇਕ (ਹੀ ਚਲਿਆ ਆ ਰਿਹਾ) ਹੈਂ, ਸਦਾ ਇਕੋ ਹੀ (ਆ ਰਿਹਾ) ਹੈਂ ਜੀ !, ਤੂੰ ਉਹੀ (ਅਨਾਦੀ) ਕਰਤਾ ਪੁਰਖ, ਸਦਾ (ਸਥਿਰ) ਰਹਿਣ ਵਾਲਾ ਹੈਂ। ਜੋ ਤੈਨੂੰ ਆਪਣੇ ਆਪ ਨੂੰ ਚੰਗਾ ਲਗਦਾ ਹੈ, ਓਹੀ ਹੁੰਦਾ ਹੈ ਜੀ! (ਜੋ ਕੁਝ) ਤੂੰ ਆਪੇ ਕਰਦਾ ਹੈਂ ਉਹੋ ਹੀ ਹੁੰਦਾ ਹੈ। ਤੁਧ ਆਪ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ ਜੀ !, ਤੂੰ ਆਪੇ ਹੀ ਸਾਰੀ (ਸ੍ਰਿਸ਼ਟੀ) ਬਣਾ ਕੇ (ਕਈ ਵਾਰੀ) ਨਾਸ਼ ਕੀਤੀ ਹੈ। ਦਾਸ ਨਾਨਕ (ਤੈਂ) ਕਰਤਾਰ ਦੇ ਗੁਣ ਗਾਉਂਦਾ ਹੈ ਜੀ ! (ਕਿਉਂ) ਜੋ (ਤੂੰ) ਸਭ (ਦਿਲਾਂ ਦੀਆਂ) ਜਾਨਣ ਵਾਲਾ ਹੈਂ।੫।੧।

## ਰਾਗੁ ਆਸਾ, ਮਹਲਾ ੪

ਤੂੰ ਕਰਤਾ ਸਚਿਆਰੁ ਮੈਡਾ ਸਾਂਈ
ਜੋ ਤਉ ਭਾਵੈ ਸੋਈ ਥੀਸੀ
ਜੋ ਤੂੰ ਦੇਹਿ ਸੋਈ ਹਉ ਪਾਈ ॥੧॥ ਰਹਾਉ ॥
ਸਭ ਤੇਰੀ ਤੂੰ ਸਭਨੀ ਧਿਆਇਆ ॥

**ਜਿਸਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ॥**
**ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥**
**ਤੁਧੁ ਆਪਿ ਵਿਛੋੜਿਆ, ਆਪਿ ਮਿਲਾਇਆ ॥੧॥**

ਉਚਾਰਨ ਸੇਧ

**ਬਿੰਦੀ ਸਹਿਤ :** ਮ੍ਰੈਂਡਾ, ਦੇਹਿੰ, ਹਉਂ, ਪਾਈਂ, ਸਭਨੀਂ, ਕਰਹਿੰ।
**ਫੁਟਕਲ :** 'ਕ੍ਰਿਪਾ' ਦਾ ਉਚਾਰਨ 'ਕਿਰਪਾ' ਨਹੀਂ। ਪੈਰੀ 'ਰ' ਦਾ ਉਚਾਰਨ 'ਕ' ਨਾਲ ਮਿਲਾ ਕੇ ਕਰੀਦਾ ਹੈ।
**ਪਦ ਅਰਥ :** ਸਚਿਆਰੁ-ਸੱਚਾ। ਮੈਡਾ-ਮੇਰਾ। ਸਾਂਈ-ਮਾਲਕ। ਤਉ-ਤੈਨੂੰ। ਭਾਵੈ-ਭਾਉਂਦਾ ਹੈਂ, ਚੰਗਾ ਲਗਦਾ ਹੈ। ਥੀਸੀ-ਹੁੰਦਾ ਹੈ। ਦੇਹਿ-ਦੇਵੇਂ। ਹਉ-ਮੈਂ। ਪਾਈ-ਪਾਉਂਦਾ ਹਾਂ। ਤੇਰੀ-(ਹੇ ਵਾਹਿਗੁਰੂ ਜੀ! ਸਾਰੀ ਸ੍ਰਿਸ਼ਟੀ) ਤੇਰੀ (ਪੈਦਾ ਕੀਤੀ ਹੋਈ ਹੈ)। ਤੁੰ-ਤੈਨੂੰ। ਸਭਨੀ-ਸਭਨਾ ਨੇ। ਕਰਹਿ-ਕਰਦਾ ਹੈ। ਤਿਨਿ-ਉਸ ਨੇ। ਗੁਰਮੁਖਿ-ਗੁਰੂ ਅਨੁਸਾਰੀ। ਲਾਧਾ-ਲਭਿਆ, ਪ੍ਰਾਪਤ ਹੋਇਆ ਹੈ।
**ਅਰਥ :** ਤੂੰ (ਮੈਨੂੰ) ਪੈਦਾ ਕਰਨ ਵਾਲਾ, ਮੇਰਾ ਸੱਚਾ ਮਾਲਕ ਹੈਂ। ਜੋ (ਕੁਝ) ਤੈਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ। ਜਿਹੜੀ (ਵਸਤੂ) ਤੂੰ (ਮੈਨੂੰ) ਦੇਵੇਂ, ਉਹੀ (ਵਸਤੂ) ਮੈਂ ਪ੍ਰਾਪਤ ਕਰ ਸਕਦਾ ਹਾਂ।੧।ਰਹਾਉ।
ਸਾਰੀ (ਸ੍ਰਿਸ਼ਟੀ) ਤੇਰੀ (ਰਚੀ ਹੋਈ ਹੈ) ਸਭਨਾ (ਜੀਆਂ) ਨੇ (ਤੈਨੂੰ ਹੀ) ਧਿਆਇਆ ਹੈ। ਜਿਸ (ਜੀਵ) ਉਤੇ ਤੂੰ ਕਿਰਪਾ ਕਰ ਦੇਵੇਂ ਉਸ ਨੇ ਨਾਮ ਰੂਪੀ ਰਤਨ ਪ੍ਰਾਪਤ ਕੀਤਾ ਹੈ। ਗੁਰੂ ਅਨੁਸਾਰੀਆਂ ਨੂੰ (ਗੁਰੂ ਦੁਆਰਾ ਇਹ ਨਾਮ ਰਤਨ) ਲਭਿਆ ਹੈ (ਤੇ) ਮਨਮੁਖਾਂ ਨੇ (ਆਪਣੇ ਮਨ ਪਿੱਛੇ ਲਗ ਕੇ ਨਾਮ ਰਤਨ) ਗੁਆ ਦਿੱਤਾ ਹੈ। (ਹੇ ਸਾਈਆਂ ਜੀਓ !) ਤੂੰ ਆਪ ਹੀ (ਮਨਮੁਖਾਂ ਨੂੰ ਉਨ੍ਹਾਂ ਦੇ ਕਰਮਾਂ ਕਰਕੇ ਆਪਣੇ ਨਾਲੋਂ) ਵਿਛੋੜਿਆ ਹੈ ਅਤੇ ਆਪ ਹੀ (ਗੁਰਮੁਖਾਂ ਨੂੰ ਆਪਣੇ ਨਾਲ) ਮਿਲਾਇਆ ਹੈ।੧।

**ਤੂੰ ਦਰੀਆਉ ਸਭ ਤੁਝਹੀ ਮਾਹਿ ॥**
**ਤੁਝ ਬਿਨੁ ਦੂਜਾ ਕੋਈ ਨਾਹਿ ॥**
**ਜੀਅ ਜੰਤ ਸਭਿ ਤੇਰਾ ਖੇਲੁ ॥**
**ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ॥੨॥**

ਉਚਾਰਨ ਸੇਧ

**ਬਿੰਦੀ ਸਹਿਤ :** ਮਾਹਿੰ, ਨਾਹਿੰ।
**ਫੁਟਕਲ :** 'ਜੀਅ' ਦਾ ਉਚਾਰਨ 'ਜੀਆ' ਕਰਨਾ ਠੀਕ ਨਹੀਂ। 'ਵਿਛੁੜਿਆ' ਪਦ ਦਾ ਉਚਾਰਨ ਕਰਨ ਵੇਲੇ ਛੱਛੇ ਨੂੰ ਲੱਗਾ ਔਂਕੜ ਜ਼ਰੂਰ ਉਚਾਰਨਾ ਹੈ। ਇਸ ਦਾ ਉਚਾਰਨ ਬਿੰਦੀ ਸਹਿਤ 'ਵਿਛੁੜਿਆਂ' ਕਰਨਾ ਠੀਕ ਨਹੀਂ ਹੈ।
**ਪਦ ਅਰਥ :** ਦਰੀਆਉ-ਦਰਿਆ ਵਤ 'ਤੂੰ ਦਰੀਆਉ ਦਾਨਾ ਬੀਨਾ, ਮੈ ਮਛੁਲੀ

ਕੈਸੇ ਅੰਤੁ ਲਹਾ'। ਵਿਜੋਗਿ-ਵਿਛੋੜੇ ਨਾਲ ਮਿਲਕੇ। ਸੰਜੋਗੀ-ਸੰਜੋਗਾਂ ਨਾਲ। ਮੇਲੁ-ਮਿਲਾਪ।

**ਅਰਥ :** (ਹੇ ਪ੍ਰਭੂ !) ਤੂੰ (ਜੀਵਨ ਚੇਤਨਾ ਦਾ) ਵਿਸ਼ਾਲ ਦਰਿਆ ਹੈਂ ਤੇ ਸਾਰੇ (ਜੀਵ ਜੰਤੂ) ਤੇਰੇ ਵਿਚ (ਵਸ ਰਹੇ) ਹਨ। ਤੇਰੇ ਬਿਨਾ (ਐਨਾ ਵਿਸ਼ਾਲ) ਹੋਰ ਕੋਈ ਨਹੀਂ ਹੈ। (ਅਸਲ ਵਿਚ) ਸਾਰੇ ਜੀਵ ਜੰਤੂ ਤੇਰਾ (ਇਕ) ਤਮਾਸ਼ਾ ਹੈ। (ਕੋਈ) ਜੀਵ (ਵਿਛੋੜੇ ਦੇ ਨਿਯਮ ਅਨੁਸਾਰ) ਮਿਲਿਆ ਹੋਇਆ ਵਿਛੁੜ ਜਾਂਦਾ ਹੈ (ਅਤੇ) ਸੰਜੋਗ ਦੇ ਨੇਮ ਅਨੁਸਾਰ (ਫਿਰ) ਮੇਲ ਹੋ ਜਾਂਦਾ ਹੈ- "ਸੰਜੋਗੀ ਮੇਲਾਵੜਾ, ਇਨਿ ਤਨਿ ਕੀਤੇ ਭੋਗ॥ ਵਿਜੋਗੀ ਮਿਲਿ ਵਿਛੁੜੇ, ਨਾਨਕ ਭੀ ਸੰਜੋਗ॥"(ਪੰਨਾ ੯੮੯)।੨।

**ਜਿਸਨੋ ਤੂੰ ਜਾਣਾਇਹਿ, ਸੋਈ ਜਨੁ ਜਾਣੈ ॥**
**ਹਰਿ ਗੁਣ, ਸਦ ਹੀ ਆਖਿ ਵਖਾਣੈ ॥**
**ਜਿਨਿ ਹਰਿ ਸੇਵਿਆ, ਤਿਨਿ ਸੁਖੁ ਪਾਇਆ ॥**
**ਸਹਜੇ ਹੀ ਹਰਿਨਾਮਿ ਸਮਾਇਆ ॥ ੩ ॥**

ਉਚਾਰਨ ਸੇਧ

**ਬਿੰਦੀ ਸਹਿਤ :** ਜਾਣਾਇਹਿਂ।

**ਪਦ ਅਰਥ :** ਜਾਣਾਇਹਿ-ਜਣਾਉਂਦਾ, ਸਮਝਾਉਂਦਾ ਹੈ। ਵਖਾਣੈ-ਬਿਆਨ ਕਰਦਾ ਹੈ। ਸਹਜੇ-ਸੁਤੇ, ਸੁਭਾਵਕ ਹੀ। ਹਰਿਨਾਮਿ-ਹਰਿਨਾਮ ਵਿਚ। ਸਮਾਇਆ-ਲੀਨ ਹੋਇਆ।

**ਅਰਥ :** (ਹੇ ਮੇਰੇ ਸਾਈਆਂ ਜੀਓ !) ਜਿਸ (ਜਨ) ਨੂੰ (ਤੂੰ ਆਪਣੀ ਬਖ਼ਸ਼ਿਸ਼ ਦੁਆਰਾ) ਸੋਝੀ ਦੇਵੇਂ ਉਹੋ ਹੀ ਸੇਵਕ ਤੈਨੂੰ ਸਮਝ ਸਕਦਾ ਹੈ। (ਓਹੀ ਆਪ) ਹਰੀ ਦੇ ਗੁਣ ਹਮੇਸ਼ਾਂ ਉਚਾਰਦਾ ਰਹਿੰਦਾ ਹੈ। ਜਿਸ (ਜਨ) ਨੇ ਹਰੀ ਦੀ ਸੇਵਾ ਕੀਤੀ ਉਸ ਨੇ (ਸੱਚਾ ਆਤਮ-) ਸੁਖ ਪ੍ਰਾਪਤ ਕਰ ਲਿਆ। (ਉਹ ਜਨ) ਸਹਿਜ ਸੁਭਾਵਿਕ ਹੀ ਹਰਿ ਨਾਮ ਵਿਚ ਲੀਨ ਹੋ ਗਿਆ।੩।

**ਤੂ ਆਪੇ ਕਰਤਾ, ਤੇਰਾ ਕੀਆ ਸਭੁ ਹੋਇ ॥**
**ਤੁਧੁ ਬਿਨੁ, ਦੂਜਾ ਅਵਰੁ ਨ ਕੋਇ ॥**
**ਤੂ ਕਰਿ ਕਰਿ ਵੇਖਹਿ, ਜਾਣਹਿ ਸੋਇ ॥**
**ਜਨ ਨਾਨਕ, ਗੁਰਮੁਖਿ ਪਰਗਟੁ ਹੋਇ ॥੪॥੨॥**

ਉਚਾਰਨ ਸੇਧ

**ਬਿੰਦੀ ਸਹਿਤ :** ਵੇਖਹਿਂ, ਜਾਣਹਿਂ।

**ਪਦ ਅਰਥ :** ਕਰਿ-(ਪੈਦਾ) ਕਰ ਕਰ ਕੇ। ਵੇਖਹਿ-ਵੇਖਦਾ ਹੈਂ। ਜਾਣਹਿ-ਜਾਣਦਾ ਹੈਂ। ਸੋਇ-ਉਸ ਨੂੰ । ਗੁਰਮੁਖਿ-ਗੁਰਦੁਆਰਾ । ਪਰਗਟੁ-ਜ਼ਾਹਰ,

ਪ੍ਰਤੱਖ, ਸਾਖਿਆਤ।

**ਅਰਥ :** (ਹੇ ਸਾਈਆਂ ਜੀਓ !) ਤੂੰ ਆਪੇ (ਸ੍ਰਿਸ਼ਟੀ ਪੈਦਾ) ਕਰਨ ਵਾਲਾ ਹੈਂ, ਸਭ ਕੁਝ ਤੇਰਾ ਕੀਤਾ ਹੋਇਆ ਹੀ ਹੁੰਦਾ ਹੈ। ਤੇਰੇ ਤੋਂ ਬਿਨਾਂ ਹੋਰ ਕੋਈ (ਕੁਝ ਕਰਨ ਵਾਲਾ) ਨਹੀਂ ਹੈ। ਤੂੰ (ਸ੍ਰਿਸ਼ਟੀ ਪੈਦਾ) ਕਰ ਕਰ ਕੇ ਵੇਖਦਾ ਹੈਂ (ਅਤੇ ਜੋ ਕੁਛ ਸ੍ਰਿਸ਼ਟੀ ਵਿਚ ਵਰਤ ਰਹਿਆ ਹੈ ਤੂੰ ਉਸ ਨੂੰ ਚੰਗੀ ਤਰ੍ਹਾਂ) ਜਾਣਦਾ ਹੈਂ। ਦਾਸ ਨਾਨਕ (ਆਖਦਾ ਹੈ ਕਿ ਤੇਰੀ ਸਰਬੱਗਤਾ ਦਾ ਭੇਦ) ਗੁਰੂ ਅਨੁਸਾਰੀ ਜੀਵਨ ਅੰਦਰ ਪ੍ਰਗਟ ਹੋ ਆਉਂਦਾ ਹੈਂ।੪।੨।

## ਆਸਾ, ਮਹਲਾ ੧ ॥

ਤਿਤੁ ਸਰਵਰੜੈ ਭਈਲੇ ਨਿਵਾਸਾ
ਪਾਣੀ ਪਾਵਕੁ ਤਿਨਹਿ ਕੀਆ ॥
ਪੰਕਜੁ ਮੋਹ ਪਗੁ ਨਹੀ ਚਾਲੈ
ਹਮ ਦੇਖਾ ਤਹ ਡੂਬੀਅਲੇ ॥੧॥
ਮਨ ਏਕੁ ਨ ਚੇਤਸਿ ਮੂੜ ਮਨਾ ॥
ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥

### ਉਚਾਰਨ ਸੇਧ

**ਬਿੰਦੀ ਸਹਿਤ :** ਨਹੀਂ, ਮਨਾ (ਅਨੁਨਾਸਕ)। **ਬਿੰਦੀ ਰਹਿਤ :** ਦੇਖਾ।

**ਫੁਟਕਲ :** 'ਗਲਿਆ' ਦਾ ਉਚਾਰਨ 'ਗਲਿਆਂ' ਕਰਨਾ ਠੀਕ ਨਹੀਂ ਹੈ। 'ਪੰਕਜੁ' ਪਦ ਦਾ ਉਚਾਰਨ 'ਪੰਕ ਜੁ' ਕਰਨਾ ਅਸ਼ੁੱਧ ਹੈ।

**ਪਦ ਅਰਥ :** ਤਿਤੁ-ਉਸ। ਸਰਵਰੜੈ-ਸੰਸਾਰ ਰੂਪੀ ਸਰੋਵਰ ਵਿਚ। ਭਈਲੇ-ਹੋਇਆ ਹੈ। ਨਿਵਾਸਾ-ਵਾਸਾ ਟਿਕਾਣਾ। ਪਾਵਕੁ-ਅਗਨੀ। ਪੰਕਜੁ-ਮੋਹ ਰੂਪੀ ਚਿੱਕੜ।

**ਅਰਥ :** (ਹੇ ਮਨ !) ਉਸ (ਸੰਸਾਰ ਰੂਪੀ) ਸ਼ਰੋਵਰ ਵਿਚ (ਸਭ ਜੀਆਂ ਦਾ) ਵਾਸਾ ਹੋਇਆ ਹੈ (ਜਿਸ ਵਿਚ) ਉਸ (ਪ੍ਰਭੂ) ਨੇ ਪਾਣੀ (ਦੀ ਥਾਂ ਤ੍ਰਿਸ਼ਨਾ ਅੱਗਨੀ ਰੂਪੀ ਪਾਣੀ (ਪਾ ਰਖਿਆ ਹੈ)। (ਉਸ ਸਰੋਵਰ ਵਿਚ) ਚਿੱਕੜ (ਦੀ ਥਾਂ ਪਰਿਵਾਰਕ ਅਤੇ ਪਦਾਰਥਕ) ਮੋਹ (ਰੂਪੀ ਚਿਕੜ ਹੈ, ਜਿਸ ਕਰਕੇ ਜੀਵ ਦਾ) ਕਦਮ (ਆਤਮਿਕ ਉਨਤੀ ਵਲ) ਨਹੀਂ ਚਲਦਾ। ਮੈਂ ਉਸ ਸਰੋਵਰ ਵਿਚ ਡੁਬਦੇ ਹੋਏ (ਲੋਕਾਂ ਨੂੰ) ਵੇਖਿਆ ਹੈ ।੧।

ਹੇ ਮਨਾ! (ਤੂੰ) ਇਕ (ਪਰਮਾਤਮਾ) ਨੂੰ (ਕਿਉਂ) ਨਹੀਂ ਚੇਤੇ ਕਰਦਾ (ਤੂੰ ਬਹੁਤ) ਮੂਰਖ ਹੈਂ। (ਨਾਮ ਚਿੰਤਨ ਕਰ) ਹਰੀ ਦੇ ਵਿਸਰਿਆਂ ਤੇਰੇ (ਆਤਮਿਕ) ਗੁਣ ਨਾਸ਼ ਹੋ ਰਹੇ ਹਨ।੧।ਰਹਾਉ।

ਨਾ ਹਉ ਜਤੀ ਸਤੀ ਨਹੀ ਪੜਿਆ,
ਮੂਰਖ ਮੁਗਧਾ ਜਨਮੁ ਭਇਆ ॥
ਪ੍ਰਣਵਤਿ ਨਾਨਕ ਤਿਨ ਕੀ ਸਰਣਾ,
ਜਿਨ ਤੂ ਨਾਹੀ ਵੀਸਰਿਆ ॥੨॥੩॥

ਉਚਾਰਨ ਸੇਧ

ਬਿੰਦੀ ਸਹਿਤ : ਹਉਂ, ਨਹੀਂ, ਨਾਹੀਂ।
ਫੁਟਕਲ : ਪੜਿਆ ਦਾ ਉਚਾਰਨ 'ਪੜ੍ਹਿਆ' ਕਰਨਾ ਹੈ।
ਪਦ ਅਰਥ : ਜਤੀ-ਬ੍ਰਹਮਚਾਰੀ, ਆਚਾਰਵੰਤ। ਸਤੀ-ਸਤਿਵਾਦੀ। ਮੁਗਧਾ-ਬੇਸਮਝੀ ਵਾਲਾ। ਪ੍ਰਣਵਤਿ-ਬੇਨਤੀ ਕਰਦਾ ਹੈ।
ਅਰਥ : (ਹੇ ਮਨ ! ਇਸ ਸਰੋਵਰ ਵਿਚੋਂ ਪਾਰ ਹੋਣ ਦੀ ਇਹ ਜੁਗਤੀ ਹੈ ਕਿ ਤੂੰ ਪਰਮਾਤਮਾ ਅੱਗੇ ਇਉਂ ਅਰਦਾਸਿ ਕਰ, ਹੇ ਦਾਤਾ !) ਨਾਂ ਮੈਂ ਬ੍ਰਹਮਚਾਰੀ ਹਾਂ, ਨਾ ਸਤਿਵਾਦੀ ਹਾਂ ਅਤੇ ਨਾ ਹੀ (ਵਿਦਿਆ) ਪੜ੍ਹਿਆ ਹੋਇਆ ਹਾਂ। (ਮੈਂ) ਮੂਰਖ ਹਾਂ, ਮੂਰਖਪੁਣੇ ਵਿਚ ਹੀ (ਮੇਰਾ ਜੀਵਨ) ਬੇ-ਸਮਝੀ ਵਾਲਾ ਬਿਤੀਤ ਹੋ ਗਿਆ ਹੈ। (ਹੇ ਪ੍ਰਭੂ ! ਮੈਂ) ਨਾਨਕ ਨਿਮਰਤਾ ਸਹਿਤ ਬੇਨਤੀ ਕਰਦਾ ਹਾਂ ਕਿ (ਮੈਨੂੰ) ਉਨ੍ਹਾਂ (ਗੁਰਮੁਖਾਂ ਦੀ) ਸ਼ਰਨ ਵਿਚ ਰੱਖ ਜਿਨ੍ਹਾਂ ਦੇ (ਦਿਲ ਤੋਂ) ਤੂੰ (ਕਦੇ ਵੀ) ਨਹੀਂ ਵਿਸਰਿਆ।੨।੩।

## ਆਸਾ, ਮਹਲਾ ੫ ॥

ਭਈ ਪਰਾਪਤਿ, ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ, ਇਹ ਤੇਰੀ ਬਰੀਆ ॥
ਅਵਰਿ ਕਾਜ, ਤੇਰੈ ਕਿਤੈ ਨ ਕਾਮ ॥
ਮਿਲੁ ਸਾਧ ਸੰਗਤਿ, ਭਜੁ ਕੇਵਲ ਨਾਮ ॥੧॥
ਸਰੰਜਾਮਿ ਲਾਗੁ, ਭਵਜਲ ਤਰਨ ਕੈ ॥
ਜਨਮੁ ਬ੍ਰਿਥਾ ਜਾਤ, ਰੰਗਿ ਮਾਇਆ ਕੈ ॥੧॥ ਰਹਾਉ ॥

ਉਚਾਰਨ ਸੇਧ

ਫੁਟਕਲ : 'ਦੇਹੁਰੀਆ' ਜੁੜਤ ਪਦ ਹੈ। ਇਸ ਦਾ 'ਦੇ ਹੁਰੀਆ' ਪਦ ਛੇਦ ਕਰਨਾ ਅਸ਼ੁੱਧ ਹੈ। 'ਹੁਰੀਆ' ਦੇ ਅਰਥ ਹਨ ਛਾਲਾਂ ਮਾਰਨੀਆਂ। ਜਿਵੇ ਕਿ ਗੁਰਬਾਣੀ ਵਿਚ ਅੰਕਿਤ ਹੈ: 'ਪਗ ਬਿਨੁ, ਹੁਰੀਆ ਮਾਰਤਾ' (ਪੰਨਾ ੧੧੯੪)। 'ਦੇਹੁਰੀਆ' ਪਦ ਦੇ ਅਰਥ ਹਨ- ਦੇਹੀ, ਸਰੀਰ। 'ਬ੍ਰਿਥਾ' ਸਿਹਾਰੀ ਦਾ ਉਚਾਰਨ ਪੈਰੀਂ 'ਰ' ਚਿੰਨ ਨਾਲ ਕਰਨਾ ਹੈ।

ਪਦ ਅਰਥ : ਭਈ-ਹੋਈ। ਦੇਹੁਰੀਆ-ਦੇਹੀ। ਬਰੀਆ-ਵਾਰੀ। ਕਿਤੈ-ਕਿਸੇ। ਭਜੁ-ਸਿਮਰ। ਸਰੰਜਾਮਿ-ਉਦਮ ਵਿਚ। ਲਾਗੁ-ਲਗ। ਬ੍ਰਿਥਾ-ਬੇਅਰਥ, ਫ਼ਜ਼ੂਲ। ਜਾਤ-ਜਾਂਦਾ ਹੈ। ਰੰਗਿ-ਰੰਗ ਤਮਾਸ਼ਿਆਂ ਵਿਚ।

ਅਰਥ : (ਹੇ ਜੀਵ ! ਪ੍ਰਭੂ ਦੀ ਕਿਰਪਾ ਨਾਲ ਤੈਨੂੰ) ਮਨੁੱਖਾ ਦੇਹੀ ਪ੍ਰਾਪਤ ਹੋਈ ਹੈ।

ਪ੍ਰਭੂ ਨੂੰ ਮਿਲਣ ਦੀ ਇਹੋ ਹੀ ਤੇਰੀ ਵਾਰੀ (ਭਾਵ ਮਨੁੱਖਾ ਜਨਮ) ਹੈ (ਜੇ ਇਥੋਂ ਖਿੜਕ ਗਿਆ ਤਾਂ ਕਿਤੇ ਵੀ ਥਾਂ ਨਹੀਂ ਮਿਲਣੀ "ਏਥਹੁ ਛੁੜਕਿਆ ਠਉਰ ਨ ਪਾਇ" ਪੰਨਾ ੩੬੨)।

(ਹੇ ਜੀਵ ! ਨਾਮ ਰੂਪੀ ਸਿਮਰਨ ਦੀਦਾਰ) ਤੋਂ ਬਿਨਾਂ ਹੋਰ (ਦੁਨਿਆਵੀ) ਧੰਧੇ ਤੇਰੇ ਕਿਸੇ ਕੰਮ ਨਹੀਂ (ਆਉਣੇ)। (ਇਸ ਲਈ ਤੂੰ) ਸਾਧ ਸੰਗਤ ਵਿੱਚ ਮਿਲ (ਤੇ) ਕੇਵਲ (ਪ੍ਰਭੂ) ਦਾ ਨਾਮ ਸਿਮਰ।੧।

(ਹੇ ਜੀਵ ! ਤੂੰ) ਸੰਸਾਰ ਭਉਜਲ ਤੋਂ ਪਾਰ ਹੋਣ ਦੇ ਉਦਮ ਵਿਚ ਲਗ। (ਓਇ ਮੂਰਖਾ !) ਮਾਇਆ ਦੇ ਰੰਗ (ਪਿਆਰ) ਵਿਚ (ਤੇਰਾ) ਜਨਮ ਅਜਾਈਂ ਬੀਤਦਾ ਜਾ ਰਿਹਾ ਹੈ।੧।ਰਹਾਉ।

**ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥**
**ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥**
**ਕਹੁ ਨਾਨਕ ਹਮ ਨੀਚ ਕਰੰਮਾ ॥**
**ਸਰਣਿ ਪਰੇ ਕੀ ਰਾਖਹੁ ਸਰਮਾ ॥੨॥੪॥**

ਉਚਾਰਨ ਸੇਧ

ਫੁਟਕਲ : 'ਕਰੰਮਾ' ਦਾ ਉਚਾਰਨ 'ਕਰਮਾ' ਕਰਨਾ ਠੀਕ ਨਹੀਂ ਹੈ, ਪਾਠ ਕਰਨ ਵੇਲੇ 'ਰ' ਤੇ ਲਗੀ ਟਿੱਪੀ ਚੇਤੇ ਰਖੋ। ਕਾਵਿ ਦੀ ਚਾਲ ਵਲ ਭੀ ਧਿਆਨ ਦੇਣਾ ਵੀ ਜ਼ਰੂਰੀ ਹੁੰਦੀ ਹੈ।

ਪਦ ਅਰਥ : ਜਪੁ-(ਨਾਮ ਦਾ) ਜਾਪ। ਤਪੁ-ਸੇਵਾ ਸਾਧਨਾ। ਸੰਜਮੁ-ਮਨ ਨੂੰ ਵਿਕਾਰਾਂ ਵਲੋਂ ਰੋਕਣ ਦਾ ਜਤਨ। ਧਰਮੁ-ਮਨੁੱਖੀ ਕਰਤਬ। ਸਰਮਾ-ਲਾਜ।

ਅਰਥ : (ਹੇ ਜੀਵ ! ਮਨੁੱਖਾ ਜਨਮ ਵਿੱਚ ਤੂੰ ਕੋਈ) ਜਪ, ਤਪ, ਸੰਜਮੁ, ਧਰਮ (ਆਦਿ ਚੰਗਾ) ਕਰਮ ਨਹੀਂ ਕੀਤਾ।

(ਨਾ ਤੂੰ) ਸਾਧ (ਗੁਰੂ) ਦੀ (ਦਸੀ ਹੋਈ) ਸੇਵਾ (ਕੀਤੀ ਹੈ), ਨਾ ਹਰੀ ਰਾਜੇ ਨੂੰ ਪਛਾਣਿਆ ਹੈ।

ਨਾਨਕ (ਨਿਮਾਣਾ ਹੋ ਕੇ ਇਉਂ) ਆਖ (ਹੇ ਪ੍ਰਭੂ !) ਅਸੀਂ (ਮੈਂ) ਨੀਚ ਕਰਮਾਂ ਵਾਲਾ ਹਾਂ, (ਤੂੰ) ਸ਼ਰਣ ਪਏ ਦੀ ਲਾਜ ਰੱਖ।

"ਹਮਰੋ ਸਹਾਉ ਸਦਾ ਸਦ ਭੂਲਨ, ਤੁਮ੍ਰੋ ਬਿਰਦੁ ਪਤਿਤ ਉਧਰਨ" (ਪੰਨਾ ੮੨੮)।੨।੪।

(ਪਾਤਸ਼ਾਹੀ ੧੦)

# ਕਬਿਯੋ ਬਾਚ ਬੇਨਤੀ ॥ਚੌਪਈ॥

ਹਮਰੀ ਕਰੋ ਹਾਥ ਦੈ ਰਛਾ ॥ ਪੂਰਨ ਹੋਇ ਚਿਤ ਕੀ ਇਛਾ ॥ ਤਵ ਚਰਨਨ ਮਨ ਰਹੈ ਹਮਾਰਾ ॥ ਅਪਨਾ ਜਾਨਿ ਕਰੋ ਪ੍ਰਤਿਪਾਰਾ ॥੩੭੭॥ ਹਮਰੇ ਦੁਸਟ ਸਭੈ ਤੁਮ ਘਾਵਹੁ ॥ ਆਪੁ ਹਾਥ ਦੈ ਮੋਹਿ ਬਚਾਵਹੁ ॥ ਸੁਖੀ ਬਸੈ ਮੋਰੋ ਪਰਿਵਾਰਾ ॥ ਸੇਵਕ ਸਿੱਖ ਸਭੈ ਕਰਤਾਰਾ ॥੩੭੮॥ ਮੋ ਰੱਛਾ ਨਿਜੁ ਕਰ ਦੈ ਕਰਿਯੈ ॥ ਸਭ ਬੈਰਿਨ ਕੌ ਆਜੁ ਸੰਘਰਿਯੈ ॥ ਪੂਰਨ ਹੋਇ ਹਮਾਰੀ ਆਸਾ ॥ ਤੋਰਿ ਭਜਨ ਕੀ ਰਹੈ ਪਿਯਾਸਾ ॥੩੭੯॥ ਤੁਮਹਿ ਛਾਡਿ ਕੋਈ ਅਵਰੁ ਨ ਧਿਯਾਊਂ ॥ ਜੋ ਬਰ ਚਾਹੌਂ ਸੁ ਤੁਮ ਤੇ ਪਾਊਂ ॥ ਸੇਵਕ ਸਿੱਖ ਹਮਾਰੇ ਤਾਰੀਅਹਿ ॥ ਚੁਨਿ ਚੁਨਿ ਸੱਤ੍ਰੂ ਹਮਾਰੇ ਮਾਰੀਅਹਿ ॥੩੮੦॥ ਆਪੁ ਹਾਥ ਦੈ ਮੁਝੈ ਉਬਰਿਯੈ ॥ ਮਰਨ ਕਾਲ ਕਾ ਤ੍ਰਾਸੁ ਨਿਵਰਿਯੈ ॥ ਹੂਜੋ ਸਦਾ ਹਮਾਰੇ ਪੱਛਾ ॥ ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ ॥੩੮੧॥ ਰਾਖਿ ਲੇਹੁ ਮੁਹਿ ਰਾਖਨਹਾਰੇ ॥ ਸਾਹਿਬ ਸੰਤ ਸਹਾਇ ਪਿਯਾਰੇ ॥ ਦੀਨ ਬੰਧੁ ਦੁਸਟਨ ਕੇ ਹੰਤਾ ॥ ਤੁਮ ਹੋ ਪੁਰੀ ਚਤੁਰਦਸ ਕੰਤਾ ॥੩੮੨॥ ਕਾਲ ਪਾਇ ਬ੍ਰਹਮਾ ਬਪੁ ਧਰਾ ॥ ਕਾਲ ਪਾਇ ਸਿਵ ਜੂ ਅਵਤਰਾ ॥ ਕਾਲ ਪਾਇ ਕਰਿ ਬਿਸਨ ਪ੍ਰਕਾਸਾ ॥ ਸਕਲ ਕਾਲ ਕਾ ਕੀਆ ਤਮਾਸਾ ॥੩੮੩॥ ਜਵਨ ਕਾਲ ਜੋਗੀ ਸਿਵ ਕੀਓ ॥ ਬੇਦਰਾਜ ਬ੍ਰਹਮਾ ਜੂ ਥੀਓ ॥ ਜਵਨ ਕਾਲ ਸਭ ਲੋਕ ਸਵਾਰਾ ॥ ਨਮਸਕਾਰ ਹੈ ਤਾਹਿ ਹਮਾਰਾ ॥੩੮੪॥ ਜਵਨ ਕਾਲ ਸਭ ਜਗਤ ਬਨਾਯੋ ॥ ਦੇਵ ਦੈਤ ਜੱਛਨ ਉਪਜਾਯੋ ॥ ਆਦਿ ਅੰਤਿ ਏਕੈ ਅਵਤਾਰਾ ॥ ਸੋਈ ਗੁਰੂ ਸਮਝਿਯਹੁ ਹਮਾਰਾ ॥੩੮੫॥ ਨਮਸਕਾਰ ਤਿਸ ਹੀ ਕੋ ਹਮਾਰੀ ॥ ਸਕਲ ਪ੍ਰਜਾ ਜਿਨ ਆਪ ਸਵਾਰੀ ॥ ਸਿਵਕਨ ਕੋ ਸਿਵ ਗੁਨ ਸੁਖੁ ਦੀਯੋ ॥ ਸੱਤ੍ਰਨ ਕੋ ਪਲ ਮੋ ਬਧ ਕੀਯੋ ॥੩੮੬॥ ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥ ਚੀਟੀ ਤੇ ਕੁੰਚਰ ਅਸਥੂਲਾ ॥ ਸਭ ਪਰਿ

ਕ੍ਰਿਪਾ ਦ੍ਰਿਸਟਿ ਕਰਿ ਫੂਲਾ ॥੩੮੭॥ ਸੰਤਨ ਦੁਖ ਪਾਏ ਤੇ ਦੁਖੀ ॥ ਸੁਖ ਪਾਏ ਸਾਧਨ ਕੇ ਸੁਖੀ ॥ ਏਕ ਏਕ ਕੀ ਪੀਰ ਪਛਾਨੈਂ ॥ ਘਟ ਘਟ ਕੇ ਪਟ ਪਟ ਕੀ ਜਾਨੈਂ ॥੩੮੮॥ ਜਬ ਉਦਕਰਖ ਕਰਾ ਕਰਤਾਰਾ ॥ ਪ੍ਰਜਾ ਧਰਤ ਤਬ ਦੇਹ ਅਪਾਰਾ ॥ ਜਬ ਆਕਰਖ ਕਰਤ ਹੋ ਕਬਹੂੰ ॥ ਤੁਮ ਮੈਂ ਮਿਲਤ ਦੇਹ ਧਰ ਸਭਹੂੰ ॥੩੮੯॥ ਜੇਤੇ ਬਦਨ ਸ੍ਰਿਸਟਿ ਸਭ ਧਾਰੈ ॥ ਆਪੁ ਆਪਨੀ ਬੂਝਿ ਉਚਾਰੈ ॥ ਤੁਮ ਸਭ ਹੀ ਤੇ ਰਹਿਤ ਨਿਰਾਲਮ ॥ ਜਾਨਤ ਬੇਦ ਭੇਦ ਅਰੁ ਆਲਮ ॥੩੯੦॥ ਨਿਰੰਕਾਰ ਨ੍ਰਿਬਿਕਾਰ ਨਿਰਲੰਭ ॥ ਆਦਿ ਅਨੀਲ ਅਨਾਦਿ ਅਸੰਭ ॥ ਤਾ ਕਾ ਮੂੜ ਉਚਾਰਤ ਭੇਦਾ ॥ ਜਾ ਕੋ ਭੇਵ ਨ ਪਾਵਤ ਬੇਦਾ ॥੩੯੧॥ ਤਾ ਕੋ ਕਰਿ ਪਾਹਨ ਅਨੁਮਾਨਤ ॥ ਮਹਾਂ ਮੂੜ੍ਹ ਕਛੁ ਭੇਦ ਨ ਜਾਨਤ ॥ ਮਹਾਂਦੇਵ ਕੋ ਕਹਤ ਸਦਾ ਸਿਵ ॥ ਨਿਰੰਕਾਰ ਕਾ ਚੀਨਤ ਨਹਿ ਭਿਵ ॥੩੯੨॥ ਆਪੁ ਆਪੁਨੀ ਬੁਧਿ ਹੈ ਜੇਤੀ ॥ ਬਰਨਤ ਭਿੰਨ ਭਿੰਨ ਤੁਹਿ ਤੇਹੀ ॥ ਤੁਮਰਾ ਲਖਾ ਨ ਜਾਇ ਪਸਾਰਾ ॥ ਕਿਹ ਬਿਧਿ ਸਜਾ ਪ੍ਰਥਮ ਸੰਸਾਰਾ ॥੩੯੩॥ ਏਕੈ ਰੂਪ ਅਨੂਪ ਸਰੂਪਾ ॥ ਰੰਕ ਭਯੋ ਰਾਵ ਕਹੀ ਭੂਪਾ ॥ ਅੰਡਜ ਜੇਰਜ ਸੇਤਜ ਕੀਨੀ ॥ ਉਤਭੁਜ ਖਾਨਿ ਬਹੁਰਿ ਰਚਿ ਦੀਨੀ ॥੩੯੪॥ ਕਹੂੰ ਫੂਲਿ ਰਾਜਾ ਹ੍ਵੈ ਬੈਠਾ ॥ ਕਹੂੰ ਸਿਮਟਿ ਭਯੋ ਸੰਕਰੁ ਇਕੈਠਾ ॥ ਸਗਰੀ ਸ੍ਰਿਸਟਿ ਦਿਖਾਇ ਅਚੰਭਵ ॥ ਆਦਿ ਜੁਗਾਦਿ ਸਰੂਪ ਸੁਯੰਭਵ ॥੩੯੫॥ ਅਬ ਰਛਾ ਮੇਰੀ ਤੁਮ ਕਰੋ ॥ ਸਿਖ ਉਬਾਰਿ ਅਸਿੱਖ ਸੰਘਰੋ ॥ ਦੁਸ਼ਟ ਜਿਤੇ ਉਠਵਤ ਉਤਪਾਤਾ ॥ ਸਕਲ ਮਲੇਛ ਕਰੋ ਰਣ ਘਾਤਾ ॥੩੯੬॥ ਜੇ ਅਸਿਧੁਜ ਤਵ ਸਰਨੀ ਪਰੇ ॥ ਤਿਨ ਕੇ ਦੁਸਟ ਦੁਖਿਤ ਹ੍ਵੈ ਮਰੇ ॥ ਪੁਰਖ ਜਵਨ ਪਗੁ ਪਰੇ ਤਿਹਾਰੇ ॥ ਤਿਨ ਕੇ ਤੁਮ ਸੰਕਟ ਸਭ ਟਾਰੇ ॥੩੯੭॥ ਜੋ ਕਲਿ ਕੋ ਇਕ ਬਾਰ ਧਿਐ ਹੈ ॥ ਤਾ ਕੇ ਕਾਲ ਨਿਕਟਿ ਨਹਿ ਐ ਹੈ ॥ ਰੱਛਾ ਹੋਇ ਤਾਹਿ ਸਭ ਕਾਲਾ ॥ ਦੁਸਟ ਅਰਿਸਟ ਟਰੇ ਤਤਕਾਲਾ ॥੩੯੮॥ ਕ੍ਰਿਪਾ ਦ੍ਰਿਸਟਿ

ਤਨ ਜਾਹਿ ਨਿਹਰਿਹੋ ॥ ਤਾ ਕੇ ਤਾਪ ਤਨਕ ਮਹਿ ਹਰਿ ਹੋ ॥ ਰਿਧਿ ਸਿਧਿ ਘਰ ਮੋ ਸਭ ਹੋਈ ॥ ਦੁਸ਼ਟ ਛਾਹ ਛ੍ਵੈ ਸਕੈ ਨ ਕੋਈ ॥੩੯੯॥ ਏਕ ਬਾਰ ਜਿਨ ਤੁਮੈ ਸੰਭਾਰਾ ॥ ਕਾਲ ਫਾਸਿ ਤੇ ਤਾਹਿ ਉਬਾਰਾ ॥ ਜਿਨ ਨਰ ਨਾਮੁ ਤਿਹਾਰੋ ਕਹਾ ॥ ਦਾਰਿਦ ਦੁਸਟ ਦੋਖ ਤੇ ਰਹਾ ॥੪੦੦॥ ਖੜਗ ਕੇਤ ! ਮੈਂ ਸਰਣਿ ਤਿਹਾਰੀ ॥ ਆਪੁ ਹਾਥ ਦੈ ਲੇਹੁ ਉਬਾਰੀ ॥ ਸਰਬ ਠੌਰ ਮੋ ਹੋਹੁ ਸਹਾਈ॥ ਦੁਸਟ ਦੋਖ ਤੇ ਲੇਹੁ ਬਚਾਈ॥੪੦੧॥

ਨੋਟ : ਇਸ ਬਾਣੀ ਦੇ ਉਚਾਰਨ, ਪਦ-ਅਰਥ ਅਤੇ ਅਰਥ ਪਿਛੇ ਹੋ ਚੁਕੇ ਹਨ।

## ਸਵੈਯਾ ॥

ਪਾਂਇ ਗਹੇ ਜਬ ਤੇ ਤੁਮਰੇ
ਤਬ ਤੇ ਕੋਊ ਆਂਖ ਤਰੇ ਨਹੀ ਆਨਜੋ ॥
ਰਾਮ ਰਹੀਮ ਪੁਰਾਨ ਕੁਰਾਨ
ਅਨੇਕ ਕਹੈਂ ਮਤ ਏਕ ਨ ਮਾਨਜੋ ॥
ਸਿਮ੍ਰਿਤਿ ਸਾਸਤ੍ਰ ਬੇਦ ਸਭੈ
ਬਹੁ ਭੇਦ ਕਹੈਂ ਹਮ ਏਕ ਨ ਜਾਨਜੋ ॥
ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ
ਮੈ ਨ ਕਹਜੋ ਸਭ ਤੋਹਿ ਬਖਾਨਜੋ ॥

### ਉਚਾਰਨ ਸੇਧ

**ਫੁਟਕਲ :** ਆਨਿਓ, ਮਾਨਿਓ, ਜਾਨਿਓ, ਬਖਾਨਿਓ।

**ਪਦ ਅਰਥ :** ਪਾਇ-ਪਾਉਂ, ਚਰਨ। ਗਹੇ-ਪਕੜੇ। ਤਰੇ-ਹੇਠਾਂ। ਆਨਜੋ-ਆਂਦਾ। ਅਸਿਪਾਨ-ਜਿਸ ਦੇ ਹੱਥ ਵਿੱਚ ਕਿਰਪਾਨ ਹੈ, ਖੜਗਧਾਰੀ। ਬਖਾਨਜੋ-ਆਖਿਆ ਹੈ।

**ਅਰਥ :** (ਹੇ ਅਕਾਲ ਪੁਰਖ ਜੀ !) ਜਦ ਤੋਂ (ਮੈਂ ਆਪ ਜੀ ਦੇ) ਚਰਨ ਫੜੇ ਹਨ, ਤਦ ਤੋਂ (ਮੈਂ ਹੋਰ) ਕਿਸੇ ਨੂੰ (ਆਪਣੀਆਂ) ਅੱਖਾਂ ਹੇਠਾਂ ਨਹੀਂ ਲਿਆਂਦਾ (ਭਾਵ ਕੁਝ ਨਹੀਂ ਸਮਝਿਆ, ਕਿਸੇ ਦੀ ਪਰਵਾਹ ਨਹੀਂ ਕੀਤੀ)। ਰਾਮ (ਚੰਦਰ) ਮੁਹਮੰਦ, (ਹਿੰਦੂ ਅਤੇ ਮੁਸਲਮਾਨੀ ਮੱਤਾਂ ਦੇ ਆਗੂ ਅਤੇ ਉਨ੍ਹਾਂ ਦੇ ਧਰਮ ਗ੍ਰੰਥ) ਪੁਰਾਨ ਤੇ ਕੁਰਾਨ (ਉਨ੍ਹਾਂ ਤੋਂ ਛੁਟ ਹੋਰ) ਅਨੇਕਾਂ ਮੱਤਾਂ ਵਾਲੇ (ਆਪੋ ਆਪਣਾ ਵੀਚਾਰ) ਦਸਦੇ ਹਨ, (ਪਰ ਮੈਂ ਕਿਸੇ) ਇਕ ਨੂੰ ਵੀ ਨਹੀਂ ਮੰਨਿਆ। ਸਿਮਰਤੀਆਂ, ਸ਼ਾਸਤਰ, ਵੇਦ,

ਸਾਰੇ (ਪ੍ਰਭੂ ਮਿਲਾਪ ਬਾਰੇ ਮਨਘੜਤ) ਕਈ ਭਾਂਤ ਦੇ ਭੇਦ ਕਹਿੰਦੇ ਹਨ (ਪਰ) ਮੈਂ (ਉਨ੍ਹਾਂ ਦੇ ਦਸੇ) ਕਿਸੇ ਭੇਦ ਨੂੰ (ਕੁਝ ਵੀ) ਨਹੀਂ ਸਮਝਿਆ (ਭਾਵ ਨਕਾਰ ਦਿਤਾ)। ਹੇ ਖੜਗਧਾਰੀ (ਪਿਤਾ ਜੀ !) ਤੁਹਾਡੀ ਕਿਰਪਾ ਕਰਕੇ ਮੈਂ (ਆਪਣੇ ਕੋਲੋਂ ਕੁਝ) ਨਹੀਂ ਆਖਿਆ, (ਇਹ) ਸਭ ਤੁਹਾਡਾ ਹੀ ਆਖਿਆ ਹੋਇਆ ਹੈ।

## ਦੋਹਰਾ

ਸਗਲ ਦੁਆਰ ਕਉ ਛਾਡਿ ਕੈ ਗਹਿਓ ਤੁਹਾਰੋ ਦੁਆਰ ॥
ਬਾਂਹਿ ਗਹੇ ਕੀ ਲਾਜ ਅਸ, ਗੋਬਿੰਦ ਦਾਸ ਤੁਹਾਰ ॥

ਪਦ ਅਰਥ : ਗਹਿਓ-ਪਕੜਿਆ ਹੈ। ਬਾਂਹਿ-ਹੈ।

ਅਰਥ : (ਹੇ ਅਕਾਲ ਪੁਰਖ ਜੀ!) ਸਾਰੇ ਦੁਆਰਿਆਂ ਨੂੰ ਛੋੜ ਕੇ (ਮੈਂ ਕੇਵਲ) ਤੁਹਾਡਾ ਦੁਆਰਾ ਹੀ ਮੱਲਿਆ ਹੈ। ਬਾਂਹ ਫੜੇ ਦੀ (ਆਪ ਜੀ ਨੂੰ ਹੀ) ਲਾਜ ਹੈ, ਗੋਬਿੰਦ ਤੁਹਾਡਾ ਹੀ ਦਾਸ ਹੈ।

## ਰਾਮਕਲੀ, ਮਹਲਾ ੩ ਅਨੰਦੁ ॥

### ੧ਓ ਸਤਿਗੁਰ ਪ੍ਰਸਾਦਿ ॥

ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥
ਸਤਿਗੁਰੁ ਤ ਪਾਇਆ ਸਹਜ ਸੇਤੀ
ਮਨਿ ਵਜੀਆ ਵਾਧਾਈਆ ॥
ਰਾਗ ਰਤਨ ਪਰਵਾਰ ਪਰੀਆ, ਸਬਦ ਗਾਵਣ ਆਈਆ ॥
ਸਬਦੋ ਤ ਗਾਵਹੁ ਹਰੀ ਕੇਰਾ, ਮਨਿ ਜਿਨੀ ਵਸਾਇਆ ॥
ਕਹੈ ਨਾਨਕੁ ਅਨੰਦੁ ਹੋਆ, ਸਤਿਗੁਰੂ ਮੈ ਪਾਇਆ ॥੧॥
ਏ ਮਨ ਮੇਰਿਆ ! ਤੂ ਸਦਾ ਰਹੁ ਹਰਿ ਨਾਲੇ ॥
ਹਰਿ ਨਾਲਿ ਰਹੁ ਤੂ ਮੰਨ ਮੇਰੇ ! ਦੂਖ ਸਭਿ ਵਿਸਾਰਣਾ ॥
ਅੰਗੀਕਾਰੁ ਓਹੁ ਕਰੇ ਤੇਰਾ, ਕਾਰਜ ਸਭਿ ਸਵਾਰਣਾ ॥
ਸਭਨਾ ਗਲਾ ਸਮਰਥ ਸੁਆਮੀ, ਸੋ ਕਿਉ ਮਨਹੁ ਵਿਸਾਰੇ ॥
ਕਹੈ ਨਾਨਕੁ ਮੰਨ ਮੇਰੇ, ਸਦਾ ਰਹੁ ਹਰਿ ਨਾਲੇ ॥੨॥
ਸਾਚੇ ਸਾਹਿਬਾ ! ਕਿਆ ਨਾਹੀ ਘਰਿ ਤੇਰੈ ॥
ਘਰਿ ਤ ਤੇਰੈ ਸਭੁ ਕਿਛੁ ਹੈ, ਜਿਸੁ ਦੇਹਿ ਸੁ ਪਾਵਏ ॥
ਸਦਾ ਸਿਫਤਿ ਸਲਾਹ ਤੇਰੀ, ਨਾਮੁ ਮਨਿ ਵਸਾਵਏ ॥
ਨਾਮੁ ਜਿਨ ਕੈ ਮਨਿ ਵਸਿਆ, ਵਾਜੇ ਸਬਦ ਘਨੇਰੇ ॥

ਕਹੈ ਨਾਨਕੁ, ਸਚੇ ਸਾਹਿਬ! ਕਿਆ ਨਾਹੀ ਘਰਿ ਤੇਰੈ ॥੩॥
ਸਾਚਾ ਨਾਮੁ, ਮੇਰਾ ਆਧਾਰੋ ॥
ਸਾਚੁ ਨਾਮੁ ਅਧਾਰੁ ਮੇਰਾ, ਜਿਨਿ ਭੁਖਾ ਸਭਿ ਗਵਾਈਆ॥
ਕਰਿ ਸਾਂਤਿ ਸੁਖੁ, ਮਨਿ ਆਇ ਵਸਿਆ,
ਜਿਨਿ ਇਛਾ ਸਭਿ ਪੁਜਾਈਆ ॥
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ,
ਜਿਸ ਦੀਆ ਏਹਿ ਵਡਿਆਈਆ ॥
ਕਹੈ ਨਾਨਕੁ, ਸੁਣਹੁ ਸੰਤਹੁ ! ਸਬਦਿ ਧਰਹੁ ਪਿਆਰੋ ॥
ਸਾਚਾ ਨਾਮੁ ਮੇਰਾ ਆਧਾਰੋ ॥ ੪ ॥
ਵਾਜੇ ਪੰਚ ਸਬਦ, ਤਿਤੁ ਘਰਿ ਸਭਾਗੈ ॥
ਘਰਿ ਸਭਾਗੈ, ਸਬਦ ਵਾਜੇ, ਕਲਾ ਜਿਤੁ ਘਰਿ ਧਾਰੀਆ॥
ਪੰਚ ਦੂਤ ਤੁਧੁ ਵਸਿ ਕੀਤੇ, ਕਾਲੁ ਕੰਟਕੁ ਮਾਰਿਆ ॥
ਧੁਰਿ ਕਰਮਿ ਪਾਇਆ ਤੁਧੁ ਜਿਨ ਕਉ,
ਸਿ ਨਾਮਿ ਹਰਿ ਕੈ ਲਾਗੈ ॥
ਕਹੈ ਨਾਨਕੁ, ਤਹ ਸੁਖੁ ਹੋਆ,
ਤਿਤੁ ਘਰਿ ਅਨਹਦ ਵਾਜੇ ॥੫॥
ਅਨਦੁ ਸੁਣਹੁ ਵਡਭਾਗੀਹੋ, ਸਗਲ ਮਨੋਰਥ ਪੂਰੇ ॥
ਪਾਰਬ੍ਰਹਮੁ ਪ੍ਰਭੁ ਪਾਇਆ, ਉਤਰੇ ਸਗਲ ਵਿਸੂਰੇ ॥
ਦੂਖ ਰੋਗ ਸੰਤਾਪ ਉਤਰੇ, ਸੁਣੀ ਸਚੀ ਬਾਣੀ ॥
ਸੰਤ ਸਾਜਨ ਭਏ ਸਰਸੇ, ਪੂਰੇ ਗੁਰ ਤੇ ਜਾਣੀ ॥
ਸੁਣਤੇ ਪੁਨੀਤ ਕਹਤੇ ਪਵਿਤੁ, ਸਤਿਗੁਰ ਰਹਿਆ ਭਰਪੂਰੇ॥
ਬਿਨਵੰਤਿ ਨਾਨਕ, ਗੁਰ ਚਰਣ ਲਾਗੇ,
ਵਾਜੇ ਅਨਹਦ ਤੂਰੇ॥੪੦॥੧॥

ਨੋਟ : ਇਸ ਬਾਣੀ ਦੇ ਉਚਾਰਨ, ਪਦ-ਅਰਥ, ਅਤੇ ਅਰਥ ਪਿਛੇ ਹੋ ਚੁੱਕੇ ਹਨ।

## ਮੁੰਦਾਵਣੀ, ਮਹਲਾ ੫ ॥

ਥਾਲ ਵਿਚਿ ਤਿੰਨਿ ਵਸਤੂ ਪਈਓ, ਸਤ ਸੰਤੋਖੁ ਵੀਚਾਰੋ ॥
ਅੰਮ੍ਰਿਤ ਨਾਮੁ ਠਾਕੁਰ ਕਾ ਪਇਓ,

ਜਿਸ ਕਾ ਸਭਸੁ ਅਧਾਰੋ ॥
ਜੇ ਕੋ ਖਾਵੈ ਜੇ ਕੋ ਭੁੰਚੈ, ਤਿਸ ਕਾ ਹੋਇ ਉਧਾਰੋ ॥
ਏਹ ਵਸਤੁ ਤਜੀ ਨਹ ਜਾਈ,
ਨਿਤ ਨਿਤ ਰਖੁ ਉਰਿ ਧਾਰੋ ॥
ਤਮ ਸੰਸਾਰੁ ਚਰਨ ਲਗਿ ਤਰੀਐ,
ਸਭੁ ਨਾਨਕ ਬ੍ਰਹਮ ਪਸਾਰੋ ॥ ੧ ॥

ਉਚਾਰਨ ਸੇਧ

ਫੁਟਕਲ : 'ਬ੍ਰਹਮ' ਉਚਾਰਨ ਵੇਲੇ 'ਹ' ਨੂੰ ਸਿਹਾਰੀ ਨਹੀਂ ਲਾਉਣੀ।

ਪਦ ਅਰਥ : ਅਧਾਰੋ-ਅਧਾਰ, ਆਸਰਾ। ਭੁੰਚੈ-ਰਸ ਰਸ ਕੇ ਖਾਣਾ। ਉਰਿ ਧਾਰੋ-ਹਿਰਦੇ ਵਿਚ ਟਿਕਾਉਣਾ। ਤਮ-ਹਨੇਰਾ। ਪਸਾਰੋ-ਪਸਾਰਾ।

ਅਰਥ : (ਗੁਰਬਾਣੀ ਰੂਪੀ) ਥਾਲ ਵਿਚ ਤਿੰਨ ਵਸਤੂਆਂ ਪਈਆਂ ਹੋਈਆਂ ਹਨ, (ਪਹਿਲੀ ਵਸਤੂ) ਸਤੁ, (ਦੂਜੀ ਵਸਤੂ) ਸੰਤੋਖ, (ਤੀਜੀ ਵਸਤੂ) ਵੀਚਾਰ। (ਇਸ ਥਾਲ ਵਿਚ) ਪਰਮੇਸ਼ਰ ਦਾ ਅੰਮ੍ਰਿਤ ਨਾਮ ਪਿਆ ਹੋਇਆ ਹੈ ਜਿਸ ਦਾ ਹਰੇਕ (ਜੀਵ) ਨੂੰ ਆਸਰਾ ਹੈ। ਜੇ ਕੋਈ (ਮਨੁੱਖ ਇਨ੍ਹਾਂ ਵਸਤੂਆਂ ਨੂੰ) ਖਾਂਦਾ ਹੈ, ਜੇ ਕੋਈ ਰਸ ਰਸ ਕੇ ਛੱਕਦਾ ਹੈ, ਉਸ ਦਾ ਉਧਾਰ ਹੋ ਜਾਂਦਾ ਹੈ। ਇਹ (ਨਾਮ ਰੂਪੀ) ਵਸਤੂ ਤਿਆਗਣ ਯੋਗ ਨਹੀਂ, (ਇਸ ਨੂੰ) ਹਰ ਰੋਜ਼ ਹਿਰਦੇ ਵਿਚ ਧਾਰਨ ਕਰਨਾ ਚਾਹੀਦਾ ਹੈ। ਸੰਸਾਰ, ਹਨੇਰਾ ਹੈ, (ਭਾਵ ਇਸ ਵਿਚ ਅਗਿਆਨਤਾ ਫੈਲੀ ਹੋਈ ਹੈ, ਇਸ ਲਈ ਗੁਰਦੇਵ ਜੀ ਦੇ) ਚਰਨਾਂ ਨਾਲ ਲਗ ਕੇ (ਭਾਵ ਨਾਮ-ਸਿਮਰਨ ਕਰਕੇ ਭਵ-ਸਾਗਰ ਤੋਂ) ਤਰਿਆ ਜਾ ਸਕਦਾ ਹੈ, ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸਾਰਾ (ਸੰਸਾਰ ਹੀ) ਬ੍ਰਹਮ ਦਾ ਪਸਾਰਾ ਹੈ।

## ਸਲੋਕ, ਮਹਲਾ ੫ ॥

ਤੇਰਾ ਕੀਤਾ ਜਾਤੋ ਨਾਹੀ, ਮੈਨੋ ਜੋਗੁ ਕੀਤੋਈ ॥
ਮੈ ਨਿਰਗੁਣਿਆਰੇ ਕੋ ਗੁਣੁ ਨਾਹੀ,
ਆਪੇ ਤਰਸੁ ਪਇਓਈ ॥
ਤਰਸੁ ਪਇਆ ਮਿਹਰਾਮਤਿ ਹੋਈ,
ਸਤਿਗੁਰੁ ਸਜਣੁ ਮਿਲਿਆ ॥
ਨਾਨਕ, ਨਾਮੁ ਮਿਲੈ ਤਾਂ ਜੀਵਾ,
ਤਨੁ ਮਨੁ ਥੀਵੈ ਹਰਿਆ ॥ ੧ ॥

ਉਚਾਰਨ ਸੇਧ

ਫੁਟਕਲ : ੳ) 'ਮੈਨੋ' ਦਾ ਉਚਾਰਨ 'ਮੈਨੂੰ' ਕਰਨਾ ਯੋਗ ਨਹੀਂ ਕਿਉਂਕਿ 'ਨੂੰ' ਦਾ ਪੁਰਾਤਨ ਰੂਪ 'ਨੋ' ਹੈ। 'ਕੀਤੋ ਈ, ਪਇਓ ਈ' ਸ਼ੁੱਧ ਉਚਾਰਨ ਯਾਦ ਰਖੋ ਜੀ।

ਅ) ਬਹੁਤੇ ਵੀਰ ਪਾਠ ਦੀ ਸੁਰ ਤੇ ਲੈਅ ਵਲ ਖ਼ਿਆਲ ਰਖਦੇ ਹਨ, ਪਰ ਉਹ ਸ਼ਬਦ ਸਰੂਪਾਂ ਵੱਲ ਘੱਟ ਹੀ ਧਿਆਨ ਦਿੰਦੇ ਹਨ। ਜਿਵੇਂ ਕਿ 'ਮਿਹਰਾਮਤਿ' ਜੁੜਤ ਪਦ ਹੈ, ਪਰ ਆਮ ਪ੍ਰੇਮੀ ਜਦ ਸੁਰ ਲਾ ਕੇ ਪੜ੍ਹਦੇ ਹਨ ਤਾਂ 'ਮਿਹ' ਅਤੇ 'ਰਾਮਤਿ' ਵਖਰੇ ਉਚਾਰਨ ਕਰ ਜਾਂਦੇ ਹਨ ਜੋ ਕਿ ਅਸ਼ੁੱਧ ਹੈ।

ਪਦ ਅਰਥ : ਜਾਤੋ ਨਾਹੀ–ਜਾਣਿਆ ਨਹੀਂ। ਜੋਗੁ–ਯੋਗ, ਲਾਇਕ। ਮਿਹਰਾਮਤਿ–ਬਖ਼ਸ਼ਿਸ਼।

**ਅਰਥ : (ਹੇ ਅਕਾਲ ਪੁਰਖ ਜੀ !) ਤੇਰਾ ਕੀਤਾ ਹੋਇਆ (ਮਹਾਨ ਪਰਉਪਕਾਰ ਭਾਵ ਮਨੁੱਖਾ ਜਨਮ ਅਤੇ ਗੁਰਬਾਣੀ ਦੀ ਬਖ਼ਸ਼ਿਸ਼ ਨੂੰ ਮੈਂ ਅਨਜਾਣ ਨੇ) ਨਹੀਂ ਜਾਣਿਆ (ਤੂੰ ਆਪ ਹੀ) ਮੈਨੂੰ (ਇਸ ਸੇਵਾ ਦੇ) ਯੋਗ ਬਣਾਇਆ ਹੈ। ਮੈਂ ਗੁਣ ਹੀਣ ਵਿਚ ਕੋਈ ਗੁਣ ਨਹੀਂ ਸੀ (ਤੈਨੂੰ) ਆਪੇ ਹੀ (ਮੇਰੇ ਉਤੇ) ਤਰਸ ਪੈ ਗਿਆ। (ਤਰਸ ਦੇ ਫਲਸਰੂਪ ਐਸੀ) ਬਖ਼ਸ਼ਿਸ਼** ਹੋਈ (ਕਿ ਮੈਨੂੰ) ਸਤਿਗੁਰੂ ਸੱਜਣ ਮਿਲ ਪਿਆ। (ਹੇ ਪ੍ਰਾਣ ਅਧਾਰੇ ਪ੍ਰਭੂ ਜੀਓ। ਹੁਣ) ਨਾਨਕ ਦੀ (ਇਹ ਅੰਤਿਮ ਬੇਨਤੀ ਹੈ ਕਿ ਮੈਨੂੰ ਹਰ ਵੇਲੇ ਤੇਰਾ) ਨਾਮ ਮਿਲੇ ਤਾਂ ਮੈਂ ਜੀਉਂਦਾ ਹਾਂ (ਇਸ ਨਾਮ ਦੀ ਬਰਕਤ ਨਾਲ ਮੇਰਾ) ਤਨ ਤੇ ਮਨ ਹਰਾ–ਭਰਾ (ਭਾਵ ਪ੍ਰਫੁਲਤ) ਹੋ ਜਾਂਦਾ ਹੈ।੧।

## ਵਾਹਿਗੁਰੂ ਜੀ ਕਾ ਖ਼ਾਲਸਾ
## ਵਾਹਿਗੁਰੂ ਜੀ ਕੀ ਫ਼ਤਿਹ।



# ਸੋਹਿਲਾ
## (ਇਤਿਹਾਸਕ ਜਾਣ-ਪਛਾਣ)

*'ਸੋਹਿਲਾ' ਬਾਣੀ ਦਾ ਨਾਂ ਹੈ ਅਤੇ ਇਸ ਦੇ ਸਿਰਲੇਖ ਹੇਠਾਂ ਪੰਜ ਸ਼ਬਦ ਦਰਜ ਹਨ-ਤਿੰਨ ਸ਼ਬਦ ਮਹਲੇ ਪਹਿਲੇ ਦੇ, ਇਕ ਮਹਲੇ ਚੌਥੇ ਦਾ ਅਤੇ ਇਕ ਮਹਲੇ ਪੰਜਵੇਂ ਦਾ।

ਇਸ ਬਾਣੀ ਦੇ ਤਿੰਨ ਨਾਂ ਪ੍ਰਚਲਤ ਹਨ: ੧. ਸੋਹਿਲਾ ੨. ਕੀਰਤਨ ਸੋਹਿਲਾ ੩. ਆਰਤੀ ਸੋਹਿਲਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤੱਤਕਰੇ ਅੰਦਰ ਇਸ ਬਾਣੀ ਦਾ ਨਾਉਂ 'ਸੋਹਿਲਾ ਮਹਲਾ ੧' ਅੰਕਿਤ ਹੈ। ਜਿਵੇਂ 'ਸੋ ਦਰੁ' ਬਾਣੀ ਨਾਲ ਰਹਰਾਸਿ ਪਦ ਪਿਛੋਂ ਪ੍ਰਚਲਤ ਹੋਇਆ ਹੈ, ਤਿਵੇਂ ਉਪਰੋਕਤ ਦੋਵੇਂ ਨਾਉਂ ਇਸ ਬਾਣੀ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਵਿੱਤਰ ਸਰੂਪ ਦੀ ਸੰਪਾਦਨਾ ਮਗਰੋਂ ਹੋਂਦ ਵਿਚ ਆਏ ਹਨ। ਇਸ ਬਾਣੀ ਦਾ 'ਸੋਹਿਲਾ' ਸਿਰਲੇਖ ਬਹੁਤ ਢੁਕਵਾਂ ਹੈ ਕਿਉਂਕਿ ਇਸ ਦੇ ਆਰੰਭਕ ਸ਼ਬਦ ਵਿਚ ਦੋ ਵਾਰੀ 'ਸੋਹਿਲਾ' ਪਦ ਦੀ ਵਰਤੋਂ ਕੀਤੀ ਗਈ ਹੈ, ਜੋ ਕਿ ਕਰਤਾ ਪੁਰਖ ਦੀ ਵਡਿਆਈ ਦਾ ਸੂਚਕ ਹੈ। ਇਸ ਬਾਣੀ ਦਾ ਪ੍ਰਮਾਣੀਕ ਨਾਉਂ 'ਸੋਹਿਲਾ' ਹੈ। ਜਿਵੇਂ:-

੧. ਤਿਤੁ ਘਰਿ ਗਾਵਹੁ ਸੋਹਿਲਾ, ਸਿਵਰਿਹੁ ਸਿਰਜਣਹਾਰੋ॥
੨. ਤੁਮ ਗਾਵਹੁ, ਮੇਰੇ ਨਿਰਭਉ ਕਾ ਸੋਹਿਲਾ ॥
ਹਉ ਵਾਰੀ, ਜਿਤੁ ਸੋਹਿਲੈ ਸਦਾ ਸੁਖੁ ਹੋਇ ॥

ਇਸ ਲਈ ਇਸ ਬਾਣੀ ਨੂੰ 'ਕੀਰਤਨ ਸੋਹਿਲਾ' ਆਖਣਾ ਠੀਕ ਨਹੀਂ ਹੈ।

ਪੁਰਾਤਨ ਮਰਯਾਦਾ ਅਨੁਸਾਰ ਗੁਰਦੁਆਰਿਆਂ ਵਿਚ 'ਸੋ ਦਰੁ' ਦੇ ਪਾਠ ਮਗਰੋਂ ਸ਼ਬਦ ਕੀਰਤਨ ਹੁੰਦਾ ਸੀ ਅਤੇ ਹੁਣ ਵੀ ਹੁੰਦਾ ਹੈ। ਫਿਰ ਆਰਤੀ ਅਤੇ ਸੋਹਿਲੇ ਦਾ ਪਾਠ ਕੀਤਾ ਜਾਂਦਾ ਸੀ। ਖ਼ਾਸ ਕਰਕੇ ਸੋਹਿਲਾ ਬਾਣੀ ਦਾ ਅੰਤਲਾ ਸ਼ਬਦ 'ਕਰਉ ਬੇਨਤੀ ਸੁਣਹੁ ਮੇਰੇ ਮੀਤਾ' ਰਲ ਮਿਲ ਕੇ ਜੋਟੀਆਂ ਦੇ ਰੂਪ ਵਿਚ ਗਾਇਨ ਕੀਤਾ ਜਾਂਦਾ ਸੀ:-

ੳ) ਆਰਤੀ ਕੀਰਤਨੁ ਸਦਾ ਅਨੰਦ ॥
ਮਹਿਮਾ ਸੁੰਦਰ ਸਦਾ ਬੇਅੰਤ ॥ [ਪੰਨਾ ੩੯੩

---

*ਪੰਜਾਬੀ ਕਹਾਵਤਾਂ ਵਿਚ 'ਸੋਹਿਲਾ' ਸ਼ਬਦ ਦੇ ਅਰਥ ਹਨ: ਅਨੰਦਮਈ ਗੀਤ, ਜਸ ਤੇ ਵਡਿਆਈ। ਇਹ ਬਾਣੀ ਗੁਰਸਿੱਖਾਂ ਦੇ ਨਿਤਨੇਮ ਨੂੰ ਸੰਪੂਰਨ ਕਰਦੀ ਹੈ ਅਤੇ ਇਸ ਦਾ ਪਾਠ ਰਾਤ ਨੂੰ ਸੌਣ ਸਮੇਂ ਕਰਨਾ ਵਿਧਾਨ ਹੈ:

ਸਿਮਰਨ ਸਤਿਨਾਮ ਕੋ ਕਰੈ॥ ਸੁਪਤਨ ਸਮੇਂ ਸੋਹਿਲਾ ਰਰੈ ॥
ਬਿਘਨ ਅਨੇਕਨ ਕੋ ਹੁਇ ਨਾਸ ॥ ਸਦਾ ਧਰੈ ਸਤਿਗੁਰ ਕੀ ਆਸ॥ (ਗੁਰ ਪ੍ਰਤਾਪ ਸੂਰਜ)

ਅ) ਸੰਧਿਆ ਨੂੰ ਰਹਰਾਸਿ ਪੜ੍ਹੀਏ ਫੇਰ ਕੀਰਤਨ ਗਾਵੀਏ
ਪਹਿਰ ਗਈ ਰਾਤ ਸੋਹਿਲਾ ਪੜ੍ਹੀਏ॥ [ਗਿਆਨ ਰਤਨਾਵਲੀ

ਕੀਰਤਨ ਰੂਪ ਵਿੱਚ ਆਰਤੀ ਕਰਨ ਮਗਰੋਂ ਸੋਹਿਲੇ ਬਾਣੀ ਦਾ ਪਾਠ ਕਰਨ ਦੀ ਪਰੰਪਰਾ ਸੀ। ਹੋ ਸਕਦਾ ਹੈ ਕਿ ਇਸ ਬਾਣੀ ਦੇ ਨਾਮ ਨਾਲ 'ਕੀਰਤਨ' ਪਦ ਪਹਿਲਾਂ ਲਾ ਕੇ 'ਕੀਰਤਨ ਸੋਹਿਲਾ' ਨਾਉਂ ਪ੍ਰਸਿੱਧ ਹੋਇਆ ਹੋਵੇ। ਭਾ.ਸ. ਗੁਰਦਾਸ ਜੀ ਲਿਖਦੇ ਹਨ:-

ਰਾਤੀ ਕੀਰਤਿ ਸੋਹਿਲਾ, ਕਰਿ ਆਰਤੀ ਪਰਸਾਦੁ ਵੰਡੰਦੇ॥ [ਵਾ:੬-੩

ਜਿਥੋਂ ਤੀਕ 'ਆਰਤੀ ਸੋਹਿਲਾ' ਨਾਉਂ ਹੈ ਇਸ ਦਾ ਕਾਰਨ ਇਸ ਬਾਣੀ ਅੰਦਰ ਆਇਆ ਆਰਤੀ ਵਾਲਾ ਸ਼ਬਦ ਹੈ:-

'ਗਗਨਮੈ ਥਾਲੁ ਰਵਿ ਚੰਦੁ ਦੀਪਕ ਬਨੇ....'

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਇਸ ਸ਼ਬਦ ਦੀ ਵਰਤੋਂ ਹੇਠ ਲਿਖੀਆਂ ਪੰਕਤੀਆਂ ਅੰਦਰ ਕੀਤੀ ਹੈ:-

ਰਾਤੀ ਆਰਤੀ ਸੋਹਿਲਾ, ਮਾਇਆ ਵਿਚਿ ਉਦਾਸ ਰਹਾਇਆ।

ਭਾਈ ਗੁਰਦਾਸ ਜੀ ਤੋਂ ਪਿੱਛੋਂ ਇਸ ਬਾਣੀ ਦਾ ਨਿੱਤਨੇਮ ਕਰਨ ਬਾਰੇ ਸਾਨੂੰ ਅੱਠਵੇਂ ਗੁਰੂ ਸ੍ਰੀ ਹਰਿ ਕ੍ਰਿਸ਼ਨ ਸਾਹਿਬ ਜੀ ਦਾ ਪਵਿੱਤਰ ਹੁਕਮਨਾਮਾ ਲਿਖਤੀ ਰੂਪ ਵਿਚ ਮਿਲਦਾ ਹੈ ਜਿਹੜਾ ਕਿ ਇਸ ਵੇਲੇ ਸਿੱਖ ਰੈਫਰੈਂਸ ਲਾਇਬ੍ਰੇਰੀ ਸ੍ਰੀ ਅੰਮ੍ਰਿਤਸਰ ਵਿਚ ਸੁਰਖਿਅਤ ਹੈ। ਇਸ ਹੁਕਮਨਾਮੇ ਦੇ ਅੱਖਰ ਇਉਂ ਹਨ:-

ਅੱਠਵੇਂ ਗੁਰੂ ਹਰਿ ਕ੍ਰਿਸ਼ਨ ਦੀ ਆਗਿਆ ॥
ਸੰਗਤਿ ਪਟਣ (ਫਰੀਦ ਕੇ) ਦੀ ਜੋਗ ॥

ਧਰਮਸਾਲ ਆਂਵਦੇ ਰਹਿਣਾ, ਆਰਤੀ ਸੋਹਿਲਾ ਕਰਣਾ ਸ੍ਰੀ ਗੁਰੂ ਜੀਓ ਦੀ ਖਰੀ,ਖੁਸ਼ੀ ਹੈ। ਗੁਰੂ ਸੰਗਤਿ ਦੀ ਬਾਹੁੜੀ ਕਰੇਗਾ। ਤੁਸਾਂ ਉਪਰ ਖੁਸ਼ੀ ਹੈ।

ਰਾਤ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਸਵਾਰਾ (ਸੁਖਾਸਨ) ਕਰਨ ਸਮੇਂ ਰਾਤ ਨੂੰ ਇਸ ਬਾਣੀ ਦਾ ਪਾਠ ਕੀਤਾ ਜਾਂਦਾ ਹੈ। ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਚ ਵੀ ਇਹੋ ਮਰਯਾਦਾ* ਚਲੀ ਆ ਰਹੀ ਹੈ।

ਭਾਵੇਂ ਗੁਰਬਾਣੀ ਦਾ ਪਾਠ ਹਰ ਵੇਲੇ ਕੀਤਾ ਜਾ ਸਕਦਾ ਹੈ ਪਰ ਜਿਹੜੀਆਂ ਬਾਣੀਆਂ ਨਿਤਨੇਮ ਵਿਚ ਸ਼ਾਮਲ ਹਨ ਉਨ੍ਹਾਂ ਦਾ ਪਾਠ ਪ੍ਰਚਲਤ ਮਰਯਾਦਾ' ਅਨੁਸਾਰ ਕਰਨਾ ਹੀ ਯੋਗ ਹੈ।

੧੯੪੭ ਦੇ ਬਟਵਾਰੇ ਤੋਂ ਪਹਿਲਾਂ ਇਸ ਬਾਣੀ ਦਾ ਪਾਠ ਪ੍ਰਾਣੀ ਦੇ

---

*ਕਈ ਪ੍ਰੇਮੀ ਦਿਨ ਵੇਲੇ ਵੀ ਪਾਵਨ ਬੀੜ ਦਾ ਸੁਖਾਸਨ ਕਰਨ ਸਮੇਂ ਇਸ ਬਾਣੀ ਦਾ ਪਾਠ ਕਰਦੇ ਹਨ, ਜੋ ਕਿ ਠੀਕ ਨਹੀਂ। ਇਸ ਬਾਣੀ ਦਾ ਪਾਠ ਦਿਨ ਵੇਲੇ ਕਰਨ ਦੀ ਕੋਈ ਮਰਯਾਦਾ ਨਹੀਂ ਹੈ। ਇਸ ਸਬੰਧੀ ਆਜੜੀ ਵਾਲੀ ਸਾਖੀ ਦਾ ਵਿਸਥਾਰ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਹੈ, ਜੋ ਦਿਨ ਨੂੰ ਇਸ ਦਾ ਪਾਠ ਕਰਨ ਤੋਂ ਵਰਜਦੀ ਹੈ।

ਸਰੀਰ ਦਾ ਸਸਕਾਰ ਹੋਣ ਮਗਰੋਂ ਸ਼ਮਸ਼ਾਨ ਭੂਮੀ ਅੰਦਰ ਕੀਤਾ ਜਾਂਦਾ ਸੀ। ਫਿਰ ਗੁਰਦੁਆਰਾ ਸਾਹਿਬ ਵਿਚ ਜਿਥੇ ਪ੍ਰਾਣੀ ਦੇ ਨਮਿਤ ਕੜਾਹ ਪ੍ਰਸ਼ਾਦ ਦੀ ਦੇਗ ਸਜਾਈ ਜਾਂਦੀ ਸੀ ਉਥੇ ਵੀ ਪਹਿਲਾਂ 'ਸੋਹਿਲੇ' ਦਾ ਪਾਠ, ਫਿਰ ਛੇ ਪਉੜੀਆਂ ਅਨੰਦ ਸਾਹਿਬ ਦੀਆਂ ਪੜ੍ਹ ਕੇ ਅਰਦਾਸ ਕੀਤੀ ਜਾਂਦੀ ਸੀ ਪਰ ਅਜ ਕਲ ਕੇਵਲ ਸ਼ਮਸ਼ਾਨ ਭੂਮੀ ਅੰਦਰ ਇਸ ਬਾਣੀ ਦਾ ਪਾਠ ਹੁੰਦਾ ਹੈ। ਗੁਰਦੁਆਰਿਆਂ ਵਿਚ ਇਹ ਮਰਯਾਦਾ ਅਲੋਪ ਹੋ ਰਹੀ ਹੈ, ਕੇਵਲ ਛੇ ਪਉੜੀਆਂ ਅਨੰਦ ਸਾਹਿਬ ਦਾ ਪਾਠ ਕੀਤਾ ਜਾਂਦਾ ਹੈ। ਕਈ ਥਾਵਾਂ ਤੇ ਅਲਾਹਣੀਆਂ ਦਾ ਪਾਠ ਵੀ ਕੀਤਾ ਜਾਂਦਾ ਹੈ। ਇਹ ਬਹੁਤ ਚੰਗੀ ਰਹੁਰੀਤੀ ਹੈ। ਜੇ ਇਹ ਸਿੱਖ ਰਹਿਤ ਮਰਯਾਦਾ ਵਿਚ ਪਾਈ ਜਾਵੇ ਤਾਂ ਇਹ ਸਿਖ ਕੌਮ ਨੂੰ ਇਕ ਵੱਡੀ ਦੇਣ ਹੋਵੇਗੀ। ਪ੍ਰਾਣੀ ਦੇ ਸਰੀਰ ਨੂੰ ਸਸਕਾਰਨ ਪਿਛੋਂ ਇਸ ਦਾ ਪਾਠ ਕਰਨ ਦੀ ਮਰਯਾਦਾ ਦਾ ਮੁੱਢ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਪਣੇ ਜੀਵਨ ਕਾਲ ਵਿਚ ਬੱਝ ਚੁੱਕਾ ਸੀ ਕਿਉਂਕਿ ਪੁਰਾਤਨ ਜਨਮ ਸਾਖੀ ਵਿਚ ਆਪ ਜੀ ਦੇ ਜੋਤੀ ਜੋਤਿ ਸਮਾਉਣ ਵਾਲੀ ਸਾਖੀ ਪ੍ਰਚਲਤ ਮਰਯਾਦਾ ਦੀ ਪੁਸ਼ਟੀ ਕਰਦੀ ਹੈ:-

'ਤਬ ਬਾਬੇ ਸੰਗਤ ਨੂੰ ਹੁਕਮ ਕੀਤਾ, ਕੀਰਤਨ ਪੜਹੁ। ਤਬ ਸੰਗਤ ਲੱਗੀ ਕੀਰਤਨ ਪੜਣਿ :

ਰਾਗੁ ਗਉੜੀ ਪੂਰਬੀ ਮਹਲਾ ੧ ਸੋਹਿਲਾ ਰਾਗ ਗਉੜੀ ਦੀਪਕੀ ਮਹਲਾ ੧ ॥ 'ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ।'

ਗੁਰਦੇਵ ਜੀ ਨੇ ਇਸ ਬਾਣੀ ਵਿਚ ਕੁਝ ਚੋਣਵੇਂ ਰੂਪਕ ਅਲੰਕਾਰ ਵਰਤੇ ਹਨ, ਜਿਨ੍ਹਾਂ ਨਾਲ ਇਸ ਬਾਣੀ ਦੇ ਭਾਵਾਂ ਨੂੰ ਸਮਝਣ ਵਿਚ ਸਹਾਇਤਾ ਮਿਲਦੀ ਹੈ ਅਤੇ 'ਚਲਣ ਜਾਣ ਜੁਗਤ ਮਹਿਮਾਣਾ' ਵਾਲਾ ਨਕਸ਼ਾ ਅੱਖਾਂ ਅੱਗੇ ਆ ਜਾਂਦਾ ਹੈ।

---

*ਰਾਤ ਨੂੰ ਬਿਸਤਰੇ ਤੇ, ਬਿਰਾਜਨ ਸਮੇਂ (ਭਾਵ ਪਹਿਰ ਰਾਤ ਲੰਘੀ ਸਮੇਂ 'ਸੋਹਿਲਾ ਬਾਣੀ' ਦਾ ਪਾਠ ਕਰਨ ਤੋਂ ਮਗਰੋਂ ਖੜੇ ਹੋ ਕੇ ਅਰਦਾਸਿ ਕਰਨ ਦੀ ਮਰਯਾਦਾ ਵਰਤੋਂ ਵਿਚ ਨਹੀਂ ਆਈ ਅਤੇ ਇਹ ਗੱਲ ਸਮੇਂ ਅਨੁਸਾਰ ਠੀਕ ਜਾਪਦੀ ਹੈ। ਨਿਤਨੇਮ ਦੀ ਅੰਤਮ ਸੰਪੂਰਨਤਾ ਬਾਰੇ ਛੋਟੀ ਅਰਦਾਸਿ ਬੈਠੇ ਹੋਏ ਹੀ ਜੁੜੀ ਹੋਈ ਸੁਰਤਿ ਨਾਲ ਕਰਨੀ ਯੋਗ ਹੈ। ਅਰਦਾਸਿ ਉਪਰੰਤ 'ਵਾਹਿਗੁਰੂ ਵਾਹਿਗੁਰੂ' ਜਪਦੇ ਸਰੀਰਕ ਇੰਦਰਿਆਂ ਨੂੰ ਢਿੱਲਾ ਛੱਡ ਦੇਣਾ ਚਾਹੀਦਾ ਹੈ। ਵਿਹਲੀਆਂ ਗੱਲਾਂ ਨਹੀਂ ਕਰਨੀਆਂ ਚਾਹੀਦੀਆਂ ਕਿਉਂਕਿ ਇਹ ਅੰਮ੍ਰਿਤ ਵੇਲੇ ਉਠਣ ਵਿਚ ਰੁਕਾਵਟ ਦਾ ਕਾਰਨ ਬਣਦੀਆਂ ਹਨ। ਸੌਣ ਅਤੇ ਜਾਗਣ ਸਮੇਂ ਹੇਠ ਲਿਖੇ ਸ਼ਬਦ ਦਾ ਅਭਿਆਸ ਕਰਨਾ ਬਹੁਤ ਗੁਣਕਾਰੀ ਹੈ:- ਭੈਰਉ ਮਹਲਾ ੫ ॥

ਊਠਤ ਸੁਖੀਆ ਬੈਠਤ ਸੁਖੀਆ ॥ ਭਉ ਨਹੀ ਲਾਗੈ ਜਾਂ ਐਸੇ ਬੁਝੀਆ ॥੧॥
ਰਾਖਾ ਏਕੁ ਹਮਾਰਾ ਸੁਆਮੀ ॥ ਸਗਲ ਘਟਾ ਕਾ ਅੰਤਰਜਾਮੀ ॥੧॥ ਰਹਾਉ॥
ਸੋਇ ਅਚਿੰਤਾ ਜਾਗਿ ਅਚਿੰਤਾ ॥ ਜਹਾ ਕਹਾਂ ਪ੍ਰਭੁ ਤੂੰ ਵਰਤੰਤਾ ॥
ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ ॥
ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥੨॥੩॥ (ਪੰਨਾ 1136)

**ਰੂਪਕ ਅਲੰਕਾਰ:**

੧. ਸੰਬਤਿ ਸਾਹਾ ਲਿਖਿਆ, ਮਿਲਿ ਕਰਿ ਪਾਵਹੁ ਤੇਲੁ ॥
੨. ਘਰਿ ਘਰਿ ਏਹੋ ਪਾਹੁਚਾ, ਸਦੜੇ ਨਿਤ ਪਵੰਨਿ ॥
੩. ਸੂਰਜੁ ਏਕੋ, ਰੁਤਿ ਅਨੇਕ ॥ ਨਾਨਕ, ਕਰਤੇ ਕੇ ਕੇਤੇ ਵੇਸ॥

**ਰਬੀ ਆਰਤੀ ਦਾ ਪ੍ਰਕਾਸ਼ :**

'ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ' ਵਾਲੇ ਸ਼ਬਦ ਵਿਚ ਅਜਿਹੇ ਕੁਦਰਤੀ ਅਲੰਕਾਰਾਂ ਨੂੰ ਰੂਪਮਾਨ ਕੀਤਾ ਹੈ ਕਿ ਮਨੁੱਖੀ ਸੁਰਤਿ ਆਕਾਸ਼ੀ ਮੰਡਲਾਂ ਤੇ ਜਾ ਟਿਕਦੀ ਹੈ ਅਤੇ ਉਸ ਨੂੰ ਸਰਬ ਵਿਆਪਕਤਾ ਵਾਲੀ ਜੋਤਿ ਜਿਹੜੀ ਹਰ ਥਾਂ ਪ੍ਰਕਾਸ਼ਮਾਨ ਹੈ, ਆਪਣੇ ਵਿਚ ਲੀਨ ਕਰ ਲੈਂਦੀ ਹੈ। 'ਤੂੰ ਸਭ ਕੁਝ ਹੈਂ, ਤੂੰ ਕੁਝ ਵੀ ਨਹੀਂ' ਇਹ ਅਨੋਖੇ ਕੌਤਕ ਅਨੁਭਵ ਕਰਕੇ ਰਸ ਭਰਪੂਰ ਰਹਿੰਦੀ ਹੈ। ਜਗਿਆਸੂ ਦੇ ਹਿਰਦੇ ਅੰਦਰ ਜਿਵੇਂ ਜਿਵੇਂ ਗਰੀਬੀ ਆਉਂਦੀ ਹੈ, ਤਿਵੇਂ ਤਿਵੇਂ ਉਹ ਆਰਤ ਰੂਪ ਵਿਚ ਜੋਦੜੀ ਕਰਦਾ ਹੈ।

ਜਿਹੜਾ ਸਿੱਖ ਸੰਝ ਸਮੇਂ 'ਸੋ ਦਰੁ' ਅਥਵਾ 'ਸੋ ਘਰ' ਵਿਚ ਬੈਠ ਕੇ ਸੰਧਿਆ (ਰਹਿਰਾਸਿ) ਕਰਦਾ ਹੋਇਆ ਸਾਈਂ ਦਾ ਦੀਦਾਰ ਕਰਦਾ ਹੈ, ਉਹ ਰਾਤ ਨੂੰ ਸੌਣ ਤੋਂ ਪਹਿਲਾਂ 'ਸੋਹਿਲਾ' ਬਾਣੀ ਦਾ ਪਾਠ ਕਰਕੇ ਆਪਣੇ ਸਾਹਿਬ ਨਾਲ ਜੁੜ ਜਾਂਦਾ ਹੈ। ਸੋਹਿਲੇ ਦੀ ਆਪਣੀ ਧੁਨੀ ਹੈ ਜੋ ਸਮੂਹ ਬ੍ਰਹਮੰਡ ਵਿਚ ਗੂੰਜ ਰਹੀ ਹੈ। 'ਸੋਹਿਲਾ' ਸਿੱਖ ਨੂੰ ਆਪਣੇ ਜੀਵਨ ਦਾ ਪ੍ਰਯੋਜਨ ਚੇਤੇ ਕਰਾਉਂਦਾ ਹੈ:-

ਜਾ ਕਉ ਆਏ ਸੋਈ ਬਿਹਾਝਹੁ, ਹਰਿ ਗੁਰ ਤੇ ਮਨਹਿ ਬਸੇਰਾ॥
ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ, ਬਹੁਰਿ ਨ ਹੋਇਗੋ ਫੇਰਾ॥

ਸੋਹਿਲਾ ਬਾਣੀ ਇਕ ਸ਼ੀਸ਼ੇ ਦੀ ਨਿਆਈਂ ਹੈ ਜਿਸ ਵਿਚੋਂ ਸਿੱਖ ਸੌਣ ਤੋਂ ਪਹਿਲਾਂ ਆਪਣੇ ਬੀਤੇ ਕਰਮਾਂ ਦਾ ਮੁਹਾਂਦਰਾ ਦੇਖਦਾ ਹੈ। ਚਾਰ ਚੁਫ਼ੇਰੇ ਸੁਣਾਈ ਦੇ ਰਹੇ ਸਦੜਿਆਂ, ਸਾਹੇ ਦੀਆਂ ਪਹੁੰਚ ਰਹੀਆਂ ਚਿੱਠੀਆਂ ਨੂੰ ਸਾਹਮਣੇ ਰੱਖ ਕੇ ਲਾੜੀ ਵਾਂਗ ਵਿਆਹ ਲਈ ਤਿਆਰੀ ਕਰਦਾ ਹੈ। ਆਪਣੀ ਵਾਰੀ ਨੂੰ ਭੁਲਦਾ ਨਹੀਂ। 'ਚਲਣੁ ਅਜੁ ਕਿ ਕਲੁ, ਧੁਰਹੁ ਫੁਰਮਾਇਆ' ਵਾਲਾ ਗੁਰ ਆਦੇਸ਼ ਪਲੇ ਬੰਨ੍ਹਦਾ ਹੈ। ਸਤਿਗੁਰੂ ਦੀ ਦੱਸੀ ਹੋਈ ਕਾਰ ਕਰਦਾ ਹੋਇਆ 'ਨਿਤਨੇਮੀ ਸਿੱਖ' ਬਣਦਾ ਹੈ। ਇਸ ਸੁਖ ਸੋਹਿਲੜੇ ਨਾਲ ਹਰੇਕ ਗੁਰਸਿੱਖ ਨੂੰ ਜੀਵਨ ਸਾਂਝ ਪਾਉਣੀ ਚਾਹੀਦੀ ਹੈ। ਸੋਹਾਗਣਾਂ ਵਾਲਾ ਚੱਜ ਸਿੱਖਣਾ ਹੈ। ਅੰਮ੍ਰਿਤ ਵੇਲੇ ਤੋਂ ਸੌਣ ਸਮੇਂ ਤਕ ਦੇ ਸਿਮਰਨ ਅਭਿਆਸ ਚੋਂ ਸੁਰਤਾ ਇਕ-ਸੁਰ ਹੋ ਕੇ ਇਹ ਮੰਗ ਅਵੱਸ਼ ਕਰਦਾ ਹੈ:-

ਅੰਤਰਜਾਮੀ ਪੁਰਖ ਬਿਧਾਤੇ, ਸਰਧਾ ਮਨ ਕੀ ਪੂਰੇ ॥
ਨਾਨਕ ਦਾਸੁ ਇਹੈ ਸੁਖ ਮਾਗੈ, ਮੋਕਉ ਕਰਿ ਸੰਤਨ ਕੀ ਧੂਰੇ॥

# ਸੋਹਿਲਾ ਰਾਗੁ ਗਉੜੀ ਦੀਪਕੀ*, ਮਹਲਾ ੧ ॥

ੴ ਸਤਿਗੁਰ ਪ੍ਰਸਾਦਿ ॥

**ਜੈ ਘਰਿ ਕੀਰਤਿ ਆਖੀਐ, ਕਰਤੇ ਕਾ ਹੋਇ ਬੀਚਾਰੋ ॥**
**ਤਿਤੁ ਘਰਿ ਗਾਵਹੁ ਸੋਹਿਲਾ, ਸਿਵਰਿਹੁ ਸਿਰਜਣਹਾਰੋ ॥੧॥**
**ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥**
**ਹਉ ਵਾਰੀ ਜਿਤੁ ਸੋਹਿਲੈ, ਸਦਾ ਸੁਖੁ ਹੋਇ ॥੧॥ ਰਹਾਉ ॥**

### ਉਚਾਰਨ ਸੇਧ

**ਫੁਟਕਲ :** 'ਸਿਵਰਿਹੁ' ਨੂੰ 'ਸਿਵਰੋ' ਉਚਾਰਨਾ ਠੀਕ ਨਹੀਂ ਹੈ। ਰਾਰੇ ਨੂੰ ਲੱਗੀ ਸਿਹਾਰੀ ਦਾ ਉਚਾਰਨ ਕਰਨਾ ਜ਼ਰੂਰੀ ਹੈ।

**ਪਦ ਅਰਥ:** ਘਰਿ-ਜਿਸ ਘਰ (ਸਤਸੰਗਤ) ਵਿਚ। ਕੀਰਤਿ-ਕੀਰਤੀ, ਸਿਫ਼ਤ। ਆਖੀਐ-ਆਖੀ ਜਾਂਦੀ ਹੈ। ਕਰਤੇ ਕਾ-ਕਰਤਾਰ ਦਾ। ਬੀਚਾਰੋ-ਵੀਚਾਰ। ਸੋਹਿਲਾ-ਜੱਸ, ਖੁਸ਼ੀ ਤੇ ਵੈਰਾਗ ਵਾਲਾ ਗੀਤ। ਸਿਵਰਿਹੁ-ਸਿਮਰਨ ਕਰਨਾ ਕਰੋ। ਸਿਰਜਣਹਾਰੋ-ਸਾਜਨਹਾਰ ਨੂੰ।

**ਅਰਥ :** ਜਿਸ (ਸਤਿ ਸੰਗਤ ਰੂਪੀ) ਘਰ ਵਿਚ (ਕਰਤਾ ਪੁਰਖ ਦੀ) ਸਿਫਤ ਕੀਤੀ ਜਾਂਦੀ ਹੈ ਅਤੇ ਕਰਤੇ (ਦੇ ਗੁਣਾਂ) ਦਾ ਵਿਚਾਰ ਹੁੰਦਾ ਹੈ, (ਹੇ ਭਾਈਓ !) ਉਸ ਘਰ ਵਿਚ (ਬੈਠ ਕੇ ਕਰਤਾ ਪੁਰਖ ਦਾ) ਜਸ ਗਾਇਨ ਕਰੋ (ਭਾਵ ਕੀਰਤੀ ਕਰੋ ਅਤੇ ਉਸ) ਸਿਰਜਨਹਾਰ ਨੂੰ ਸਿਮਰਦੇ ਰਹੁ। (ਹੇ ਸਤਿ ਸੰਗੀਓ !) ਤੁਸੀਂ ਮੇਰੇ ਨਿਰਭਉ (ਪ੍ਰਭੂ) ਦਾ ਜਸ ਗਾਉ। ਮੈਂ ਸਦਕੇ-ਕੁਰਬਾਨ ਹਾਂ, ਜਿਸ ਸੋਹਿਲੇ (ਦਾ ਪਾਠ-ਅਭਿਆਸ ਕਰਨ ਨਾਲ) ਸਦਾ (ਆਤਮਿਕ) ਸੁਖ (ਪ੍ਰਾਪਤ) ਹੁੰਦਾ ਹੈ।੧। ਰਹਾਉ।

**ਨਿਤ ਨਿਤ ਜੀਅੜੇ ਸਮਾਲੀਅਨਿ, ਦੇਖੈਗਾ ਦੇਵਣਹਾਰੁ ॥**
**ਤੇਰੇ ਦਾਨੈ ਕੀਮਤਿ ਨਾ ਪਵੈ, ਤਿਸੁ ਦਾਤੇ ਕਵਣੁ ਸੁਮਾਰੁ ॥੨॥**

### ਉਚਾਰਨ ਸੇਧ

**ਫੁਟਕਲ :** 'ਤੇਰੇ ਦਾਨੈ ਕੀਮਤਿ ਨ ਪਵੈ' ਵਾਲੀ ਪੰਕਤੀ ਦਾ ਸਹੀ ਅਰਥ ਬੋਧ 'ਤੇਰੇ' ਪਦ ਮਗਰੋਂ ਬਿਸਰਾਮ ਦੇਣ ਨਾਲ ਹੀ ਹੁੰਦਾ ਹੈ।

**ਪਦ ਅਰਥ :** ਸਮਾਲੀਅਨਿ-ਸੰਭਾਲੇ ਜਾਂਦੇ ਹਨ, ਦੇਖ ਭਾਲ ਕੀਤੀ ਜਾਂਦੀ ਹੈ। ਤੇਰੇ-ਤੇਰੇ (ਪਾਸੋਂ)। ਦਾਨੈ-(ਵਾਹਿਗੁਰੂ ਦੇ) ਦਾਨ ਦੀ 'ਦਾਨੈ ਕੀਮਤਿ ਨਾ ਪਵੈ,

---

*ਗਉੜੀ ਦੇ 12 ਸਰੂਪ ਹਨ, ਗੁਆਰੇਰੀ, ਦੱਖਣੀ ਦੀਪਕੀ, ਚੇਤੀ, ਬੈਰਾਗਣਿ ਪੂਰਬੀ ਆਦਿ ਰਾਗਾਂ ਦੀਆਂ ਜਾਤਾਂ ਹਨ। ਗਉੜੀ ਰਾਗੁ ਅੰਦਰ 'ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧॥' ਦੀ ਥਾਂ ਤੇ 'ਗਉੜੀ ਪੂਰਬੀ ਦੀਪਕੀ ਮਹਲਾ ੧॥' ਦਰਜ ਹੈ ਅਤੇ 'ਜੈ ਘਰਿ ਕੀਰਤਿ ਆਖੀਐ' ਵਾਲੇ ਸ਼ਬਦ ਵਿਚ ਇਕ ਕੰਨੇ ਤੇ ਇਕ ਸਿਹਾਰੀ ਦਾ ਫ਼ਰਕ ਹੇਠ ਲਿਖੇ ਪਦਾਂ ਵਿਚ ਹੈ:-

| | |
|---|---|
| ਸਿਵਰਿਹੁ | ਸਿਵਰਹੁ |
| ਅਸੀਸੜੀਆ | ਆਸੀਸੜੀਆ |

ਕੇਵਡ ਦਾਤਾ ਦੇਵਨਹਾਰਾ' ਵੇਖੋ ਭਾ.ਗੁ. ਵਾ. 18-3.4 ਅਤੇ 8-5।
ਸੁਮਾਰੁ-ਗਿਣਤੀ, ਅੰਦਾਜ਼ਾ।
**ਅਰਥ :** (ਹੇ ਭਾਈ ! ਜਿਥੇ) ਹਰ ਰੋਜ਼ ਜੀਵ ਸੰਭਾਲੇ ਜਾਂਦੇ ਹਨ (ਭਾਵ ਜੀਵਾਂ ਦੀ ਪਾਲਣਾ ਪੋਸਣਾ ਹੁੰਦੀ ਹੈ, ਉਥੇ ਦਾਤਾਂ) ਦੇਣ ਵਾਲਾ (ਦਾਤਾ ਤੈਨੂੰ ਵੀ) ਵੇਖੇਗਾ (ਭਾਵ ਤੇਰੀ ਸੰਭਾਲਣਾ-ਪਾਲਣਾ ਕਰੇਗਾ)। (ਪਰ ਇਕ ਗੱਲ ਸਮਝ ਲੈ) ਤੇਰੇ ਪਾਸੋਂ (ਉਸ ਦਾਤੇ ਦੇ) ਦਾਨ ਦੀ ਕੀਮਤ ਨਹੀਂ ਪੈ ਸਕਦੀ, ਉਸ ਦਾਤੇ ਦੇ (ਕਰਣਿਆਂ) ਦਾ ਕੀ ਸ਼ੁਮਾਰ ਹੈ? (ਭਾਵ ਉਹ ਬੇਅੰਤ ਹਨ)।੨।

**ਸੰਬਤਿ ਸਾਹਾ ਲਿਖਿਆ, ਮਿਲਿ ਕਰਿ ਪਾਵਹੁ ਤੇਲੁ ॥**
**ਦੇਹੁ ਸਜਣ ਅਸੀਸੜੀਆ, ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥**

**ਪਦ ਅਰਥ:** ਸੰਬਤਿ-ਸੰਮਤ, ਸਾਲ। ਸਾਹਾ-ਵਿਆਹ ਦਾ ਨੀਯਤ ਦਿਨ। ਸਜਣ-ਹੇ ਮੇਰੇ ਮਿੱਤਰੋ! ਸਤਿ ਸੰਗੀਓ। ਅਸੀਸੜੀਆ-ਅਸੀਸਾਂ। ਜਿਉ-ਜਿਸ ਤਰ੍ਹਾਂ।
**ਅਰਥ :** (ਹੇ ਸਤਿਸੰਗੀ ਜਨੋ ! ਜਿਵੇਂ) ਵਿਆਹ ਦਾ ਸੰਮਤ ਲਿਖਿਆ ਹੁੰਦਾ ਹੈ (ਤਿਵੇਂ ਜਿੰਦ ਵਹੁਟੀ ਦਾ ਮੌਤ ਲਾੜੇ ਨਾਲ ਪ੍ਰਣਾਏ ਜਾਣ ਦਾ, ਭਾਵ ਸੰਸਾਰ ਤੋਂ ਜਾਣ ਦਾ) ਸਾਹ ਵੀ ਧੁਰੋਂ ਹੀ (ਸੋਧਿਆ ਹੋਇਆ ਹੁੰਦਾ ਹੈ)। (ਇਸ ਲਈ ਤੁਸੀਂ ਸਖੀਆਂ ਸਹੇਲੀਆਂ) ਮਿਲ ਕੇ (ਸ਼ਗਨਾਂ ਦੇ ਤੇਲ ਦੀ ਥਾਂ ਪ੍ਰੇਮ ਰੂਪੀ) ਤੇਲ ਪਾਓ (ਭਾਵ ਪਰਲੋਕ ਦੀ ਤਿਆਰੀ ਕਰਵਾਉ)। ਹੇ ਸਜਣ-ਮਿੱਤਰੋ ! (ਮੈਨੂੰ) ਪ੍ਰੀਤਮ ਪਾਸ ਜਾਣ ਲਗਿਆਂ, ਸ਼ੁਭ ਅਸੀਸਾਂ ਦਿਓ ਜਿਸ ਕਰਕੇ (ਮੇਰਾ ਸੱਚੇ) ਸਾਹਿਬ ਨਾਲ ਮਿਲਾਪ ਹੋ ਜਾਵੇ (ਭਾਵ ਮੇਰੀ ਸੁਰਤਿ ਉਸ ਵਿਚ ਲੀਨ ਹੋ ਜਾਵੇ)।੩।

**ਘਰਿ ਘਰਿ ਏਹੋ ਪਾਹੁਚਾ, ਸਦੜੇ ਨਿਤ ਪਵੰਨਿ ॥**
**ਸਦਣਹਾਰਾ ਸਿਮਰੀਐ, ਨਾਨਕ, ਸੇ ਦਿਹ ਆਵੰਨਿ ॥੪॥੧॥**

**ਉਚਾਰਨ ਸੇਧ**

**ਫੁਟਕਲ :** 'ਪਾਹੁਚਾ' ਪਦ ਦਾ ਉਚਾਰਨ 'ਪਾਹੁੰਚਾ' ਅਤੇ 'ਆਵੰਨਿ' ਦਾ ਉਚਾਰਨ 'ਆਵਨ' ਕਰਨਾ ਠੀਕ ਨਹੀਂ ਹੈ।
**ਪਦ ਅਰਥ :** ਪਾਹੁਚਾ-ਵਿਆਹ ਦਾ ਸੱਦਾ। ਸਦੜੇ-ਸੱਦੇ, ਅਵਾਜ਼ਾਂ। ਸਦਣਹਾਰਾ-ਬੁਲਾਉਣ ਵਾਲਾ। ਸਿਮਰੀਐ-ਸਿਮਰਨਾ ਚਾਹੀਦਾ ਹੈ। ਦਿਹ-ਦਿਹਾੜੇ। ਆਵੰਨਿ-ਆ ਰਹੇ ਹਨ।
**ਅਰਥ :** ਘਰ ਘਰ ਅੰਦਰ (ਹਰੇਕ ਪਰਿਵਾਰ ਵਿਚ) ਇਹ ਪਹੁਚਾ (ਸਦਾ ਸੁਣਿਆ) ਜਾ ਰਿਹਾ ਹੈ (ਜਿੰਦ ਵਹੁਟੀ ਨੂੰ ਮੌਤ ਰੂਪੀ) ਸੱਦੇ ਹਰ ਰੋਜ਼ ਪੈਂਦੇ ਰਹਿੰਦੇ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਸੱਦਣ ਵਾਲਾ (ਪ੍ਰਭੂ ਸਦਾ) ਸਿਮਰਨਾ ਚਾਹੀਦਾ ਹੈ (ਕਿਉਂਕਿ ਮੌਤ ਰੂਪੀ ਵਿਆਹ ਵਾਲੇ)

ਓਹ ਦਿਹਾੜੇ (ਨੇੜੇ) ਆ ਰਹੇ ਹਨ।੪।੨।

**ਰਾਗੁ ਆਸਾ, ਮਹਲਾ ੧ ॥**

**ਛਿਅ ਘਰ ਛਿਅ ਗੁਰ ਛਿਅ ਉਪਦੇਸ ॥**
**ਗੁਰੁ ਗੁਰੁ ਏਕੋ ਵੇਸ ਅਨੇਕ ॥ ੧ ॥**
**ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥**
**ਸੋ ਘਰੁ ਰਾਖੁ ਵਡਾਈ ਤੋਇ ॥੧॥ ਰਹਾਉ ॥**

ਉਚਾਰਨ ਸੇਧ

ਫੁਟਕਲ : 'ਛਿਅ' ਪਦ ਦਾ ਉਚਾਰਨ 'ਛੈ' ਕਰਨਾ ਅਸ਼ੁੱਧ ਹੈ।

ਪਦ ਅਰਥ : ਛਿਅ-ਛੇ ਸ਼ਾਸਤਰ (ਸਾਂਖ, ਵੈਸੇਸਕ, ਨਿਆਏ, ਮੀਮਾਂਸਾ, ਪਤੰਜਲ ਅਤੇ ਵੈਦਾਂਤ) ਵੇਖੋ ਭਾ.ਗੁ. ਜੀ ਦੀ ਵਾਰ 2-14, 9-13, 21-3 । ਛਿਅ ਗੁਰ-ਸ਼ਾਸਤਰਾਂ ਦੇ ਰਚਨ ਵਾਲੇ ਛੇ ਗੁਰੂ (ਕਪਲਮੁਨੀ, ਕਣਾਦ ਮੁਨੀ, ਗੌਤਮ ਮੁਨੀ, ਜੈਮਨੀ, ਪਾਤੰਜਲੀ, ਬੇਦ ਵਿਆਸ)। ਛਿਅ-ਛੇ ਸ਼ਾਸਤਰਾਂ ਦੀ ਛੇ ਪ੍ਰਕਾਰ ਦੀ ਵੱਖੋ ਵੱਖਰੀ ਸਿੱਖਿਆ। ਗੁਰੁ-ਗੁਰੂ ਪਰਮੇਸ਼ਰ। ਵੇਸ-ਭੇਸ, ਰੂਪ। ਅਨੇਕ-ਬੇਅੰਤ। ਬਾਬਾ-ਹੇ ਭਾਈ!। ਜੈ ਘਰਿ-ਜਿਸ ਘਰ (ਸਤਿਸੰਗਤ) ਵਿਚ। ਕਰਤੇ-ਅਕਾਲ ਪੁਰਖ ਦੀ। ਕੀਰਤਿ-ਕੀਰਤੀ, ਸਿਫਤ। ਸੋ-ਉਸ ਘਰ ਨੂੰ ਰੱਖ। ਤੋਇ-ਤੇਰੀ।

ਅਰਥ : ਛੇ ਸ਼ਾਸਤਰ, ਛੇ (ਉਨ੍ਹਾਂ ਦੇ ਰਚਣ ਵਾਲੇ) ਗੁਰੂ ਤੇ ਛੇ ਹੀ (ਉਨ੍ਹਾਂ ਸ਼ਾਸਤਰਾਂ ਦੇ ਵਖੋ ਵੱਖਰੇ) ਉਪਦੇਸ਼ ਹਨ। (ਛੇ ਸ਼ਾਸਤਰਾਂ ਦੇ ਗੁਰੂਆਂ ਦਾ ਉਪਦੇਸ਼ ਇਹ ਹੈ ਕਿ) ਗੁਰੂ ਪਰਮੇਸ਼ਰ (ਕੇਵਲ) ਇਕ ਹੈ (ਪਰ ਉਸ ਦੇ) ਬੇਅੰਤ ਰੂਪ ਹਨ।੧।ਰਹਾਉ।

**ਵਿਸੁਏ ਚਸਿਆ ਘੜੀਆ ਪਹਰਾ,**
**ਥਿਤੀ ਵਾਰੀ ਮਾਹੁ ਹੋਆ॥**
**ਸੂਰਜੁ ਏਕੋ ਰੁਤਿ ਅਨੇਕ ॥**
**ਨਾਨਕ, ਕਰਤੇ ਕੇ ਕੇਤੇ ਵੇਸ ॥੨॥੨॥**

ਉਚਾਰਨ ਸੇਧ

ਬਿੰਦੀ ਸਹਿਤ : ਚਸਿਆਂ, ਘੜੀਆਂ, ਪਹਰਾਂ, ਥਿਤੀਂ, ਵਾਰੀਂ।

ਫੁਟਕਲ : 'ਵਿਸੁਏ' ਪਦ ਨੂੰ 'ਵਿਸ਼ਵੇ' ਪੜ੍ਹਨਾ ਅਸ਼ੁੱਧ ਹੈ।

'ਨਾਨਕ ਕਰਤੇ ਕੇ ਕੇਤੇ ਵੇਸ' ਪੰਕਤੀ ਵਿਚ 'ਨਾਨਕ' ਪਦ ਮਗਰੋਂ ਬਿਸਰਾਮ ਦੇਣਾ ਅਤੀ ਜ਼ਰੂਰੀ ਹੈ।

ਪਦ ਅਰਥ : ਵਿਸੁਏ-ਪੰਦਰਾਂ ਵਾਰੀ ਅੱਖ ਦੇ ਝਮਕਣ ਦਾ ਸਮਾਂ ਇਕ ਵਿਸਾ ਹੁੰਦਾ ਹੈ। ਚਸਿਆ-15 ਵਿਸਿਆਂ ਦਾ ਇਕ ਚੱਸਾ। ਘੜੀਆ-ਤਿੰਨ ਚਸਿਆਂ ਦਾ ਇਕ ਪਲ ਤੇ ਸੱਠ ਪਲ ਦੀ ਇਕ ਘੜੀ ਹੁੰਦੀ ਹੈ। ਪਹਰਾ-ਸਾਢੇ ਸਤ

ਘੜੀਆਂ ਦਾ ਇਕ ਪਹਿਰ ਹੁੰਦਾ ਹੈ। ਥਿਤੀ-ਚੰਦਰਮਾਂ ਦੇ ਵਾਧੇ ਘਾਟੇ ਨਾਲ ਥਿੱਤਾਂ ਦਾ ਹਿਸਾਬ ਹੁੰਦਾ ਹੈ, ਇਨ੍ਹਾਂ ਦੀ ਗਿਣਤੀ ਪੰਦਰਾਂ ਹੈ। ਵਾਰੀ-ਸਤ ਵਾਰ। ਮਾਹੁ-ਮਹੀਨਾ।

**ਅਰਥ :** (ਉਸ ਕਰਤੇ ਦੇ ਹੁਕਮ ਨਾਲ) ਵਿਸੇ, ਚੱਸੇ, ਘੜੀਆਂ, ਪਹਿਰ ਥਿੱਤਾਂ, ਵਾਰਾਂ ਨਾਲ (ਇਕ) ਮਹੀਨਾ (ਬਣਦਾ) ਹੈ। ਸੂਰਜ ਇਕ ਹੈ, ਰੁੱਤਾਂ ਬੇਅੰਤ ਹਨ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ ਇਸੇ ਤਰ੍ਹਾਂ) ਕਰਤਾ (ਪੁਰਖ) ਦੇ ਬੇਅੰਤ ਰੂਪ ਹਨ।

## ਰਾਗੁ ਧਨਾਸਰੀ, ਮਹਲਾ ੧ ॥

**ਗਗਨ ਮੈ ਥਾਲੁ, ਰਵਿ ਚੰਦ ਦੀਪਕ ਬਨੇ**
**ਤਾਰਿਕਾ ਮੰਡਲ, ਜਨਕ ਮੋਤੀ ॥**
**ਧੂਪੁ ਮਲਆਨਲੋ, ਪਵਣੁ ਚਵਰੋ ਕਰੇ**
**ਸਗਲ ਬਨਰਾਇ, ਫੂਲੰਤ ਜੋਤੀ ॥੧॥**
**ਕੈਸੀ ਆਰਤੀ ਹੋਇ ॥**
**ਭਵ ਖੰਡਨਾ! ਤੇਰੀ ਆਰਤੀ ॥**
**ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥**

ਉਚਾਰਨ ਸੇਧ

ਫੁਟਕਲ :'ਗਗਨਮੈ' ਦਾ ਉਚਾਰਨ 'ਗਗਨ ਮੈਂ' ਕਰਨਾ ਠੀਕ ਨਹੀਂ ਹੈ।

2) 'ਮਲਆਨਲੋ' ਜੁੜਤ ਪਦ ਹੈ। ਇਸ ਨੂੰ 'ਮਲ ਆਨਲੋ' ਪਦ ਛੇਦ ਕਰਨਾ ਠੀਕ ਨਹੀਂ ਹੈ।

**ਪਦ ਅਰਥ :** ਗਗਨ ਮੈ-ਅਕਾਸ਼ ਮਈ। ਰਵਿ-ਸੂਰਜ। ਦੀਪਕ-ਦੀਵੇ। ਤਾਰਿਕਾ- ਤਾਰਿਆਂ ਦਾ। ਮੰਡਲ-ਸੰਗਠਨ। ਜਨਕ-ਜਾਣੋ, ਮਾਨੋਂ। ਮਲਆਨਲੋ-ਮਲਯ ਪਹਾੜ ਦਾ ਨਾਂ ਹੈ, ਆਨਲੋ-ਅਨਲ ਹਵਾ, ਮਲ ਪਹਾੜ ਦੀ ਖ਼ਸ਼ਬੂਦਾਰ ਹਵਾ। ਸਗਲ- ਸਾਰੀ। ਬਨਰਾਇ-ਬਨਾਸਪਤੀ। ਫੂਲੰਤ-ਫੁਲ ਰਹੀ ਖਿੜ ਰਹੀ ਹੈ। ਕੈਸੀ-ਕਿਹੋ ਜਿਹੀ। ਹੋਇ-ਹੋ ਰਹੀ ਹੈ। ਅਨਹਤਾ ਸਬਦ-ਬਿਨਾਂ ਵਜਾਏ ਵਜਣ ਵਾਲੇ ਸ਼ਬਦ, ਭਾਵ ਇਕ-ਰਸ ਸ਼ਬਦ ਦੇ। ਵਾਜੰਤ-ਵਜ ਰਹੀ ਹੈ। ਭੇਰੀ-ਤੂਤਣੀਆਂ (ਨਗਾਰੇ ਆਦਿ)।

**ਅਰਥ :** (ਕੁਦਰਤ ਨੂੰ ਸਾਹਮਣੇ ਰਖ ਕੇ ਪ੍ਰਭੂ ਦੀ ਆਰਤੀ ਦਾ ਦ੍ਰਿਸ਼ ਦਰਸਾਉਂਦੇ ਹੋਏ ਗੁਰਦੇਵ ਜੀ ਫੁਰਮਾਉਂਦੇ ਹਨ ਕਿ) ਅਕਾਸ਼ ਰੂਪੀ ਥਾਲ ਹੈ, (ਉਸ ਥਾਲ ਵਿਚ) ਚੰਨ ਅਤੇ ਸੂਰਜ (ਦੋ) ਦੀਵੇ ਬਣੇ ਹੋਏ ਹਨ। ਤਾਰਿਆਂ ਦਾ ਸਮੂਹ (ਉਸ ਥਾਲ ਵਿਚ) ਮੋਤੀ ਹਨ। ਮਲਿਆਨ (ਪਹਾੜ ਦੇ ਰੁੱਖਾਂ ਦੀ ਸੁਗੰਧੀ ਵਾਲੀ) ਧੂਪ ਹੈ, ਹਵਾ ਚੌਰ ਕਰ ਰਹੀ ਹੈ। ਸਾਰੀ ਬਨਾਸਪਤੀ ਦੇ ਫੁਲ (ਮਾਨੋ) ਜੋਤਿ (ਜਗ ਰਹੀ ਹੈ)।੧।

ਹੇ ਆਵਾਗਉਣ ਦਾ ਦੁੱਖ ਕੱਟਣ ਵਾਲੇ (ਪ੍ਰਭੂ !) ਤੇਰੀ ਕਿਤਨੀ (ਸੁੰਦਰ, ਵਿਸ਼ਾਲ ਤੇ) ਅਦੁੱਤੀ ਆਰਤੀ ਹੋ ਰਹੀ ਹੈ। (ਜਿਥੇ) ਇਕ ਰਸ (ਅਨਹਦ) ਸ਼ਬਦ ਦੇ (ਵਾਜੇ ਮਾਨੋ) ਨਫੀਰੀ ਵਜ ਰਹੀ ਹੈ।੧।ਰਹਾਉ।

**ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ**
**ਸਹਸ ਮੂਰਤਿ, ਨਨਾ ਏਕ ਤੁੋਹੀ ॥**
**ਸਹਸ ਪਦ ਬਿਮਲ, ਨਨ ਏਕ ਪਦ,**
**ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥੨॥**

**ਉਚਾਰਨ ਸੇਧ**

**ਫੁਟਕਲ :** 1) 'ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ' ਨੂੰ 'ਸਹਸ ਤਵ ਨੈਨਨ, ਨ ਨੈਨ ਹਹਿ ਤੋਹਿ ਕਉ' ਪਦ ਛੇਦ ਕਰਕੇ ਪੜ੍ਹਨਾ ਠੀਕ ਨਹੀਂ ਹੈ।

2) 'ਤੁੋਹਿ' ਦੇ 'ਤਤੇ' ਅੱਖਰ ਨੂੰ ਹੋੜਾ ਅਤੇ ਔਂਕੜ ਦੋ ਮਾਤਰਾਂ ਲੱਗੀਆਂ ਹੋਈਆਂ ਹਨ ਮੂਲ ਪਦ 'ਤੁਹੀ' ਹੈ ਪਰ ਮਾਤਰਕ ਤੋਲ ਦੀ ਪੂਰਤੀ ਲਈ 'ਤੋਹੀ' ਉਚਾਰਨਾ ਹੈ।

**ਪਦ ਅਰਥ :** ਸਹਸ-ਹਜ਼ਾਰਾਂ। ਤਵ-ਤੇਰੇ। ਨੈਨ-ਅੱਖਾਂ, ਨੇਤਰ। ਨਨ-ਨਹੀਂ। ਹਹਿ-ਹਨ। ਕਉ-ਤੇਰੇ ਵਾਸਤੇ। ਮੂਰਤਿ-ਵਜੂਦ, ਸਰੂਪ। ਨਨਾ-ਨਹੀਂ। ਪਦ-ਪੈਰ, ਚਰਨ। ਬਿਮਲ-ਨਿਰਮਲ। ਗੰਧ-ਨਾਸਾਂ, ਨੱਕ। ਤਵ-ਤੇਰੇ। ਇਵ-ਇਸ ਤਰ੍ਹਾਂ। ਚਲਤ-ਚਰਿਤਰ, ਕੌਤਕ। ਮੋਹੀ-ਠੱਗੀ ਗਈ।

**ਅਰਥ :** (ਹੇ ਭਵਖੰਡਨਾਂ ! ਸਰਗੁਣ ਰੂਪ ਵਿਚ) ਤੇਰੇ ਹਜ਼ਾਰਾਂ ਨੇਤਰ ਹਨ (ਪਰ ਨਿਰਗੁਣ ਰੂਪ ਵਿਚ ਤੇਰਾ) ਇਕ ਨੇਤਰ ਵੀ ਨਹੀਂ ਹੈ, (ਇਸੇ ਤਰ੍ਹਾਂ, ਸਥੂਲ ਰੂਪ ਵਿਚ ਤੇਰੀਆਂ) ਹਜ਼ਾਰਾਂ ਸ਼ਕਲਾਂ ਹਨ (ਪਰ ਸੂਖਮ ਰੂਪ ਵਿਚ ਤੇਰੀ) ਇਕ (ਸ਼ਕਲ ਵੀ) ਨਹੀਂ ਹੈ। (ਵੇਖਣ ਵਿਚ ਤੇਰੇ) ਹਜ਼ਾਰਾਂ ਹੀ ਨਿਰਮਲ ਪੈਰ ਹਨ (ਪਰ ਅਸਲ ਵਿਚ ਤੇਰਾ) ਇਕ ਪੈਰ ਵੀ ਨਹੀਂ ਹੈ, (ਤੂੰ) ਨੱਕ ਤੋਂ ਬਿਨਾ ਹੈਂ (ਪਰ ਸਰਗੁਣ ਰੂਪ ਵਿਚ) ਤੇਰੇ ਹਜ਼ਾਰਾਂ ਨੱਕ ਹਨ, ਇਸ ਤਰ੍ਹਾਂ ਦੇ ਕੌਤਕ (ਵੇਖ ਕੇ ਮੈਂ ਜਗਿਆਸੂ ਰੂਪ ਇਸਤਰੀ) ਮੋਹੀ ਗਈ ਹਾਂ (ਕਿਉਂਕਿ ਤੂੰ ਸਭ ਕੁਝ ਵੀ ਹੈਂ ਅਤੇ ਕੁਝ ਵੀ ਨਹੀਂ ਹੈ)।੨।

**ਸਭ ਮਹਿ ਜੋਤਿ ਜੋਤਿ ਹੈ ਸੋਇ ॥**
**ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥**
**ਗੁਰ ਸਾਖੀ ਜੋਤਿ ਪਰਗਟੁ ਹੋਇ ॥**
**ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥**

**ਪਦ ਅਰਥ :** ਮਹਿ-ਵਿਚ। ਜੋਤਿ-ਪਰਕਾਸ਼, ਸੱਤਾ। ਸੋਇ-ਉਸ ਦੀ। ਤਿਸ-

ਉਸ (ਜੋਤਿ) ਦੇ। ਚਾਨਣਿ-ਪਰਕਾਸ਼ ਦੁਆਰਾ। ਗੁਰ-ਗੁਰੂ ਦੀ ਸਿਖਿਆ (ਗੁਰ ਮੰਤ੍ਰ) ਰਾਹੀਂ। ਪਰਗਟੁ-ਪ੍ਰਤੱਖ ਹੁੰਦੀ ਹੈ। ਜੋ ਤਿਸੁ ਭਾਵੈ-ਜੋ ਉਸ (ਵਾਹਿਗੁਰੂ) ਨੂੰ ਭਾਉਂਦੀ ਹੈ। ਸੁ-ਉਹੋ ਹੀ। ਹੋਇ-ਹੁੰਦੀ ਹੈ।

ਅਰਥ : ਸਭ (ਜੀਆਂ) ਵਿਚ ਜੋਤਿ ਹੈ (ਅਤੇ ਉਹ) ਉਸ (ਪ੍ਰਭੂ ਦੀ ਹੀ) ਜੋਤਿ ਹੈ। ਉਸ (ਜੋਤਿ ਕਲਾ) ਦੇ ਪ੍ਰਕਾਸ਼ ਕਰਕੇ ਸਭ (ਜੀਆਂ) ਵਿਚ ਪ੍ਰਕਾਸ਼ ਹੋ ਰਿਹਾ ਹੈ। (ਉਹ) ਜੋਤਿ ਗੁਰੂ ਦੀ ਸਿਖਿਆ ਰਾਹੀਂ ਪ੍ਰਗਟ (ਪ੍ਰਤੱਖ ਪ੍ਰਕਾਸ਼ਮਾਨ) ਹੁੰਦੀ ਹੈ। (ਅਸਲ ਵਿਚ) ਜੋ ਉਸ (ਪ੍ਰਭੂ) ਨੂੰ ਚੰਗੀ ਲਗੇ ਉਹ ਹੀ ਆਰਤੀ ਹੁੰਦੀ ਹੈ।੩।

**ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ**
**ਅਨਦਿਨੋੁ ਮੋਹਿ ਆਹੀ ਪਿਆਸਾ ॥**
**ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ**
**ਹੋਇ ਜਾ ਤੇ ਤੇਰੈ ਨਾਇ ਵਾਸਾ ॥੪॥੩॥**

ਉਚਾਰਨ ਸੇਧ

ਬਿੰਦੀ ਰਹਿਤ : ਜਾ ਤੇ। ਬਿੰਦੀ ਸਹਿਤ : ਨਾਹਿੰ।

ਪਦ ਅਰਥ : ਹਰਿ ਚਰਣ ਕਵਲ-ਹਰੀ ਦੇ ਚਰਨ ਕਮਲਾਂ ਦੀ। ਮਕਰੰਦ-ਸੁਗੰਧੀ। ਲੋਭਿਤ-ਲੁਭਾਇਮਾਨ ਹੈ। ਮਨੋ-ਮੇਰਾ ਮਨ। ਅਨਦਿਨੋੁ-ਰਾਤ ਦਿਨ, ਭਾਵ ਸਦਾ। ਮੋਹਿ-ਮੈਨੂੰ। ਆਹੀ-(ਲਗੀ ਰਹਿੰਦੀ) ਹੈ। ਪਿਆਸਾ-ਪਿਆਸ, ਤ੍ਰੇਹ ਹੈ। ਜਲੁ-ਕਿਰਪਾ ਰੂਪ ਬਾਣੀ ਦੀ (ਬੂੰਦ)। ਸਾਰਿੰਗ-ਪਪੀਹੇ ਨੂੰ। ਹੋਇ-ਹੋ ਜਾਵੇ। ਜਾ ਤੇ-ਜਿਸ ਤੇ। ਨਾਇ-ਨਾਮ ਵਿਚ। ਵਾਸਾ-ਨਿਵਾਸ।

ਅਰਥ : ਹੇ ਹਰੀ ! (ਤੁਹਾਡੇ) ਚਰਨ ਕਮਲਾਂ ਦੀ ਸੁਗੰਧੀ ਉਤੇ ਮੇਰਾ ਮਨ (ਭਾਵ ਦਿਲੋਂ) ਲੁਭਾਇਮਾਨ ਹੋਇਆ ਪਿਆ ਹੈ, ਦਿਨ ਰਾਤਿ ਮੈਨੂੰ ਇਹੋ ਪਿਆਸ (ਲੱਗੀ ਰਹਿੰਦੀ) ਹੈ। (ਇਸ ਲਈ ਬੇਨਤੀ ਹੈ ਕਿ) ਨਾਨਕ ਪਪੀਹੇ ਨੂੰ ਕਿਰਪਾ ਰੂਪੀ ਜਲ ਦਿਉ, ਜਿਸ ਕਰਕੇ (ਸਦੀਵ ਕਾਲ) ਤੇਰੇ ਨਾਮ ਵਿਚ ਵਾਸਾ ਹੋਇਆ ਰਹੇ।੪।੩।

## ਰਾਗੁ ਗਉੜੀ ਪੂਰਬੀ, ਮਹਲਾ ੪ ॥

**ਕਾਮਿ ਕਰੋਧਿ ਨਗਰੁ ਬਹੁ ਭਰਿਆ**
**ਮਿਲਿ ਸਾਧੂ ਖੰਡਲ ਖੰਡਾ ਹੇ ॥**
**ਪੂਰਬਿ ਲਿਖਤ ਲਿਖੇ ਗੁਰੁ ਪਾਇਆ**
**ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥**
**ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ ॥**
**ਕਰਿ ਡੰਡਉਤਿ ਪੁਨੁ ਵਡਾ ਹੇ ॥੧॥ ਰਹਾਉ ॥**

ਪਦ ਅਰਥ : ਕਾਮਿ-ਕਾਮ ਚੇਸ਼ਟਾ ਨਾਲ। ਕਰੋਧਿ-ਗੁੱਸੇ ਨਾਲ। ਨਗਰੁ-ਸਰੀਰ। ਮਿਲਿ-ਮਿਲ ਕੇ। ਸਾਧੂ-ਗੁਰੂ, ਸਾਧੂ। ਖੰਡਲ-ਟੋਟੇ ਟੋਟੇ ਕੀਤਾ ਹੈ। ਪੂਰਬਿ-ਪਿਛਲੇ ਜਨਮ ਦੇ ਲਿਖੇ ਲੇਖਾਂ ਅਨੁਸਾਰ। ਮਨਿ-ਮਨ ਮੰਦਰ। ਲਿਵ-ਸੁਰਤੀ ਦਾ ਟਿਕਾਉ। ਮੰਡਲ-ਟਿਕਿਆ ਹੋਇਆ। ਕਰਿ-ਕਰੋ। ਅੰਜੁਲੀ-ਹੱਥ ਜੋੜ ਕੇ ਨਮਸਕਾਰ ਕਰਨਾ। ਪੁਨੁ-ਸ਼ੁਭ ਕਰਮ। ਡੰਡਉਤਿ-ਡੰਡੇ ਵਤ ਲੰਮਾ ਪੈ ਕੇ ਨਮਸਕਾਰ ਕਰਨੀ।

ਅਰਥ : (ਮਨੁੱਖੀ) ਸਰੀਰ (ਜੋ) ਕਾਮ ਚੇਸ਼ਟਾ ਅਤੇ ਗੁੱਸੇ ਨਾਲ ਨੱਕੋ-ਨੱਕ ਭਰਿਆ ਪਿਆ ਸੀ, ਸਾਧੂ (ਗੁਰੂ) ਨੂੰ ਮਿਲ ਕੇ (ਵਿਕਾਰਾਂ ਨੂੰ) ਟੋਟੇ ਟੋਟੇ ਕਰ ਦਿੱਤਾ ਹੈ। ਪਿਛਲੇ ਜਨਮਾਂ ਦੇ ਲਿਖੇ ਹੋਏ ਲੇਖਾਂ ਅਨੁਸਾਰ ਗੁਰੂ ਪ੍ਰਾਪਤ ਹੋਇਆ ਹੈ (ਜਿਸ ਦੀ ਕਿਰਪਾ ਸਦਕਾ) ਮਨ ਵਿਚ ਹਰੀ ਵਾਲੀ ਲਿਵ ਦਾ ਚੰਗੀ ਤਰ੍ਹਾਂ ਟਿਕਾਉ ਹੋ ਗਿਆ ਹੈ।੧।

(ਹੇ ਭਾਈ !) ਸਾਧੂ (ਗੁਰੂ) ਨੂੰ ਦੋਵੇਂ ਹੱਥ ਜੋੜ ਕੇ ਨਮਸਕਾਰ ਕਰਕੇ, ਵੱਡਾ ਪੁੰਨ (ਪ੍ਰਾਪਤ ਹੁੰਦਾ) ਹੈ, ਡੰਡੇ ਵਤ ਲੰਮੇ ਪੈ ਕੇ ਨਮਸਕਾਰ ਕਰਨ ਨਾਲ ਭਾਰੀ ਪੁੰਨ ਹੁੰਦਾ ਹੈ।੧।ਰਹਾਉ।

**ਸਾਕਤ ਹਰਿਰਸ ਸਾਦੁ ਨ ਜਾਣਿਆ**
**ਤਿਨ ਅੰਤਰਿ ਹਉਮੈ ਕੰਡਾ ਹੇ ॥**
**ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ**
**ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥**

ਉਚਾਰਨ ਸੇਧ

ਬਿੰਦੀ ਸਹਿਤ : ਚਲਹਿੰ, ਪਾਵਹਿੰ, ਸਹਹਿੰ।

ਪਦ ਅਰਥ : ਸਾਕਤ-ਮਾਇਆ ਦੇ ਪੁਜਾਰੀ। ਅੰਤਰਿ-ਅੰਦਰ। ਕੰਡਾ-ਚੁਭਣ ਵਾਲਾ ਕੰਡਾ। ਚਲਹਿ-ਚਲਦੇ ਹਨ। ਚੁਭੈ-(ਕੰਡਾ) ਚੁਭਦਾ (ਪੁੜਦਾ) ਹੈ। ਪਾਵਹਿ-ਪਾਉਂਦੇ ਹਨ। ਸਹਹਿ-ਸਹਿੰਦੇ, ਸਹਾਰਦੇ ਹਨ।

ਅਰਥ : (ਨਾਮ ਦਾ ਗਿਆਨ ਸਾਕਤਾਂ ਨੂੰ ਨਹੀਂ ਹੈ ਇਸ ਲਈ) ਸਾਕਤ ਪੁਰਸ਼ਾਂ ਨੇ ਹਰੀ ਰਸ ਦੇ ਸੁਆਦ ਨੂੰ ਨਹੀਂ ਸਮਝਿਆ (ਕਿਉਂਕਿ) ਉਹਨਾਂ ਦੇ (ਮਨ) ਅੰਦਰ ਹੰਕਾਰ ਰੂਪ ਕੰਡਾ ਹੈ। (ਉਹ ਸਾਕਤ) ਜਿਉਂ ਜਿਉਂ (ਜੀਵਨ ਮਾਰਗ ਤੇ) ਚਲਦੇ ਹਨ (ਉਨ੍ਹਾਂ ਨੂੰ ਕੰਡਾ) ਚੁੱਭਦਾ ਹੈ (ਜਿਸ ਕਰਕੇ) ਉਹ ਦੁਖ ਪਾਉਂਦੇ ਹਨ, ਸਿਰ ਉਤੇ ਜਮਕਾਲ ਰੂਪੀ ਡੰਡਾ (ਵਜਦਾ ਹੈ, ਇਹ ਸਜ਼ਾ) ਸਹਾਰਦੇ ਹਨ।੨।

**ਹਰਿ ਜਨ ਹਰਿ ਹਰਿ ਨਾਮਿ ਸਮਾਣੇ,**
**ਦੁਖੁ ਜਨਮ ਮਰਣ ਭਵ ਖੰਡਾ ਹੇ ॥**
**ਅਬਿਨਾਸੀ ਪੁਰਖੁ ਪਾਇਆ ਪਰਮੇਸਰੁ,**

ਬਹੁ ਸੋਭ ਖੰਡ ਬ੍ਰਹਮੰਡਾ ਹੇ ॥ ੩ ॥

**ਪਦ ਅਰਥ :** ਭਵ-ਆਵਾਗਵਨ ਦੇ ਚੱਕਰ ਦਾ ਡਰ। ਖੰਡਾ-ਤੋੜ ਦਿਤਾ ਹੈ। ਸੋਭ-ਸੋਭਾ, ਵਡਿਆਈ।

**ਅਰਥ :** (ਜਿਹੜੇ) ਹਰੀ ਦੇ ਸੇਵਕ ਹਰੀ ਦੇ ਨਾਮ ਵਿਚ ਲੀਨ ਹੋਏ ਹਨ (ਉਨ੍ਹਾਂ ਨੇ) ਜੰਮਣ ਮਰਨ ਦਾ ਦੁਖ ਅਤੇ ਆਵਾਗਵਨ ਦਾ ਡਰ ਤੋੜ (ਭਾਵ ਦੂਰ ਕਰ) ਦਿੱਤਾ ਹੈ। (ਉਨ੍ਹਾਂ ਨੇ) ਨਾਸ ਤੋਂ ਰਹਿਤ ਕਰਤਾ ਪੁਰਖ ਪਰਮੇਸ਼ਰ ਨੂੰ ਪਾ ਲਿਆ ਹੈ (ਅਤੇ ਉਹਨਾਂ ਦੀ) ਖੰਡਾਂ ਬ੍ਰਹਮੰਡਾਂ ਵਿਚ ਬਹੁਤ ਸ਼ੋਭਾ (ਫੈਲੀ ਹੋਈ) ਹੈ।੩।

ਹਮ ਗਰੀਬ ਮਸਕੀਨ ਪ੍ਰਭ ਤੇਰੇ
ਹਰਿ ਰਾਖੁ ਰਾਖੁ ਵਡ ਵਡਾ ਹੇ ॥
ਜਨ ਨਾਨਕ ਨਾਮੁ ਅਧਾਰੁ ਟੇਕ ਹੈ
ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥੪॥

**ਪਦ ਅਰਥ :** ਮਸਕੀਨ-ਨਿਮਾਣੇ। ਵਡ ਵਡਾ-ਵਡਿਆਂ ਤੋਂ ਵੱਡਾ। ਮੰਡਾ-ਟਿਕਿਆ ਹੈ।

**ਅਰਥ :** ਹੇ ਪ੍ਰਭੂ ! ਅਸੀਂ ਗਰੀਬ ਨਿਮਾਣੇ ਤੇਰੇ (ਬਣਾਏ ਹੋਏ) ਹਾਂ, ਹੇ ਹਰੀ ! (ਸਾਨੂੰ ਆਪਣੀ ਸ਼ਰਨ ਵਿਚ) ਰੱਖ ਲੈ (ਤੂੰ) ਵਡਿਆਂ ਤੋਂ ਵੱਡਾ ਹੈਂ। ਨਾਨਕ (ਗੁਰੂ ਜੀ ਫੁਰਮਾਉਂਦੇ ਹਨ ਕਿ) ਦਾਸ ਨੂੰ (ਮਾਲਕ ਦਾ) ਨਾਮ ਹੀ ਆਸਰਾ, ਟੇਕ ਹੈ, (ਅਤੇ) ਹਰਿ ਨਾਮ (ਦੀ ਬਰਕਤ) ਨਾਲ ਹੀ (ਮੇਰੇ ਮਨ ਵਿਚ) ਸੁਖ ਭਰਿਆ ਗਿਆ ਹੈ।੪।੪।

## ਰਾਗੁ ਗਉੜੀ ਪੂਰਬੀ, ਮਹਲਾ ੫ ॥

ਕਰਉ ਬੇਨੰਤੀ ਸੁਣਹੁ ਮੇਰੇ ਮੀਤਾ,
ਸੰਤ ਟਹਲ ਕੀ ਬੇਲਾ ॥
ਈਹਾ ਖਾਟਿ ਚਲਹੁ ਹਰਿ ਲਾਹਾ
ਆਗੈ ਬਸਨੁ ਸੁਹੇਲਾ ॥ ੧ ॥
ਅਉਧ ਘਟੈ ਦਿਨਸੁ ਰੈਣਾਰੇ ॥
ਮਨ ! ਗੁਰ ਮਿਲਿ ਕਾਜ ਸਵਾਰੇ ॥੧॥ ਰਹਾਉ ॥

ਉਚਾਰਨ ਸੇਧ

ਬਿੰਦੀ ਸਹਿਤ : ਕਰਉਂ, ਈਹਾਂ,

ਫੁਟਕਲ : ਇਸ ਪੰਕਤੀ ਵਿਚ 'ਰੈਣਾ ਰੇ' ਪਦ ਛੇਦ ਕਰਕੇ ਪਾਠ ਕਰਨਾ ਠੀਕ ਨਹੀਂ ਹੈ।

ਪਦ ਅਰਥ : ਕਰਉ-ਮੈਂ ਕਰਦਾ ਹਾਂ। ਬੇਲਾ-ਵੇਲਾ, ਸਮਾਂ, ਅਵਸਰ। ਖਾਟਿ-ਖੱਟ ਕੇ। ਬਸਨੁ-ਵਾਸਾ। ਸੁਹੇਲਾ-ਸੌਖਾ। ਅਉਧ-ਉਮਰ । ਦਿਨਸੁ-ਦਿਨ। ਰੈਣਾਰੇ-ਰਾਤ। ਗੁਰ ਮਿਲਿ-ਗੁਰੂ ਦੇ ਨਾਲ ਮਿਲ ਕੇ। ਕਾਜ-ਕੰਮ।

ਅਰਥ : ਹੇ ਮੇਰੇ ਮਿੱਤਰ (ਮਨ ! ਮੈਂ ਤੇਰੇ ਅੱਗੇ) ਬੇਨਤੀ ਕਰਦਾ ਹਾਂ (ਧਿਆਨ ਨਾਲ) ਸੁਣ (ਇਹ ਮਨੁੱਖਾ ਜਨਮ) ਸੰਤ (ਗੁਰੂ) ਦੀ ਸੇਵਾ ਕਰਨ ਦਾ ਸਮਾਂ ਹੈ। ਇਥੇ (ਭਾਵ ਇਸ ਸੰਸਾਰ ਵਿਚ) ਹਰੀ (ਨਾਮ) ਦਾ ਲਾਭ ਖੱਟ ਕੇ (ਆਪਣੇ ਨਾਲ ਲੈ) ਚੱਲੋ, ਅੱਗੇ (ਰੱਬੀ ਦਰਗਾਹ ਵਿੱਚ) ਸੌਖਾ ਵਾਸਾ (ਹੋ ਜਾਵੇਗਾ)।

ਹੇ ਮਨ ! ਦਿਨ ਅਤੇ ਰਾਤ (ਬੀਤਣ ਨਾਲ) ਉਮਰ ਘਟਦੀ ਜਾ ਰਹੀ ਹੈ (ਇਸ ਲਈ ਤੂੰ) ਗੁਰੂ ਨਾਲ ਮਿਲ ਕੇ (ਜਿਸ ਕੰਮ ਲਈ ਇਸ ਸੰਸਾਰ ਵਿਚ ਆਇਆ ਹੈਂ, ਉਹ) ਕੰਮ ਸਵਾਰ ਲੈ।੧। ਰਹਾਉ।

**ਇਹੁ ਸੰਸਾਰੁ ਬਿਕਾਰੁ ਸੰਸੇ ਮਹਿ,**
**ਤਰਿਓ ਬ੍ਰਹਮ ਗਿਆਨੀ ॥**
**ਜਿਸਹਿ ਜਗਾਇ ਪੀਆਵੈ ਇਹੁ ਰਸੁ,**
**ਅਕਥ ਕਥਾ ਤਿਨਿ ਜਾਨੀ ॥ ੨ ॥**

ਪਦ ਅਰਥ : ਜਿਸਹਿ-ਜਿਸ ਨੂੰ। ਜਗਾਇ-ਜਗਾ ਕੇ। ਪੀਆਵੈ-ਪਿਲਾਉਂਦਾ ਹੈ। ਤਿਨਿ-ਉਸ ਨੇ।

ਅਰਥ : ਇਹ ਸੰਸਾਰ ਵਿਕਾਰ ਅਤੇ ਭਰਮ ਵਿਚ (ਪਿਆ ਹੋਇਆ ਹੈ ਇਸ ਤੋਂ ਕੋਈ ਵਿਰਲਾ) ਬ੍ਰਹਮ ਗਿਆਨੀ (ਤੱਤ-ਬੇਤਾ) ਹੀ ਤਰਿਆ ਹੈ। ਉਹ ਪ੍ਰਭੂ ਜਿਸ (ਜੀਵ) ਨੂੰ (ਅਗਿਆਨਤਾ ਦੀ ਨੀਂਦ ਵਿਚੋਂ) ਜਗਾ ਕੇ ਇਹ (ਨਾਮ) ਰਸ ਪਿਲਾਉਂਦਾ ਹੈ, ਉਸਨੇ ਹੀ (ਪ੍ਰਭੂ ਦੀ) ਅਕਥ-ਕਥਾ ਜਾਣੀ (ਸਮਝੀ) ਹੈ।੨।

**ਜਾ ਕਉ ਆਏ ਸੋਈ ਬਿਹਾਝਹੁ**
**ਹਰਿ ਗੁਰ ਤੇ ਮਨਹਿ ਬਸੇਰਾ ॥**
**ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ**
**ਬਹੁਰਿ ਨ ਹੋਇਗੋ ਫੇਰਾ ॥ ੩ ॥**

ਪਦ ਅਰਥ : ਬਿਹਾਝਹੁ-ਖ਼ਰੀਦੋ। ਮਨਹਿ-ਮਨ ਵਿਚ। ਬਸੇਰਾ-ਵਾਸ਼ਾ ਹੁੰਦਾ ਹੈ। ਨਿਜ ਘਰਿ-ਆਪਣੇ ਹਿਰਦੇ ਵਿਚ। ਮਹਲੁ-ਸਰੂਪ। ਪਾਵਹੁ-ਪ੍ਰਾਪਤ ਕਰ ਲਵੋਗੇ। ਬਹੁਰਿ-ਮੁੜ ਕੇ। ਫੇਰਾ-(ਜਨਮ ਮਰਨ ਦਾ) ਗੇੜਾ।

ਅਰਥ : (ਹੇ ਭਾਈ !) ਜਿਸ (ਸੌਦੇ) ਲਈ ਇਸ ਸੰਸਾਰ ਵਿਚ) ਆਏ ਹੋ ਉਸੇ (ਸੌਦੇ) ਨੂੰ ਖ਼ਰੀਦੋ (ਭਾਵ ਪ੍ਰਭੂ ਦਾ ਸਿਮਰਨ ਕਰੋ ਕਿਉਂਕਿ) ਗੁਰੂ

ਰਾਹੀਂ ਹੀ ਹਰੀ (ਨਾਮ) ਦਾ ਮਨ ਵਿਚ ਵਾਸਾ ਹੁੰਦਾ ਹੈ। (ਜੇ ਕਰ ਗੁਰੂ ਜੀ ਦੀ ਚਰਨੀ ਲੱਗੋਗੇ ਤਾਂ) ਆਪਣੇ ਹਿਰਦੇ ਵਿੱਚ (ਉਸ ਪਰਮ ਜੋਤੀ ਦੇ) ਸਰੂਪ ਨੂੰ ਸੁਖ ਤੇ ਸ਼ਾਂਤੀ ਨਾਲ ਪ੍ਰਾਪਤ ਕਰ ਲਵੋਗੇ (ਅਤੇ) ਮੁੜ ਕੇ (ਤੁਹਾਡਾ ਜੰਮਣ ਮਰਣ ਵਾਲਾ) ਗੇੜਾ ਨਹੀਂ ਹੋਵੇਗਾ।੩।

**ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥**
**ਨਾਨਕ ਦਾਸੁ ਇਹੈ ਸੁਖੁ ਮਾਗੈ**
**ਮੋਕਉ ਕਰਿ ਸੰਤਨ ਕੀ ਧੂਰੇ ॥੪॥੫॥**

ਉਚਾਰਨ ਸੇਧ

**ਫੁਟਕਲ :** 'ਨਾਨਕ ਦਾਸੁ ਇਹੈ ਸੁਖੁ ਮਾਗੈ' ਵਿਚ 'ਇਹੈ' ਨੂੰ 'ਏਹੀ' ਪੜ੍ਹਨਾ ਅਸ਼ੁੱਧ ਹੈ।

**ਪਦ ਅਰਥ :** ਬਿਧਾਤੇ-ਹੇ ਕਰਮਾਂ ਦੇ ਫਲ ਪ੍ਰਦਾਤੇ।

**ਅਰਥ :** (ਅੰਤ ਵਿੱਚ ਇਹ ਬੇਨਤੀ ਹੈ) ਹੇ ਅੰਤਰਜਾਮੀ ਅਕਾਲ ਪੁਰਖ ! ਕਰਮਾਂ ਦੇ ਫਲ ਪ੍ਰਦਾਤੇ ! (ਮੇਰੇ) ਮਨ ਦੀ ਸ਼ਰਧਾ (ਇੱਛਾ) ਪੂਰੀ ਕਰੋ ਜੀ। ਦਾਸ ਨਾਨਕ (ਆਪ ਪਾਸੋਂ) ਕੇਵਲ ਇਹੋ ਹੀ ਸੁਖ ਮੰਗਦਾ ਹੈ ਕਿ ਮੈਨੂੰ (ਆਪਣੇ) ਸੰਤਾਂ (ਸਤਿਗੁਰਾਂ) ਦੀ ਚਰਨ-ਧੂੜ ਬਣਾ ਦੇ (ਤਾਂ ਜੋ ਮੈਂ ਸਦਾ ਉਨ੍ਹਾਂ ਦੇ ਚਰਨ ਪਰਸਦਾ ਰਹਾਂ)।੪।੫।

**ਵਾਹਿਗੁਰੂ ਜੀ ਕਾ ਖ਼ਾਲਸਾ**
**ਵਾਹਿਗੁਰੂ ਜੀ ਕੀ ਫ਼ਤਿਹ।**



# ਅਰਦਾਸਿ
## (ਇਤਿਹਾਸਕ ਜਾਣ ਪਛਾਣ)

ਨਾਨਕ ਤੇਰਾ ਬਾਣੀਆ ਤੂ ਸਾਹਿਬੁ ਮੈ ਰਾਸਿ ॥
ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥ [ਪੰਨਾ ੫੫੨

ਸਿਖ ਧਰਮ ਵਿਚ 'ਅਰਦਾਸਿ' ਨੂੰ ਇਕ ਮਹਤਵਪੂਰਨ ਅਸਥਾਨ ਪ੍ਰਾਪਤ ਹੈ। ਅਰਦਾਸਿ ਵਿਚ ਇਕ ਅਜਿਹੀ ਗੁਪਤ ਸ਼ਕਤੀ ਹੈ ਜੋ ਅਸੰਭਵ ਕੰਮ ਨੂੰ ਵੀ ਸੰਭਵ ਬਣਾਉਣ ਦੀ ਸਮਰਥਾ ਰਖਦੀ ਹੈ। ਇਸ ਲਈ ਗੁਰਮਤਿ ਮਾਰਗੀ ਹਰੇਕ ਕਾਰਜ ਦੀ ਆਰੰਭਤਾ ਅਤੇ ਸਮਾਪਤੀ ਸਮੇਂ, ਚਾਹੇ ਉਹ ਖੁਸ਼ੀ ਦਾ ਸਮਾਗਮ ਹੋਵੇ ਜਾਂ ਗ਼ਮੀ ਦਾ, ਗੁਰ-ਪਰਮੇਸ਼ਰ ਅੱਗੇ ਅਰਦਾਸਿ ਕਰਨੀ ਲੋਚਦਾ ਹੈ। ਆਪਣੇ ਪਿਆਰੇ ਗੁਰਸਿੱਖਾਂ ਨੂੰ ਗੁਰੂ ਜੋਤਿ ਨੇ ਅਰਦਾਸਿ ਕਰਨ ਦਾ ਆਦੇਸ਼ ਅਤੇ ਸੰਦੇਸ਼ ਦਿੱਤਾ ਹੈ:-

੧. ਸਾਧ ਸੰਗਤਿ ਹੋਇ ਨਿਰਮਲਾ, ਕਟੀਐ ਜਮ ਕੀ ਫਾਸ॥
ਸੁਖਦਾਤਾ ਭੈ ਭੰਜਨੋ, ਤਿਸੁ ਆਗੈ ਕਰਿ ਅਰਦਾਸਿ ॥
ਮਿਹਰ ਕਰੇ ਜਿਸੁ ਮਿਹਰਵਾਨੁ,
ਤਾਂ ਕਾਰਜ ਆਵੈ ਰਾਸਿ ॥ [ਪੰਨਾ ੪੪

੨. ਜੀਅ ਕੀ ਬਿਰਥਾ ਹੋਇ, ਸੁ ਗਰ ਪਹਿ ਅਰਦਾਸਿ ਕਰਿ॥
ਛੋਡਿ ਸਿਆਣਪ ਸਗਲ, ਮਨੁ ਤਨੁ ਅਰਪਿ ਧਰਿ॥ [ਪੰਨਾ ੫੧੯

੩. ਗੁਹਜ ਗਲ ਜੀਅ ਕੀ ਕੀਚੈ ਸਤਿਗੁਰੂ ਪਾਸਿ
ਤਾ ਸਰਬ ਸੁਖੁ ਪਾਈਐ ॥
ਗੁਰੁ ਪੂਰਾ ਹਰਿ ਉਪਦੇਸੁ ਦੇਇ
ਸਭ ਭੁਖ ਲਹਿ ਜਾਈਐ ॥ [ਪੰਨਾ ੮੫੦

ਗੁਰਬਾਣੀ ਵਿਚ 'ਅਰਦਾਸਿ' ਦੇ ਸੱਸੇ ਨੂੰ ਲੱਗੀ ਸਿਹਾਰੀ ਇਸਤਰੀ ਲਿੰਗ ਨਾਵ ਦੀ ਸੂਚਕ ਹੈ। ਗੁਰਬਾਣੀ ਵਿਚ ਅਰਦਾਸਿ, ਅਰਦਾਸਾ ਅਤੇ ਅਰਦਾਸੇ ਤਿੰਨ ਸਰੂਪ ਮਿਲਦੇ ਹਨ ਪਰ 'ਅਰਦਾਸ' ਪਦ ਇਸ ਰੂਪ ਵਿਚ ਬਿਲਕੁਲ ਨਹੀਂ ਵਰਤਿਆ ਗਿਆ। ਸ਼ਾਇਦ ਜਿਵੇਂ 'ਯਾਰ' ਅਤੇ 'ਜਾਰ' ਪਦ ਦੇ ਅਰਥ ਭਾਵ ਵਖੋਂ ਵਖਰੇ ਹਨ ਤਿਵੇਂ 'ਅਰਦਾਸ' ਤੇ 'ਅਰਦਾਸਿ' ਵਿਚ ਵੀ ਵਖੋਂ ਵਖਰੀ ਭਾਵਨਾ ਹੋਵੇ। ਵਰਤਮਾਨ ਪੰਜਾਬੀ ਵਾਰਤਕ ਵਿਚ 'ਅਰਦਾਸ' ਹੀ ਲਿਖਿਆ ਜਾਂਦਾ ਪਰ ਗੁਰਬਾਣੀ ਲਿਖਣ ਸਮੇਂ ਉਪਰੋਕਤ ਸਰੂਪ ਨੂੰ ਅੱਖੋਂ ਉਹਲੇ ਨਹੀਂ ਕਰਨਾ ਚਾਹੀਦਾ।

ਅਰਦਾਸਿ ਦਾ ਆਰੰਭ ਕਦੋਂ ਤੇ ਕਿਸ ਵਿਅਕਤੀ ਤੋਂ ਹੋਇਆ? ਇਸ ਪ੍ਰਸ਼ਨ ਦਾ ਉਤਰ ਸਾਨੂੰ ਗੁਰਬਾਣੀ ਦਾ ਅਧਿਐਨ ਕੀਤਿਆਂ ਸਹਜੇ ਹੀ ਮਿਲ ਜਾਂਦਾ ਹੈ। ਸੰਸਾਰ ਦੇ ਮਿਥਿਹਾਸ ਵਿਚ ਪਹਿਲਾ ਮਨੁੱਖ ਬ੍ਰਹਮਾ ਦਸਿਆ ਜਾਂਦਾ ਹੈ। ਜਿਸ ਨੇ ਕਮਲ ਦੀ ਨਾਲੀ ਵਿਚੋਂ ਬਾਹਰ ਨਿਕਲਣ ਲਈ ਅਰਦਾਸਿ ਕੀਤੀ। ਉਂਜ ਹਰੇਕ ਜੀਵ ਜਦੋਂ ਮਾਂ ਦੇ ਗਰਭ ਵਿਚ 'ਮੁਖੁ ਤਲੈ ਪੈਰ ਉਪਰੇ' ਵਾਲੀ ਦੁਖਦਾਈ ਦਸ਼ਾ ਵਿਚ ਹੁੰਦਾ ਹੈ ਤਾਂ ਉਸ ਕੁੰਭੀ ਨਰਕ ਵਿਚੋਂ ਬਾਹਰ ਨਿਕਲਣ ਲਈ ਉਹ ਆਪਣੇ ਖਸਮ ਅੱਗੇ ਅਰਦਾਸਿ ਕਰਦਾ ਹੈ। ਇਸ ਤੱਤ ਦੀ ਪੁਸ਼ਟੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚੋਂ ਇਸ ਤਰ੍ਹਾਂ ਹੁੰਦੀ ਹੈ:-

ਪਹਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ
ਹੁਕਮਿ ਪਇਆ ਗਰਭਾਸਿ ॥
ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ
ਖਸਮ ਸੇਤੀ ਅਰਦਾਸਿ ॥ [ਪੰਨਾ ੧੬

ਜੇ ਗੁਰਬਾਣੀ ਵਿਚੋਂ 'ਅਰਦਾਸਿ' ਦੀਆਂ ਵੰਨਗੀਆਂ ਦਾ ਸਰਵੇਖਣ ਕਰੀਏ ਤਾਂ ਉਹ ਕਈ ਭਾਂਤ ਦੀਆਂ ਹਨ ਜੋ ਇਕ ਵੱਖਰੀ ਪੁਸਤਕ ਦਾ ਵਿਸ਼ਾ ਹੈ।

ਸਿੱਖੀ ਜੀਵਨ ਅਰਦਾਸਿ ਤੇ ਅਧਾਰਤ ਹੈ। 'ਮੈ ਸਭ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ' ਵਾਲੀ ਟੇਕ ਲਏ ਬਿਨਾਂ ਸਿੱਖੀ ਆਦਰਸ਼ ਪੂਰਾ ਹੀ ਨਹੀਂ ਹੁੰਦਾ। ਕਈ ਸਿੱਖਾਂ ਦੇ ਮੂੰਹੋਂ ਇਹ ਨਿਰਾਸਤਾ ਭਰੀ ਗੱਲ ਸੁਣਨ ਵਿਚ ਆਉਂਦੀ ਹੈ ਕਿ ਗੁਰੂ ਪਾਤਿਸ਼ਾਹ ਜੀ ਦੇ ਪਵਿੱਤਰ ਵਾਕ ਹਨ: 'ਬਿਰਥੀ ਕਦੇ ਨ ਹੋਵਈ, ਜਨ ਕੀ ਅਰਦਾਸਿ', ਪਰ ਵਰਤਮਾਨ ਸਮੇਂ ਵਿਚ ਸ਼ਾਇਦ ਹੀ ਕਿਸੇ ਸਿੱਖ ਦੀ ਅਰਦਾਸਿ ਪਰਵਾਨ ਹੁੰਦੀ ਹੋਵੇ? ਸੱਚ ਪੁਛੋ ਤਾਂ ਜਿਸ ਅੰਦਾਜ਼ ਨਾਲ ਇਹ ਗੱਲ ਪੁੱਛੀ ਜਾਂਦੀ ਹੈ, ਉਹ ਸ਼ਰਧਾ ਵਾਲਾ ਹੁੰਦਾ ਹੀ ਨਹੀਂ। ਕਿਸੇ ਨੂੰ ਵੀ ਗੁਰਬਾਣੀ ਤੇ ਕਿੰਤੂ ਪ੍ਰੰਤੂ ਨਹੀਂ ਕਰਨਾ ਚਾਹੀਦਾ। ਇਹ ਅਟਲ ਸਚਾਈ ਹੈ ਕਿ 'ਜਨ ਕੀ ਅਰਦਾਸਿ' ਨਾ ਕਦੇ ਬਿਰਥੀ ਹੋਈ ਹੈ, ਨਾ ਹੋ ਸਕਦੀ ਹੈ ਅਤੇ ਨਾ ਹੀ ਹੋਵੇਗੀ:-

ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ
ਗੁਰ ਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ॥

ਸਿੱਖ ਜਦੋਂ ਜਨ ਬਣ ਜਾਂਦਾ ਹੈ ਤਾਂ ਪਰਮੇਸ਼ਵਰ ਵੀ ਉਸ ਦੇ ਅੰਗ ਸੰਗ ਹੋ ਕੇ ਹਰ ਪ੍ਰਕਾਰ ਰਖਿਆ ਕਰਦਾ ਹੈ, ਜਿਸ ਰਸਨਾ ਤੇ ਗੁਰ-ਪਰਮੇਸ਼ਰ ਆ ਬੈਠਦਾ ਹੈ, ਉਸ ਨੂੰ ਵਾਕ-ਸੱਤਾ ਪ੍ਰਾਪਤ ਹੋ ਜਾਂਦੀ ਹੈ। ਪਰ ਇਸ ਘੋਰ ਕਲਯੁਗ ਵਿਚ ਕੋਈ ਵਿਰਲਾ ਜਨ ਹੋਵੇਗਾ ਜੋ

ਗੁਰਬਾਣੀ ਦੀ ਕਸਵਟੀ ਤੇ ਪੂਰਾ ਉਤਰਦਾ ਹੋਵੇ। ਗੁਰੂ ਬਾਬਾ ਜੀ ਦੇ ਸਪਸ਼ਟ ਬਚਨ ਹਨ :-

ਕਲੀ ਅੰਦਰਿ ਨਾਨਕਾ, ਜਿੰਨਾ ਦਾ ਅਉਤਾਰੁ ॥
ਪੁਤੁ ਜਿਨੂਰਾ ਧੀਅ ਜਿੰਨੂਰੀ, ਜੋਰੂ ਜਿੰਨਾ ਦਾ ਸਿਕਦਾਰੁ ॥[ਪੰਨਾ ੫੫੬

ਕਲਿਜੁਗੀ ਇਸਤਰੀ ਦਾ ਵੀ ਆਪਣੇ ਪਤੀ ਨਾਲ ਪੈਸੇ ਲਈ ਪਿਆਰ ਹੈ। ਭਾ. ਸ. ਗੁਰਦਾਸ ਜੀ ਦੇ ਬਚਨ ਹਨ "ਇਸਤ੍ਰੀ ਪੁਰਖੈ ਦਾਮ ਹਿਤੁ, ਭਾਵੈ ਆਇ ਕਿਥਾਊ ਜਾਹੀ" (ਵਾਰ ੧-੩੦(੭)।

ਜੇ ਸ਼ਕਲ ਮੋਮਨਾ ਅਤੇ ਕਰਤੂਤ ਕਾਫਰਾਂ ਵਾਲੀ ਹੋਵੇ, ਮਨੁੱਖ ਨਾਮੀ ਦੀ ਬਜਾਏ ਕਾਮੀ ਹੋਵੇ, ਤਾਂ ਉਸ ਅਖੌਤੀ ਜਨ ਦੀ ਕੀਤੀ ਹੋਈ ਅਰਦਾਸਿ ਪੂਰੀ ਹੋਣੀ ਤਾਂ ਕਿਤੇ ਰਹੀ, ਰੱਬੀ ਦਰਬਾਰ ਤਕ ਵੀ ਨਹੀਂ ਪਹੁੰਚ ਸਕਦੀ। ਜਦੋਂ ਮਨੁੱਖ ਦੀ ਬਿਰਤੀ 'ਸਭ ਕਿਛੁ ਅਪਣਾ, ਇਕੁ ਰਾਮੁ ਪਰਾਇਆ' ਵਾਲੀ ਬਣ ਜਾਏ ਤਾਂ ਉਸਦੀ ਅਰਦਾਸਿ ਬਿਰਥੀ ਹੋ ਜਾਂਦੀ ਹੈ।

ਵੇਖੋ ਪੰਥ ਦੇ ਨਿਧੜਕ ਜਰਨੈਲ ਅਕਾਲੀ ਫੂਲਾ ਸਿੰਘ ਜੀ ਨੇ ਇਕ ਮਨ, ਇਕ ਚਿਤ ਹੋ ਕੇ ਅਰਦਾਸਿ ਕੀਤੀ, ਪੂਰੀ ਹੋਈ। ਅਟਕ ਦਰਿਆ ਨੇ ਖ਼ਾਲਸਈ ਫੌਜਾਂ ਨੂੰ ਰਸਤਾ ਦੇ ਦਿੱਤਾ। ਬਾਬਾ ਬੰਦਾ ਬਹਾਦਰ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਦੱਸੀ ਹੋਈ ਜੁਗਤੀ ਅਨੁਸਾਰ ਪੰਜਾਂ ਸਿੰਘਾਂ ਤੋਂ ਅਰਦਾਸਿ ਕਰਵਾਈ, ਪੂਰੀ ਹੋਈ। ਭਾ. ਰਤਨ ਸਿੰਘ ਭੰਗੂ ਨੇ ਇਸ ਸਚਾਈ ਦੀ ਗਵਾਹੀ ਭਰੀ ਹੈ:-

ਪੰਜ ਸਿੰਘ ਲੈ ਕੇ ਤੂੰ ਸਾਥ ॥ ਕਰ ਅਰਦਾਸਿ ਪੂਰੀ ਹੋਇ ਬਾਤ ॥
ਨਹੀ ਖਰਚ ਅਬ ਹਮਰੇ ਪਾਸ ॥
ਆਵੈ ਖਰਚ ਯੋਂ ਕਰੀ ਅਰਦਾਸ ॥
ਆਏ ਲੁਬਾਣੇ ਲਗ ਗਈ ਲਾਰ ॥
ਦਯੋ ਦਸਵੰਧ ਉਨ ਕਈ ਹਜਾਰ ॥

ਸੋ ਜਦੋਂ ਜਨ ਵਾਲਾ ਨਿਸਚਾ, ਟੇਕ ਅਤੇ ਗੁਣ* ਹਿਰਦੇ ਵਿਚ ਟਿਕ ਜਾਣ ਤਾਂ ਅਰਦਾਸਿ ਕਦੀ ਬਿਰਥੀ ਨਹੀਂ ਜਾਂਦੀ। ਗੁਰੂ ਘਰ ਦੀ ਮਰਯਾਦਾ ਹੈ ਕਿ ਦੁਖ ਸੁਖ ਸਮੇਂ ਕੜਾਹ ਪ੍ਰਸ਼ਾਦ ਦੀ ਦੇਗ, ਇਕ ਟਕਾ ਜਾਂ ਪੰਜ ਪੈਸੇ ਅਰਦਾਸਿ ਭੇਟ** ਗੁਰੂ ਦੀ ਹਜੂਰੀ ਵਿਚ ਅਰਪਣ ਕਰਕੇ ਸਿੱਖ

---

*ਸਤੁ ਸੰਤੋਖੁ ਹੋਵੈ ਅਰਦਾਸਿ ॥ ਤਾ ਸੁਣਿ ਸਦਿ ਬਹਾਲੇ ਪਾਸਿ ॥ (ਪੰਨਾ 878)

**ਅਜਕਲ ਕੀਰਤਨ ਭੇਟ ਵਾਂਗੂ ਅਰਦਾਸੀਏ ਸਿੰਘਾਂ ਨੇ ਅਰਦਾਸਿ ਦੀ ਭੇਟਾ ਲੈਣੀ ਸ਼ੁਰੂ ਕਰ ਦਿਤੀ ਹੈ। ਇਸ ਬਾਰੇ 'ਗੁਰੁਮਤ ਮਾਰਤੰਡ' ਵਿਚ ਦਿਤਾ ਫੁਟ ਨੋਟ ਪਾਠਕਾਂ ਦੇ ਧਿਆਨ ਯੋਗ ਕਰਨਾ ਜਰੂਰੀ ਹੈ : 'ਅਰਦਾਸੀਏ ਸਿੱਖ ਨੂੰ ਟਕਾ, ਰੁਪਯਾ ਆਦਿਕ ਅਰਦਾਸ ਕਰਾਈ ਦੀ ਭੇਟਾ ਦੇਣੀ ਭੀ ਮਰਯਾਦਾ ਵਿਰੁੱਧ ਹੈ, ਅਰਦਾਸਿ ਦੀ ਉਜਰਤ ਗੁਰੁਮਤ ਵਿਚ ਵਿਧਾਨ ਨਹੀਂ ਹੈ।

ਭੈ-ਭਾਵਨੀ ਸਹਿਤ ਰਾਮ ਦਾ ਕੂਕਰ ਬਣ ਕੇ ਅਰਦਾਸਿ ਕਰੇ:-

ਹਮ ਕੂਕਰ ਤੇਰੇ ਦਰਬਾਰਿ ॥
ਭਉਕਹ ਆਗੈ ਬਦਨੁ ਪਸਾਰਿ ॥ [ਪੰਨਾ ੯੬੯

ਵੇਖੋ 'ਜੋ ਜੋ ਕਹੈ ਠਾਕੁਰ ਪਹਿ ਸੇਵਕੁ, ਤਤ ਕਾਲ ਹੋਇ ਆਵੈ' (ਪੰਨਾ ੪੦੩) ਵਾਲੀ ਅਗੰਮੀ ਖੇਡ ਵਰਤਦੀ ਹੈ ਕਿ ਨਹੀਂ? ਜਿਥੋਂ ਤੱਕ ਹੋ ਸਕੇ 'ਮੇਰਾ ਦੁਖੁ ਸੁਖੁ ਤੁਝ ਹੀ ਪਾਸਿ' ਵਾਲੀ ਭਾਵਨਾ ਹਰੇਕ ਸਿੱਖ ਨੂੰ ਆਪਣੇ ਗੁਰੂ ਤਾਈਂ ਪਹੁੰਚਾਣੀ ਚਾਹੀਦੀ ਹੈ। ਕਿਸੇ ਅਖੌਤੀ ਸਿੱਖ ਜਾਂ ਡੰਮੀ ਗੁਰੂ ਦੀ ਵਿਚੋਲਗੀ ਵਲ ਨਹੀਂ ਝਾਕਣਾ ਚਾਹੀਦਾ। ਗੁਰੂ ਦਰਬਾਰ ਵਿਚ ਸੰਗਤੀ ਅਰਦਾਸਿ ਸਥਾਨਕ ਗ੍ਰੰਥੀ ਸਿੰਘ ਨੂੰ ਹੀ ਕਰਨੀ ਬਣਦੀ ਹੈ। ਜੇ ਉਹ ਗ਼ੈਰ ਹਾਜ਼ਰ ਹੋਵੇ ਤਾਂ ਹੋਰ ਕੋਈ ਸਿੱਖ ਅਰਦਾਸਿ ਕਰ ਸਕਦਾ ਹੈ। ਅਰਦਾਸਿ ਵਿਚ ਕਿਸੇ ਵਿਅਕਤੀ ਦੇ ਸੋਹਿਲੇ ਨਹੀਂ ਗਾਉਣੇ ਚਾਹੀਦੇ ਜਿਸ ਨਾਲ ਅਰਦਾਸਿ ਲੰਬੀ ਹੋ ਜਾਂਦੀ ਹੈ ਅਤੇ ਖੜੀ ਹੋਈ ਸੰਗਤ ਅਕੇਵਾਂ ਤੇ ਥਕੇਵਾਂ ਮਹਿਸੂਸ ਕਰਨ ਲੱਗ ਜਾਂਦੀ ਹੈ।

ਅਰਦਾਸਿ ਇਕ ਤਰ੍ਹਾਂ ਵਾਹਿਗੁਰੂ ਜੀ ਦੀ ਸਿਫਤ ਸਲਾਹ ਦਾ ਅੰਗ ਹੈ। ਕਈ ਸੱਜਣ ਇਹ ਆਖਦੇ ਹਨ ਕਿ ਅਰਦਾਸਿ ਬਹੁਤ ਲੰਮੀ ਨਹੀਂ ਕਰਨੀ ਚਾਹੀਦੀ ਕਿਉਂਕਿ ਉਸ ਸਮੇਂ ਦਸ ਗੁਰੂ ਜੋਤਾਂ ਖੜੀਆਂ ਹੁੰਦੀਆਂ ਹਨ। ਉਨ੍ਹਾਂ ਨੂੰ ਬਹੁਤ ਦੇਰ ਤੱਕ ਖੜਾਉਣਾ ਬੇਅਦਬੀ ਦਾ ਬਾਇਸ ਬਣਦਾ ਹੈ। ਪਰ ਇਹ ਵੀਚਾਰ ਗੁਰਬਾਣੀ ਦੀ ਕਸਵਟੀ ਤੇ ਪਰਖਿਆ ਮਨੋ ਕਲਪਿਤ ਜਿਹੇ ਜਾਪਦੇ ਹਨ:-

ਹਉ ਤਿਸੁ ਆਗੈ ਦਿਨੁ ਰਾਤਿ ਰਹਾ ਕਰ ਜੋੜੀਐ॥ [ਪੰਨਾ ੫੨੨

ਮੰਗਤੇ ਨੇ ਉਤਨਾ ਚਿਰ ਮਾਲਕ ਦੇ ਦਰਵਾਜੇ ਅੱਗੇ ਖੜ੍ਹਾ ਰਹਿਣਾ ਹੈ ਜਿੰਨਾ ਚਿਰ ਉਸ ਨੂੰ ਖ਼ੈਰ ਨਹੀਂ ਮਿਲਦਾ। ਸਤਿਗੁਰ ਸ਼ਬਦ-ਜੋਤਿ ਰੂਪ ਹਨ, ਸਰੀਰ ਨਹੀਂ। ਸੋ, ਆਪਣੀ ਵਿਦਵਤਾ ਦੀ ਵਾਹ ਵਾਹ ਖੱਟਣ ਲਈ ਰਸਮੀ ਤੌਰ ਤੇ ਲੰਬੀ ਅਰਦਾਸਿ ਤੋਂ ਸਦਾ ਹੀ ਸੰਕੋਚ ਕਰਨਾ ਚਾਹੀਦਾ ਹੈ। ਹਾਂ, ਬਿਰਹਾ ਵਾਲੀ ਅਵਸਥਾ ਵਿਚ ਜੇ ਅਰਦਾਸਿ ਲੰਬੀ ਹੋ ਜਾਵੇ ਤਾਂ ਉਸ ਤੋਂ ਘਬਰਾਉਣਾ ਨਹੀਂ ਚਾਹੀਦਾ, ਸਗੋਂ ਸਹਨਸ਼ੀਲਤਾ ਸਹਿਤ ਸੁਣ ਕੇ ਉਸ ਦਾ ਅਨੰਦ ਮਾਣਨਾ ਚਾਹੀਦਾ ਹੈ।

ਅਰਦਾਸਿ ਵਿਚ ਨਿਰੀਆਂ ਦੁਨਿਆਵੀ ਮੰਗਾਂ ਮੰਗਣੀਆਂ ਗੁਰਮਤਿ ਆਸ਼ੇ ਦੇ ਪ੍ਰਤਿਕੂਲ ਹਨ। ਇਕ ਪਾਸੇ ਅਸੀਂ ਹਰ ਰੋਜ਼ ਇਹ ਪੰਕਤੀ ਪੜ੍ਹਦੇ ਹਾਂ 'ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖੁ ॥ ਦੇਹਿ ਨਾਮੁ ਸੰਤੋਖੀਆ, ਉਤਰੈ ਮਨ ਕੀ ਭੁਖ' (ਪੰਨਾ ੯੫੭), ਦੂਜੇ ਪਾਸੇ ਅਸੀਂ

ਛੋਟੇ ਤੋਂ ਛੋਟਾ ਪਦਾਰਥ, ਜਿਸ ਦਾ ਛੋਛਾ ਮੁਲ ਹੋਵੇ, ਉਸ ਨੂੰ ਮੰਗਣ ਤੋਂ ਵੀ ਪਿੱਛੇ ਨਹੀਂ ਹਟਦੇ। ਇਸ ਤਰ੍ਹਾਂ, ਜੀਵਨ-ਭਰ ਨਾ ਸਾਡੇ ਸੰਕਲਪ ਵਿਕਲਪ ਮੁਕਣੇ ਹਨ ਅਤੇ ਨਾ ਹੀ ਸਾਡੀ ਜੀਵਨ-ਮੁਕਤੀ ਹੁੰਦੀ ਹੈ। ਹਮੇਸ਼ਾਂ ਮਨ ਦੀਆਂ ਵਾਸ਼ਨਾਵਾਂ ਤੇ ਹੋਰ ਪਦਾਰਥਕ ਰੁਚੀਆਂ ਰੋਕ ਕੇ ਇਉਂ ਮੰਗ ਕਰਨੀ ਚਾਹੀਦੀ ਹੈ:-

੧) ਏਕੁ ਚੀਜੁ ਮੁਝੈ ਦੇਹਿ, ਅਵਰ ਜਹਰ ਚੀਜ ਨ ਭਾਇਆ॥
ਮਨ ਕਮੀਨ ਕਮਤਰੀਨ, ਤੂ ਦਰੀਆਉ ਖੁਦਾਇਆ॥ [ਪੰਨਾ ੧੨੯

੨) ਇਕ ਨਾਨਕ ਕੀ ਅਰਦਾਸਿ, ਜੇ ਤੁਧੁ ਭਾਵਸੀ ॥
ਮੈ ਦੀਜੈ ਨਾਮ ਨਿਵਾਸੁ, ਹਰਿ ਗੁਣ ਗਾਵਸੀ ॥ [ਪੰਨਾ ੧੫੨

੩) ਮੈ ਦੀਜੈ ਨਾਮ ਨਿਵਾਸੁ, ਅੰਤਰਿ ਸਾਂਤਿ ਹੋਇ
ਗੁਣ ਗਾਵੈ ਨਾਨਕ ਦਾਸੁ ਸਤਿਗੁਰੁ ਮਤਿ ਦੇਇ॥ [ਪੰਨਾ ੭੫੩

੪) ਨਾਨਕ ਕੀ ਅਰਦਾਸਿ ਸੁਣੀਜੈ ॥
ਕੇਵਲ ਨਾਮੁ ਰਿਦੈ ਮਹਿ ਦੀਜੈ ॥ [ਪੰਨਾ ੩੮੯

ਧਿਆਨ ਯੋਗ : ਅਰਦਾਸਿ ਵੇਲੇ ਅਦਬ ਦੀ ਲੋੜ ਹੈ। ਸਿਰੋਂ ਨੰਗੇ ਅਰਦਾਸਿ ਕਰਨੀ ਮਨਮਤਿ ਹੈ। ਵਿਆਹ ਉਤੇ ਬਰਾਤ ਦੇ ਢੁਕਾਉ ਸਮੇਂ ਅਰਦਾਸਿ ਕਰਨ ਵਾਲੀ ਰਸਮ ਠੀਕ ਨਹੀਂ ਹੈ ਕਿਉਂਕਿ ਮਨਮਤੀਏ, ਸਿਰੋਂ ਨੰਗੇ, ਕਈ ਸ਼ਰਾਬ ਵਿਚ ਗੁਟ ਹੋਏ ਅਤੇ ਕਈ ਸਿਗਰਟ ਪੀ ਰਹੇ ਹੁੰਦੇ ਹਨ। ਸਿਖ ਜਥੇਬੰਦੀਆਂ ਨੂੰ ਸਮਾਜ-ਸੁਧਾਰ ਵਲ ਧਿਆਨ ਦੇਣਾ ਚਾਹੀਦਾ ਹੈ। ਕਿਤਨਾ ਚੰਗਾ ਹੋਵੇ ਕਿ ਇਹੋ ਜਿਹੀਆਂ ਮਿਲਣੀਆਂ ਤੇ ਅਰਦਾਸਾਂ ਗੁਰਦਵਾਰਿਆਂ ਦੀ ਹਦੂਦ ਅੰਦਰ ਕੀਤੀਆਂ ਜਾਣ। ਇਸ਼ ਵੇਲੇ ਅਜਿਹੀ ਜਾਗਰਤੀ ਲਿਆਉਣ ਲਈ ਸਿੰਘ ਸਭਾ ਵਰਗੀ ਲਹਿਰ ਚਲਾਉਣ ਦੀ ਡਾਢੀ ਲੋੜ ਹੈ। ਇਸੇ ਤਰ੍ਹਾਂ ਪ੍ਰਾਣੀ ਦੇ ਸਰੀਰ ਛੱਡਣ ਸਮੇਂ ਜਦੋਂ ਸ਼ਮਸ਼ਾਨ ਭੂਮੀ ਵਿਚ ਅਰਦਾਸਿ ਕੀਤੀ ਜਾਂਦੀ ਹੈ ਉਹ ਭੀ ਬਹੁਤੁ ਲੰਬੀ ਹੁੰਦੀ ਹੈ। ਫਿਰ ਪਾਠ ਦੇ ਭੋਗ ਸਮੇਂ ਸ਼ਰਧਾਂਜਲੀਆਂ ਅਤੇ ਅਰਦਾਸਿ ਬਾਰੇ ਤਾਂ ਕੁਝ ਨਾ ਪੁਛੋ, ਉਥੇ ਜੋ ਕੁਝ ਹੁੰਦਾ ਹੈ, ਉਹ ਸਿਵਾਏ ਲੋਕ ਪਚਾਰੇ ਦੇ ਹੋਰ ਕੁਝ ਨਹੀਂ ਹੁੰਦਾ।

# ਅਰਦਾਸਿ

ੴ ਵਾਹਿਗੁਰੂ ਜੀ ਕੀ ਫ਼ਤਿਹ ॥

## ਸ੍ਰੀ ਭਗੌਤੀ ਜੀ ਸਹਾਇ ॥ ਵਾਰ ਸ੍ਰੀ ਭਗੌਤੀ ਜੀ ਕੀ ॥

ਪਾਤਸ਼ਾਹੀ ੧੦ ॥

ਪ੍ਰਿਥਮ ਭਗੌਤੀ ਸਿਮਰਿ ਕੈ ਗੁਰੁ ਨਾਨਕ ਲਈਂ ਧਿਆਇ ॥ ਫਿਰ ਅੰਗਦ ਗੁਰ ਤੈ ਅਮਰਦਾਸੁ ਰਾਮਦਾਸੈ ਹੋਈਂ ਸਹਾਇ ॥ ਅਰਜੁਨ ਹਰਿਗੋਬਿੰਦ ਨੋ ਸਿਮਰੌਂ ਸ੍ਰੀ ਹਰ ਰਾਇ ॥ ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸ ਡਿਠੇ ਸਭਿ ਦੁਖੁ ਜਾਇ ॥ ਤੇਗ ਬਹਾਦਰ ਸਿਮਰਿਐ, ਘਰਿ ਨਉ ਨਿਧਿ ਆਵੈ ਧਾਇ ॥ *ਸਭ ਥਾਈਂ ਹੋਇ ਸਹਾਇ ॥ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ! ਸਭ ਥਾਈਂ ਹੋਇ ਸਹਾਇ। ਦਸਾਂ ਪਾਤਸ਼ਾਹੀਆਂ ਦੀ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ ।

ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲ੍ਹੀਆਂ ਮੁਕਤਿਆਂ, ਹਠੀਆਂ, ਜਪੀਆਂ, ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿੱਠ ਕੀਤਾ, ਤਿਨ੍ਹਾਂ ਪਿਆਰਿਆਂ, ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰਕੇ, ਖ਼ਾਲਸਾ ਜੀ ! ਬੋਲੋ ਜੀ ਵਾਹਿਗੁਰੂ !।

ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ ਖ਼ਾਲਸਾ ਜੀ ! ਬੋਲੋ ਜੀ ਵਾਹਿਗੁਰੂ !

**ਪੰਜਾਂ ਤਖ਼ਤਾਂ, ਸਰਬਤ ਗੁਰਦਵਾਰਿਆਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ !

---

*ਇਥੋਂ ਤੀਕ ਪਿਤਾ ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕੀਤੀ ਹੋਈ ਬਾਣੀ ਹੈ ਜਿਸ ਦਾ ਮੂਲ ਰੂਪ ਚੰਡੀ ਦੀ ਵਾਰ ਦੀ ਪਹਿਲੀ ਪਉੜੀ ਹੈ। ਇਸ ਸਰੂਪ ਵਿਚ ਕਿਸੇ ਵਿਅਕਤੀ ਜਾਂ ਪੰਥਕ ਜਥੇਬੰਦੀ ਨੂੰ ਕਿਸੇ ਪ੍ਰਕਾਰ ਦੀ ਅਦਲਾ ਬਦਲੀ ਕਰਨ ਦਾ ਕੋਈ ਅਧਿਕਾਰ ਨਹੀਂ ਹੈ। ਇਸ ਤੋਂ ਅਗੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ (ਸਿਖ ਰਹਿਤ ਮਰਯਾਦਾ) ਵਿਚ ਅਰਦਾਸਿ ਦਾ ਸਰੂਪ ਨਿਸਚਿਤ ਕੀਤਾ ਹੈ, ਵੇਰਵੇ ਲਈ ਪੜ੍ਹੋ ਇਸੇ ਕਲਮ ਤੋਂ ਲਿਖੀ ਹੋਈ ਪੁਸਤਕ 'ਅਰਦਾਸਿ ਪਰੰਪਰਾ ਤੇ ਸ਼ਕਤੀ'।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਪ੍ਰਕਾਸ਼ਤ ਕੀਤੇ ਗਏ ਸੁੰਦਰ ਗੁਟਕੇ ਦੀ ਪੰਜਵੀਂ ਐਡੀਸ਼ਨ (ਜੁਲਾਈ 1969) ਵਿੱਚ ਪੰਜਵਾਂ ਤਖ਼ਤ (ਸ੍ਰੀ ਦਮਦਮਾ ਸਾਹਿਬ) ਸ਼ਾਮਲ ਕੀਤਾ ਗਿਆ ਹੈ।

ਪ੍ਰਥਮੇ ਸਰਬੱਤ ਖ਼ਾਲਸਾ ਜੀ ਕੀ ਅਰਦਾਸਿ ਹੈ ਜੀ, ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿਤ ਆਵੇ, ਚਿਤ ਆਵਨ ਕਾ ਸਦਕਾ ਸਰਬ ਸੁਖ ਹੋਵੇ। ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ, ਦੇਗ ਤੇਗ ਫਤਿਹ, ਬਿਰਦ ਕੀ ਪੈਜ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਖ਼ਾਲਸਾ ਜੀ ਕੇ ਬੋਲ ਬਾਲੇ, ਬੋਲੋ ਜੀ ਵਾਹਿਗੁਰੂ !

ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ ਨਾਮ ਦਾਨ, ਸ੍ਰੀ ਅੰਮ੍ਰਿਤਸਰ ਜੀ ਕੇ ਇਸ਼ਨਾਨ, ਚੌਕੀਆਂ, ਝੰਡੇ, ਬੁੰਗੇ, ਜੁਗੋ ਜੁਗ ਅਟੱਲ ਧਰਮ ਕਾ ਜੈਕਾਰ, ਬੋਲੋ ਜੀ ਵਾਹਿਗੁਰੂ!!!

ਸਿੱਖਾਂ ਦਾ ਮਨ ਨੀਵਾਂ, ਮਤ ਉਚੀ, ਮਤ ਦਾ ਰਾਖਾ ਆਪਿ ਵਾਹਿਗੁਰੂ। ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ! ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁਲੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ। ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਸਚੇ ਪਿਤਾ, ਵਾਹਿਗੁਰੂ ਜੀਓ! ਆਪ ਦੇ ਹਜ਼ੂਰ* ........ ਦੀ ਅਰਦਾਸ ਹੈ ਜੀ।

ਅਖਰ ਵਾਧਾ ਘਾਟਾ ਭੁਲ ਚੁਕ ਮਾਫ਼ ਕਰਨੀ। ਸਰਬਤ ਦੇ ਕਾਰਜ ਰਾਸ ਕਰਨੇ। ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮੁ ਚਿਤ ਆਵੇ । ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ । ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।

## ਦੋਹਿਰਾ

ਆਗਿਆ ਭਈ ਅਕਾਲ ਕੀ, ਤਬੀ ਚਲਾਯੋ ਪੰਥ ॥
ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ ॥੯੦॥
ਗੁਰੂ ਗ੍ਰੰਥ ਜੂ ਮਾਨਿਓ, ਪ੍ਰਗਟ ਗੁਰਾਂ ਕੀ ਦੇਹ ॥
ਜੋ ਪ੍ਰਭ ਕੋ ਮਿਲਬੋ ਚਹੈ, ਖੋਜ ਸਬਦ ਮੈਂ ਲੇਹ॥੯੧॥...

(ਸ੍ਰੀ ਗੁਰੂ ਪੰਥ ਪ੍ਰਕਾਸ਼, ਕਰਤਾ-ਗਿ. ਗਿਆਨ ਸਿੰਘ)

---

*ਇਥੇ ਉਸ ਬਾਣੀ ਦਾ ਨਾਮ ਲਵੋ ਜੋ ਪੜ੍ਹੀ ਹੈ ਜਾਂ ਜਿਸ ਕਾਰਜ ਲਈ ਇਕੱਤਰਤਾ ਜਾਂ ਸੰਗਤ ਜੁੜੀ ਹੋਵੇ ਉਸ ਦਾ ਜ਼ਿਕਰ ਢੁਕਵੇਂ ਸ਼ਬਦਾਂ ਵਿਚ ਕਰੋ।

# ਗਿ. ਹਰਿਬੰਸ ਸਿੰਘ ਰਚਿਤ ਪੁਸਤਕਾਂ ਦੀ ਸੂਚੀ

## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਸਿੰਘ ਨਿਰਣੈ ਸਟੀਕ (ਤੁਲਨਾਤਮਿਕ ਅਧਿਐਨ) 14 ਭਾਗਾਂ ਵਿੱਚ ਸੰਪੂਰਨ

੧) ਜਪੁ ਨਿਰਣੈ (ਸਟੀਕ)
੨) ਗੁਰਬਾਣੀ ਨਿਤਨੇਮ (ਸਟੀਕ)
੩) ਚੰਡੀ ਕੀ ਵਾਰ ਨਿਰਣੈ (ਸਟੀਕ)
੪) ਗੁਰਮਤਿ ਬੈਰਾਗ ਦਰਸ਼ਨ
੫) ਅਕਾਲ ਉਸਤਤਿ ਦਰਸ਼ਨ
੬) ਗੁਰਮਤਿ ਪ੍ਰਚਾਰ ਕਿਨ੍ਹਾਂ ਲੀਹਾਂ ਤੇ?
੭) ਗੁਰਮਤਿ ਅਰਦਾਸਿ ਫ਼ਿਲਾਸਫ਼ੀ
੮) ਸਿਧ ਗੋਸਟਿ ਨਿਰਣੈ
੯) ਬਾਰਹਮਾਹਾ ਦਰਪਣ
੧੦) ਮੌਤ ਕੀ ਹੈ?
੧੧) ਬਾਣੀ ਸ਼ੇਖ ਫਰੀਦ ਜੀ ਸਟੀਕ
੧੨) ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
੧੩) ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
੧੪) ਜੈਤਸਰੀ ਕੀ ਵਾਰ ਨਿਰਣੈ (ਸਟੀਕ)
੧੫) ਨਿਰਬਾਣ ਕੀਰਤਨੁ
੧੬) ਆਸਾ ਕੀ ਵਾਰ ਨਿਰਣੈ (ਸਟੀਕ)
੧੭) ਸਮਰਥ ਗੁਰੂ
੧੮) ਵੈਰਾਗ ਲਹਿਰਾਂ ਤੇ ਸਫਲ ਜੀਵਨ
੧੯) ਨਾਮ ਦਰਸ਼ਨ
੨੦) ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
੨੧) ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
੨੨) ਗੁਰਬਾਣੀ ਪਾਠ ਪਰੰਪਰਾ ਨਿਰਣੈ
੨੩) ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
੨੪) ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ)
੨੫) ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
੨੬) ਰਾਮਕਲੀ ਕੀ ਵਾਰ ਮਹਲਾ ੫ ਸਟੀਕ (ਤੁਲਨਾਤਮਿਕ ਅਧਿਐਨ)
੨੭) ਨਵੀਨ ਗੁਰਬਾਣੀ ਵਿਆਕਰਣ(ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
੨੮) ਅੰਮ੍ਰਿਤ ਫਿਲਾਸਫੀ
੨੯) ਸ੍ਰੀ ਦਸਮ ਗ੍ਰੰਥ ਦਰਪਣ
੩੦) ਗੁਰਮਤਿ ਜੀਵਨ ਫ਼ਿਲਾਸਫ਼ੀ (ਜੀਵਨ ਕੀ ਹੈ?)
੩੧) ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
੩੨) ਸਵਈਏ ਸ੍ਰੀ ਮੁਖਬਾਕੵ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)
੩੩) ਗੁਰਬਾਣੀ ਸੰਖਿਆ ਬੋਧ ਕੋਸ਼
੩੪) ਜਾਪੁ ਸਾਹਿਬ ਸਟੀਕ
੩੫) ਅੰਮ੍ਰਿਤ ਨਿਤਨੇਮ ਸਟੀਕ (ਗੁਟਕਾ)
੩੬) ਜੀਵਨ ਗਾਥਾ ਦਸ ਗੁਰੂ ਸਾਹਿਬਾਨ (2 ਭਾਗਾਂ ਵਿੱਚ)

**ਗੁਰਬਾਣੀ ਸੇਵਾ ਪ੍ਰਕਾਸ਼ਨ,** ਪਟਿਆਲਾ-੧੪੭੦੦੧